# ਗੁਰੂ ਅਰਜਨ ਦੇਵ
## ਸ਼ਹੀਦੀ ਅਤੇ ਰਚਨਾ

ਡਾ. ਜੋਧ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਗੁਰੂ ਅਰਜਨ ਦੇਵ
## ਸ਼ਹੀਦੀ ਅਤੇ ਰਚਨਾ

ਡਾ. ਜੋਧ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਮੁਖਬੰਦ

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੀ 400ਵੀਂ ਵਰ੍ਹੇ ਗੰਢ ਦਾ ਇਹ ਸਾਲ ਚਲ ਰਿਹਾ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੂੰ ਯਾਦ ਕਰਦਿਆਂ ਹੋਇਆਂ ਦੁਨੀਆਂ ਭਰ ਦੇ ਸਿੱਖਾਂ ਅਤੇ ਉਹਨਾਂ ਦੀਆਂ ਸੰਸਥਾਵਾਂ ਨੇ ਆਪਣੇ ਵਿਤ ਮੁਜਬ ਗੁਰੂ ਜੀ ਨੂੰ ਆਪਣੀ ਸ਼ਰਧਾਂਜਲੀ ਸਮਾਗਮਾਂ ਦੇ ਰੂਪ ਵਿਚ, ਪੁਸਤਕਾਂ ਕਿਤਾਬਚੇ ਛਾਪ ਕੇ ਭੇਟ ਕੀਤੀ ਹੈ। ਸੰਨ 2004 ਅਤੇ 2006 ਵਿਚ ਗੁਰੂ ਅੰਗਦ ਦੇਵ ਜੀ, ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ, ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ, ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ, ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਨਾਲ ਸੰਬੰਧਿਤ ਸ਼ਤਾਬਦੀ ਸਮਾਰੋਹ ਆਏ ਹਨ ਜਿਨ੍ਹਾਂ ਨੂੰ ਯੂਨੀਵਰਸਿਟੀ ਨੇ ਦਰਜਨਾਂ ਸੈਮੀਨਾਰਾਂ ਅਤੇ ਪੰਜਾਬੀ, ਅੰਗਰੇਜ਼ੀ, ਹਿੰਦੀ ਪ੍ਰਕਾਸ਼ਨਾਵਾਂ ਰਾਹੀਂ ਉਜਾਗਰ ਕੀਤਾ ਹੈ। ਉਸੇ ਹੀ ਕੜੀ ਵਿਚ ਇਹ ਰਚਨਾ ਪਾਠਕਾਂ ਦੇ ਸਨਮੁਖ ਰਖਦੇ ਹੋਏ ਮੈਨੂੰ ਖ਼ੁਸ਼ੀ ਹੈ।

ਗੁਰੂ ਅਰਜਨ ਦੇਵ ਜੀ ਦੀਆਂ ਰਚਨਾਵਾਂ ਵਿਚੋਂ ਸੁਖਮਨੀ ਸਾਹਿਬ ਅਤੇ ਬਾਰਾਂ ਮਾਹ ਪ੍ਰਸਿੱਧ ਅਤੇ ਵਧੇਰੇ ਪ੍ਰਚਲਿਤ ਰਚਨਾਵਾਂ ਹਨ ਪਰੰਤੂ ਇਸ ਪੁਸਤਕ ਵਿਚ ਲੇਖਕ ਨੇ ਜਿਥੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਪਿੱਠਭੂਮੀ ਦਾ ਇਸਲਾਮ ਅਤੇ ਭਾਰਤ ਦੇ ਹਿੰਦੂ ਰਾਜਵੰਸ਼ਾਂ ਦੇ ਸੰਦਰਭ ਵਿਚ ਬਿਉਰੇਵਾਰ ਵਰਨਨ ਕੀਤਾ ਹੈ, ਉਥੇ ਨਾਲ ਹੀ ਗੁਰੂ ਅਰਜਨ ਦੇਵ ਜੀ ਦੀਆਂ ਘਟ ਪ੍ਰਚਲਿਤ ਪਰ ਗੰਭੀਰ ਦਾਰਸ਼ਨਿਕ ਦ੍ਰਿਸ਼ਟੀ ਵਾਲੀਆਂ ਬਾਣੀਆਂ ਜਿਵੇਂ ਕਿ, ਬਿਰਹੜੇ, ਮਾਰੂ ਸੋਹਲੇ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ ਅਤੇ ਚਉਬੋਲੇ ਆਦਿ ਦਾ ਮੂਲ ਪਾਠ ਦੇ ਨਾਲ ਸਰਲ ਪੰਜਾਬੀ ਰੂਪਾਂਤਰਣ ਵੀ ਪੇਸ਼ ਕੀਤਾ ਹੈ। ਮੈਨੂੰ ਆਸ ਹੈ ਕਿ ਯੂਨੀਵਰਸਿਟੀ ਦੀ ਇਹ ਪ੍ਰਕਾਸ਼ਨਾ ਵੀ ਪਾਠਕਾਂ ਲਈ ਮੁੱਲਵਾਨ ਸਿੱਧ ਹੋਵੇਗੀ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

**ਸਵਰਨ ਸਿੰਘ ਬੋਪਾਰਾਏ**
ਵਾਈਸ-ਚਾਂਸਲਰ,

# ਸੰਦੇਸ਼

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੀ 400 ਵੀਂ ਵਰ੍ਹੇ ਗੰਢ ਦਾ ਇਹ ਸਾਲ ਚਲ ਰਿਹਾ ਹੈ। ਇਸ ਵਰ੍ਹੇ ਦੌਰਾਨ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਾਨਵੀ ਮੁੱਲਾਂ ਦੀ ਰੱਖਿਆ ਲਈ ਦਿੱਤੀ ਸ਼ਹਾਦਤ ਅਤੇ ਉਨ੍ਹਾਂ ਦੇ ਜੀਵਨ ਨਾਲ ਸਬੰਧਤ ਘਟਨਾਵਾਂ ਨੂੰ ਯਾਦ ਕਰਨ ਲਈ ਵਿਸ਼ਵ ਭਰ ਦੇ ਸਿੱਖਾਂ ਅਤੇ ਸਿੱਖ ਧਰਮ ਨਾਲ ਸਬੰਧਤ ਸੰਸਥਾਵਾਂ ਵੱਲੋਂ ਆਪਣੀ ਸਮਰੱਥਾ ਅਨੁਸਾਰ ਵੱਖ ਵੱਖ ਪ੍ਰੋਗਰਾਮ ਆਯੋਜਿਤ ਕੀਤੇ ਗਏ ਅਤੇ ਆਪਣੀਆਂ ਸ਼ਰਧਾਂਜਲੀਆਂ ਪੇਸ਼ ਕੀਤੀਆਂ ਗਈਆਂ ਹਨ। ਪੰਜਾਬ ਸਰਕਾਰ ਵੱਲੋਂ ਵੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਹਿਯੋਗ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਅਤੇ ਉਨ੍ਹਾਂ ਦੇ ਜੀਵਨ-ਕਾਲ ਨਾਲ ਸਬੰਧਤ ਘਟਨਾਵਾਂ ਅਤੇ ਮਾਨਵਤਾ ਨੂੰ ਉਨ੍ਹਾਂ ਦੇ ਸੰਦੇਸ਼ ਸਬੰਧੀ ਜਾਗਰੂਕ ਕਰਵਾਉਣ ਲਈ ਇਹ ਕਿਤਾਬ ਛਪਵਾਉਣ ਦਾ ਉਪਰਾਲਾ ਕੀਤਾ ਗਿਆ ਹੈ।

ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਅਰਜਨ ਦੇਵ ਜੀ ਦੀਆਂ ਰਚਨਾਵਾਂ ਸਮੁੱਚੇ ਮਾਨਵਤਾ ਦੀ ਸੇਧ ਹਿੱਤ ਅੰਕਿਤ ਹਨ, ਪਰੰਤੂ ਇਸ ਪੁਸਤਕ ਵਿੱਚ ਲੇਖਕ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਵੇਰਵੇ ਵਾਰ ਵਰਣਨ ਕਰਦਿਆਂ ਗੁਰੂ ਸਾਹਿਬ ਜੀ ਦੀਆਂ ਗੰਭੀਰ ਦਾਰਸ਼ਨਿਕ ਦ੍ਰਿਸ਼ਟੀਕੋਣ ਵਾਲੀਆਂ ਬਾਣੀਆਂ ਸਰਲ ਪੰਜਾਬੀ ਵਿੱਚ ਉਜਾਗਰ ਕਰਨ ਦਾ ਯਤਨ ਕੀਤਾ ਹੈ। ਮੈਂ ਆਸ ਕਰਦਾ ਹਾਂ ਕਿ ਇਹ ਕਿਤਾਬ ਪਾਠਕਾਂ ਲਈ ਲਾਹੇਵੰਦ ਸਿੱਧ ਹੋਵੇਗੀ।

**ਹੀਰਾ ਸਿੰਘ ਗਾਬੜੀਆ**

ਜੇਲ੍ਹਾਂ, ਯਾਤਰਾ ਤੇ ਸੱਭਿਆਚਾਰਕ ਮਾਮਲੇ ਅਤੇ
ਪ੍ਰਿੰਟਿੰਗ ਤੇ ਸਟੇਸ਼ਨਰੀ ਮੰਤਰੀ, ਪੰਜਾਬ

# ਤਤਕਰਾ

ਅਧਿਆਇ ਪਹਿਲਾ

# ਗੁਰੂ ਅਰਜਨ ਦੇਵ: ਸ਼ਹੀਦੀ ਦੀ ਪਿੱਠਭੂਮੀ

ਸਿਰਦਾਰ ਕਪੂਰ ਸਿੰਘ ਨੇ ਸਿੱਖ ਧਰਮ ਦੇ ਉਦਭਵ ਅਤੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਸੰਦਰਭ ਨੂੰ ਬੜੀ ਡੂੰਘਾਈ ਨਾਲ ਆਪਣੀ ਪੁਸਤਕ 'ਸਿੱਖਿਜ਼ਮ ਫਾਰ ਮਾਡਰਨ ਮੈਨ' ਵਿਚ ਅੰਕਿਤ ਕੀਤਾ ਹੈ। ਮੁਹੰਮਦ ਸਾਹਿਬ 62 ਸਾਲਾਂ ਦੀ ਉਮਰ ਭੋਗ ਕੇ 632 ਈ. ਵਿਚ ਚਲਾਣਾ ਕਰ ਗਏ ਸਨ ਅਤੇ ਉਹਨਾਂ ਦੇ ਦੇਹਾਂਤ ਤਕ ਉਹਨਾਂ ਵਲੋਂ ਅਰੰਭਿਆ ਇਸਲਾਮ ਅਰਬ ਦੇਸ਼ ਦਾ ਰਾਜਸੀ ਧਰਮ ਬਣ ਚੁਕਿਆ ਸੀ। ਇਹਨਾਂ ਤੋਂ ਛੇਤੀ ਹੀ ਬਾਅਦ ਮਾਰੂਥਲਾਂ ਵਿਚ ਵਸਣ ਵਾਲੀ ਮੁਸਲਿਮ ਕੌਮ ਨੇ ਭਾਰਤ ਤੋਂ ਸਪੇਨ, ਮਿਸਰ, ਸੀਰਿਆ, ਏਸ਼ੀਆ ਮਾਈਨਰ, ਉਤਰੀ ਅਫਰੀਕਾ, ਜਿਬਰਾਲਟਰ ਪ੍ਰਾਯਦੀਪ ਅਤੇ ਕੰਸਤੁਨਤੁਨੀਆ ਤਕ ਇਸਲਾਮ ਦਾ ਪ੍ਰਚਾਰ ਕਰ ਦਿੱਤਾ। ਇਹਨਾਂ ਸਾਰਿਆਂ ਨੇ ਮੁਸਲਿਮ ਧਾਰਮਿਕ ਸਾਮਰਾਜ ਦੀ ਚੜ੍ਹਤ ਦੇ ਸਾਮ੍ਹਣੇ ਗੋਡੇ ਟੇਕ ਦਿੱਤੇ। ਇਸ ਚੜ੍ਹਤ ਨੂੰ ਫਰਾਂਸ ਦੇ ਚਾਰਲਸ ਮਾਰਟਲ ਨੇ 1732 ਈ. ਵਿਚ ਉਸ ਸਮੇਂ ਠਲ੍ਹ ਪਾਈ ਜਦੋਂ ਉਸਨੇ ਅਰਬਵਾਸੀਆਂ ਉੱਤੇ ਤਊਰ ਵਿਖੇ 'ਮਹਾਨ ਜਿੱਤ' ਪ੍ਰਾਪਤ ਕੀਤੀ ਅਤੇ ਪਛਮੀ ਯੂਰਪ ਨੂੰ ਈਸਾਈ ਧਰਮ ਵਾਸਤੇ ਬਚਾ ਲਿਆ। ਆਪਣੇ ਅਗਾਂਹ ਵਧਦੇ ਕਦਮਾਂ ਨਾਲ ਅਣਜਾਣੇ ਵਿਚ ਹੀ ਇਸਲਾਮ ਦੇ ਝੰਡਾਬਰਦਾਰਾਂ ਨੇ ਰੋਮਨ ਪੋਪਸ਼ਾਹੀ ਨੂੰ ਉਸ ਵੇਲੇ ਮਜ਼ਬੂਤੀ ਪ੍ਰਦਾਨ ਕਰ ਦਿੱਤੀ ਜਦੋਂ ਉਹਨਾਂ ਨੇ ਸਿਕੰਦਰੀਆ, ਜੇਰੂਸ਼ਲਮ ਅਤੇ ਐਂਟੀਓਕ ਦੇ ਬਿਸ਼ਪਾਂ ਦੇ ਘਰ ਸਾੜ ਦਿੱਤੇ। ਨਾਲ ਹੀ ਨਾਲ ਮੁਸਲਮਾਨਾਂ ਨੇ ਕਾਰਥੇਜ ਦੇ ਬਿਸ਼ਪ ਨੂੰ ਹਟਾ ਦਿੱਤਾ ਅਤੇ ਕੰਸਤੁਨਤੁਨੀਆਂ ਦੇ ਸਰਬਉੱਚ ਪਾਦਰੀ ਨੂੰ ਵੀ ਕਮਜ਼ੋਰ ਕਰ ਦਿੱਤਾ। ਜਦੋਂ ਇਸਲਾਮ ਦਾ ਧਾਰਮਿਕ ਸਾਮਰਾਜ ਵਧ ਰਿਹਾ ਸੀ ਤਾਂ ਨਾਲ ਹੀ ਨਾਲ ਪ੍ਰਾਚੀਨ ਭਾਸ਼ਾਵਾਂ ਦੀ ਵੀ ਹੇਠੀ ਹੋ ਰਹੀ ਸੀ ਅਤੇ ਪ੍ਰਾਚੀਨ ਸਭਿਆਚਾਰ ਨੂੰ ਨਸ਼ਟ ਕੀਤਾ ਅਥਵਾ ਦਬਾਇਆ ਜਾ ਰਿਹਾ ਸੀ; ਖ਼ੂਬਸੂਰਤ ਮਸਜਿਦਾਂ, ਸੁਪਨਈ ਬਾਗ ਬਗੀਚੇ ਅਤੇ ਮਹਿਲਾਂ ਦੀ ਉਸਾਰੀ ਕੀਤੀ ਜਾ ਰਹੀ ਸੀ ਜਿਨ੍ਹਾਂ ਦੇ ਖੰਡਰਾਤ ਸਪੇਨ ਵਿਚ ਕੋਰਡੋਬਾ, ਗਰੇਨਾਡਾ ਅਤੇ ਸੇਵਾਈਲ ਵਿਖੇ, ਦਿੱਲੀ ਦੀ ਬਾਦਸ਼ਾਹੀ ਮਸਜਿਦ ਅਤੇ ਆਗਰੇ ਦੇ ਤਾਜਮਹਲ ਵਿਚ ਹੁਣ ਵੀ ਮੌਜੂਦ ਹਨ।

ਸਿਰਦਾਰ ਕਪੂਰ ਸਿੰਘ ਹੋਰ ਦਸਦੇ ਹਨ ਕਿ ਨਿੱਤ ਅਗਾਂਹ ਵਧਦੇ ਮੁਸਲਮਾਨਾਂ ਦੀ ਸਿੱਖਿਆ ਅਤੇ ਵਿਗਿਆਨ ਜਿਥੋਂ ਤਕ ਸਭਿਆਚਾਰ ਅਤੇ ਵਿਗਿਆਨਿਕ ਸੂਝ ਦਾ ਸੰਬੰਧ ਹੈ, ਕਿਤੇ ਜ਼ਿਆਦਾ ਵਧੀਆ ਸੀ। ਇਸ ਲਈ ਇਹ ਕਹਿਣਾ ਉਚਿਤ ਹੀ ਹੈ ਕਿ ਤਾਊਰ ਦੀ 'ਮਹਾਨ ਜਿੱਤ' ਰਾਸ਼ਟਰਵਾਦ ਪੱਖੋਂ ਵਧੇਰੇ ਧਿਆਨ ਦੇਣ ਯੋਗ ਹੈ ਅਤੇ ਇਸ ਦਾ ਸਭਿਆਚਾਰਕ ਅਤੇ ਸਾਂਸਕ੍ਰਿਤਿਕ ਮਹੱਤਵ ਜ਼ਿਆਦਾ ਨਹੀਂ ਹੈ। ਧਰਮ ਦੇ ਦ੍ਰਿਸ਼ਟੀਕੋਣ ਤੋਂ ਵੀ ਤਾਊਰ ਦੀ ਜਿੱਤ ਵਿਚ ਮਹਾਨਤਾ ਦਾ ਤੱਤ ਬਹੁਤ ਸੰਕੀਰਨ ਅਤੇ ਸੂਖਮ ਹੈ ਕਿਉਂਕਿ ਇਸਲਾਮ ਦਰਅਸਲ ਈਸਾਈ ਬਿਸ਼ਪ ਐਰੀਅਸ ਦੇ ਅਪ੍ਰਮਾਣਿਕ ਸਿਧਾਂਤ ਦਾ ਹੀ ਐਲਾਨਨਾਮਾ ਸੀ। ਐਰੀਅਸ ਨੇ ਚੌਥੀ ਸਦੀ ਈਸਵੀ ਵਿਚ ਇਹ ਸਿਧਾਂਤ ਸਾਮ੍ਹਣੇ ਲਿਆਂਦਾ ਸੀ ਕਿ 'ਰੱਬ ਤੋਂ ਸਿਵਾ ਹੋਰ ਕੋਈ ਰੱਬ ਨਹੀਂ ਹੈ (there is no God but God) ਜਿਸਦਾ ਅਰਥ ਇਹ ਵੀ ਸੀ ਕਿ ਈਸਾ ਇਕ ਵਿਅਕਤੀ ਸੀ ਅਤੇ 'ਇਕ ਆਕਾਸ਼ੀ ਵਿਅਕਤੀ ਸੀ ਪਰ ਅਵਤਾਰ ਰੂਪ ਵਿਚ ਪਰਮਾਤਮਾ ਨਹੀਂ ਸੀ।' ਬਿਸ਼ਪ ਐਰੀਅਸ ਦੇ ਵਿਰੋਧੀ ਐਥਨਾਸੁਇਸ ਨੇ ਨਿਕਾਈ ਵਿਖੇ 'ਐਕੂਮੈਨੀਕਲ ਕੌਂਸਿਲ' ਵਿਚ ਵਿਰੋਧੀ ਧਿਰ ਦੀ 325 ਈ. ਵਿਚ ਅਗਵਾਈ ਕੀਤੀ। ਐਰੀਅਸ ਥੋੜੇ ਜਿਹੇ ਵੋਟਾਂ ਦੇ ਫਰਕ ਨਾਲ ਹਾਰ ਗਿਆ ਅਤੇ ਐਥਨਾਸੁਇਸ ਦਾ ਲੋਗੋਸ(ਸ਼ਬਦ) ਸਿਧਾਂਤ ਕਿ 'ਰੱਬ ਅਤੇ ਈਸਾ ਇਕ ਹੀ ਸਨ' ਜਿੱਤ ਗਿਆ। ਤਾਊਰ ਦੀ ਜਿੱਤ ਨੇ ਈਸਾਈ ਧਰਮ ਵਿਚ ਐਥਨਾਸੁਇਸ ਦੀ ਕੱਟੜਵਾਦਿਤਾ ਨੂੰ ਹੀ ਪੱਕਿਆਂ ਕਰਨ ਤੋਂ ਸਿਵਾ ਹੋਰ ਕੁਝ ਵੀ ਨਹੀਂ ਕੀਤਾ।

ਇਸਲਾਮ ਦੇ ਇਸ ਸਰਬ-ਸੌਖੀ ਅਤੇ ਸਰਬ-ਆਤਮਸਾਤੀ ਤੂਫਾਨ ਨੂੰ ਭਾਰਤ ਵਿਚ ਸਿੰਧੂ ਨਦੀ ਦੇ ਮੁਹਾਨੇ ਤੇ 300 ਸਾਲਾਂ ਤਕ ਰੋਕੀ ਰਖਿਆ ਗਿਆ ਪਰੰਤੂ ਯਾਰ੍ਹਵੀਂ ਸਦੀ ਦੇ ਅਰੰਭ ਵਿਚ ਹਿੰਦੂਕੁਸ਼ ਪਹਾੜ ਦੇ ਖੈਬਰ ਅਤੇ ਬੋਲਨ ਦੱਰਿਆਂ ਰਾਹੀਂ ਇਸ ਨੇ ਤਾਜ਼ਾ ਹਮਲਾ ਕੀਤਾ ਅਤੇ ਅਜਿਹਾ ਉਦੋਂ ਤਕ ਚਲਦਾ ਰਿਹਾ ਜਦੋਂ ਤਕ ਇਸਨੇ 15ਵੀਂ ਸਦੀ ਤਕ ਮੁਗਲਾਂ ਦੇ ਰੂਪ ਵਿਚ ਦੇਹਲੀ (ਹਿੰਦੂਆਂ ਦੀ ਦਹਲੀਜ਼) ਉਤੇ ਪੈਰ ਨਹੀਂ ਜਮਾ ਲਏ। ਇਸਲਾਮ ਧਰਮ ਅਤੇ ਰਾਜਨੀਤਿਕ ਇਸਲਾਮ ਨਾਲ ਨਾਲ ਹੀ ਵਧਦੇ ਫੂਲਦੇ ਰਹੇ। ਸਿੱਖ ਧਰਮ ਦੇ ਅਰੰਭ ਨੂੰ ਵੇਖਣ ਜਾਚਣ ਅਤੇ ਗੁਰੂ ਨਾਨਕ ਦੇਵ ਜੀ ਦੇ ਧਾਰਮਿਕ ਮਿਸ਼ਨ ਦੀ ਝੰਡਾਬਰਦਾਰੀ ਕਰਨ ਵਾਲੇ ਗੁਰੂ ਅਰਜਨ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਦੁਆਰਾ ਪੰਜਾਬ ਵਿਚੋਂ ਲੁੱਟ ਖਸੁੱਟ ਤੋਂ ਬਚਾ ਕੇ ਸਵੈਮਾਨ ਵਾਲਾ ਜੀਵਨ ਦੇਣ ਵਾਲੀ ਚਲਾਈ ਇਕ ਨਿਵੇਕਲੀ ਧਾਰਮਿਕ ਲਹਿਰ ਬਾਰੇ ਵਿਸਤਾਰ ਵਿਚ ਜਾਣ ਤੋਂ ਪਹਿਲਾਂ ਇਹ ਉਚਿਤ ਹੀ ਹੋਵੇਗਾ ਕਿ ਅਸੀਂ ਭਾਰਤ ਉੱਤੇ ਬਾਹਰੀ ਹਮਲਿਆਂ ਅਤੇ ਵਿਸ਼ੇਸ਼ ਕਰਕੇ ਇਸਲਾਮਿਕ ਹਮਲਿਆਂ ਅਤੇ ਏਥੋਂ ਦੇ ਰਾਜਵੰਸ਼ਾਂ ਬਾਰੇ ਸੰਖੇਪ ਜਾਣਕਾਰੀ ਪ੍ਰਾਪਤ ਕਰੀਏ।

## ਭਾਰਤ ਤੇ ਬਾਹਰੀ ਹਮਲੇ ਅਤੇ ਇਥੋਂ ਦੇ ਰਾਜਵੰਸ਼

ਭਾਰਤੀ ਧਾਰਮਿਕ ਸਾਹਿਤ ਦੇ ਵੇਦ ਵੇਦਾਂਗ ਵਿਚੋਂ ਛੇ ਸ਼ਾਸਤਰਾਂ ਦਾ ਰਚਨਾਕਾਲ 200 ਈ. ਪੂ. ਤੋਂ ਲੈ ਕੇ 200 ਈ. ਤਕ ਮੰਨਿਆ ਜਾਂਦਾ ਹੈ। ਇਹਨਾਂ ਸਮਿਆਂ ਵਿਚ ਅਤੇ ਇਸ ਤੋਂ ਪਹਿਲਾਂ ਭਾਰਤ ਤੇ ਯੂਨਾਨੀ ਅਤੇ ਸਿਥੀਅਨ ਹਮਲਾਵਰ ਹਮਲੇ ਕਰ ਚੁਕੇ ਸਨ। ਬਾਅਦ ਵਿਚ ਇਥੇ ਗੁਪਤ ਵੰਸ਼ ਦੀ ਸਥਾਪਨਾ ਹੋਈ। ਗੁਪਤ ਵੰਸ਼ ਦੇ ਸਮੇਂ ਤੋਂ ਹੀ ਮੱਧ ਏਸ਼ੀਆ ਦੇ ਹੂਣ ਜਾਤ ਦੇ ਲੋਕਾਂ ਨੇ ਭਾਰਤ ਤੇ ਕਈ ਹਮਲੇ ਕੀਤੇ ਅਤੇ ਹੂਣਾਂ ਦੇ ਹੀ ਨਿਰਦਈ ਰਾਜਾ ਮਿਹਿਰਕੁਲ ਨੇ ਭਾਰਤ ਦੀਆਂ ਸੀਮਾਵਾਂ ਪਾਰ ਕਰਕੇ ਮੌਤ ਦਾ ਤਾਂਡਵ ਕੀਤਾ। ਹੂਣਾਂ ਦੇ ਹਮਲੇ ਅਤੇ ਲੜਾਈਆਂ 528 ਈ. ਤਕ ਚਲਦੀਆਂ ਰਹੀਆਂ ਅਤੇ ਬਾਅਦ ਵਿਚ ਹਰਸ਼ਵਰਧਨ ਦੇ ਰਾਜ ਵਿਚ ਭਾਰਤ ਨੇ ਸਾਹਿਤ, ਸ਼ਿਲਪ, ਸੰਗੀਤ ਅਤੇ ਹੋਰ ਲਲਿਤ ਕਲਾਵਾਂ ਵਿਚ ਕਾਫ਼ੀ ਉੱਨਤੀ ਕੀਤੀ। 647 ਈ. ਵਿਚ ਹਰਸ਼ਵਰਧਨ ਦੀ ਮੌਤ ਤੋਂ ਬਾਅਦ ਲਗਪਗ 150 ਸਾਲਾਂ ਤਕ ਭਾਰਤ ਵਿਚ ਪੂਰੀ ਅਰਾਜਕਤਾ ਦਾ ਰਾਜ ਰਿਹਾ ਅਤੇ ਭਾਰਤ ਦੀ ਹਾਲਤ ਵਿਚ ਬਹੁਤ ਨਿਘਾਰ ਆ ਗਿਆ।

ਸਤਾਰਾਂ ਸਾਲ ਦੇ ਇਕ ਮੁਸਲਮਾਨ ਨੌਜਵਾਨ ਮੁਹੰਮਦ ਬਿਨ ਕਾਸਿਮ ਨੇ 712 ਈ. ਵਿਚ ਸਿੰਧ ਦੇ ਪੱਛਮੀ ਇਲਾਕੇ ਵਲੋਂ ਭਾਰਤ ਤੇ ਹਮਲਾ ਕੀਤਾ ਜਿਸਦਾ ਸਾਮ੍ਹਣਾ ਸਿੰਧ ਦੇ ਰਾਜਾ ਦਾਹਿਰ ਨੇ ਕੀਤਾ ਅਤੇ ਕਾਸਿਮ ਤੋਂ ਹਾਰ ਖਾਧੀ। ਸਿੰਧ ਤੋਂ ਬਾਅਦ ਮੁਹੰਮਦ ਬਿਨ ਕਾਸਿਮ ਰਾਜਪੂਤਾਨੇ ਵਲ ਵੱਧਣ ਦੀਆਂ ਵਿਉਂਤਾਂ ਬਣਾਉਣ ਲਗ ਪਿਆ ਪਰੰਤੂ ਰਾਜਪੂਤਾਨੇ ਦੇ ਸੂਰਬੀਰ ਬੱਪਾ ਰਾਵਲ(ਜਨਮ 700 ਈ.) ਦੇ ਵਿਰੋਧ ਦੇ ਸਾਮ੍ਹਣੇ ਉਹ ਟਿਕ ਨ ਸਕਿਆ ਅਤੇ ਅੱਗੇ ਵਧਣ ਤੋਂ ਅਸਮਰੱਥ ਰਿਹਾ। ਬਾਅਦ ਵਿਚ ਰਾਜਪੂਤਾਂ ਨੇ ਬੱਪਾ ਰਾਵਲ ਨੂੰ 730 ਈ. ਵਿਚ ਮੇਵਾੜ ਦੇ ਸਿੰਘਾਸਨ ਤੇ ਬਿਠਾਇਆ ਅਤੇ ਉਸਨੇ ਬੜੀ ਸ਼ਾਨ ਨਾਲ 33 ਸਾਲ ਤਕ ਰਾਜ ਕਰਕੇ ਸੰਨਿਆਸ ਧਾਰਨ ਕਰ ਲਿਆ। ਬੱਪਾ ਰਾਵਲ ਦਾ ਸੂਰਜ ਬੰਸ ਜਿਸ ਤਰ੍ਹਾਂ ਮੇਵਾੜ ਵਿਚ ਰਾਜ ਕਰ ਰਿਹਾ ਸੀ ਉਸੇ ਤਰ੍ਹਾਂ ਦਿੱਲੀ ਵਿਚ ਤੋਮਰ ਰਾਜਪੂਤ, ਅਜਮੇਰ ਅਤੇ ਸਾਂਭਰ ਵਿਚ ਚੌਹਾਨ ਅਤੇ ਕਨੌਜ ਵਿਚ ਸੰਨ 1090 ਈ. ਤਕ ਪਰਿਹਾਰ ਅਥਵਾ ਰਾਠੌਰ ਬੰਸ ਦਾ ਰਾਜ ਸੀ। ਤੋਮਰ ਵੰਸ਼ ਦਾ ਅਖੀਰੀ ਰਾਜਾ ਅਨੰਗਪਾਲ ਸੀ ਜਿਸਦੀ ਵੱਡੀ ਬੇਟੀ ਦਾ ਲੜਕਾ ਜੈ ਚੰਦ ਕਨੌਜ ਦਾ ਰਾਜਾ ਸੀ ਅਤੇ ਛੋਟੀ ਬੇਟੀ ਦਾ ਲੜਕਾ ਪ੍ਰਿਥਵੀ ਰਾਜ ਚੌਹਾਨ ਅਜਮੇਰ ਦਾ ਸ਼ਕਤੀਸ਼ਾਲੀ ਰਾਜਾ ਸੀ। ਅਨੰਗਪਾਲ ਦੀ ਮੌਤ ਤੋਂ ਬਾਅਦ ਪ੍ਰਿਥਵੀ ਰਾਜ ਚੌਹਾਨ ਨੇ ਦਿੱਲੀ ਦਾ ਰਾਜ ਆਪਣੇ ਰਾਜ ਵਿਚ ਮਿਲਾ ਲਿਆ ਜਿਸ ਨੂੰ ਜੈ ਚੰਦ ਨਾ ਸਹਾਰ ਸਕਿਆ। ਦੋਵਾਂ ਵਿਚਕਾਰ ਸੰਘਰਸ਼ ਸ਼ੁਰੂ ਹੋ ਗਿਆ ਜਿਸਦਾ ਅੱਗੇ ਜਾ ਕੇ ਨਤੀਜਾ ਭਿਆਨਕ ਨਿਕਲਿਆ।

ਕਨੌਜ ਰਾਜ ਤੋਂ ਥੋੜਾ ਹੱਟ ਕੇ ਚੰਦੇਲ ਰਾਜਪੂਤਾਂ ਦਾ ਰਾਜ ਸੀ ਜਿਸਦਾ ਵਿਸਤਾਰ ਉੱਤਰ ਵਿਚ ਜਮਨਾ ਨਦੀ ਤੋਂ ਦੱਖਣ ਵਿਚ ਨਰਮਦਾ ਨਦੀ ਤਕ ਅਤੇ ਪੂਰਬ ਵਿਚ ਕਾਲਿੰਜਰ ਤੋਂ ਪੱਛਮ ਵਿਚ ਗਵਾਲੀਅਰ ਤਕ ਸੀ। ਇਸ ਰਾਜ ਦੇ ਪ੍ਰਮੁੱਖ ਨਗਰ ਕਾਲਿੰਜਰ, ਖਜੁਰਾਹੋ ਅਤੇ ਰਾਜ ਦਾ ਮੂਲ ਕੇਂਦਰ ਮਹੋਬਾ ਸਨ। ਚੰਦੇਲਾਂ ਦੇ ਸਭ ਤੋਂ ਸ਼ਕਤੀਸ਼ਾਲੀ ਰਾਜਾ ਧੰਗ (955–1000) ਅਤੇ ਪਰਮਾਲ(1165–1203) ਸਨ। ਪਰਮਾਲ ਅਤੇ ਪ੍ਰਿਥਵੀ ਰਾਜ ਦੀ ਪੁਰਾਣੀ ਦੁਸ਼ਮਣੀ ਸੀ। ਇਕ ਸਮੇਂ ਸ਼ੀਸ਼ਗੜ੍ਹ ਦੇ ਥਾਂ ਤੇ ਦੋਵਾਂ ਦਾ ਘਮਸਾਨ ਹੋਇਆ ਜਿਸ ਵਿਚ ਪਰਮਾਲ ਦੇ ਦੋ ਪ੍ਰਸਿੱਧ ਸੂਰਬੀਰ ਆਲਹਾ ਅਤੇ ਊਦਲ ਆਪਣੇ ਸਵਾਮੀ ਨਾਲ ਹੀ ਮਾਰੇ ਗਏ ਅਤੇ ਮਹੋਬਾ ਹੁਣ ਪ੍ਰਿਥਵੀ ਰਾਜ ਦੇ ਅਧੀਨ ਹੋ ਗਿਆ।

ਵਰਤਮਾਨ ਮੱਧ ਪ੍ਰਦੇਸ਼ ਦੇ ਮਾਲਵਾ ਖੇਤਰ ਵਿਚ ਪਰਮਾਰ ਅਤੇ ਰਾਜਾ ਭੋਜ ਰਾਜ ਕਰਦੇ ਸਨ। ਧਾਰਾ ਨਗਰੀ ਇਹਨਾਂ ਦੀ ਰਾਜਧਾਨੀ ਸੀ। ਰਾਜਾ ਭੋਜ ਸਭ ਤੋਂ ਪ੍ਰਸਿੱਧ ਰਾਜਾ ਸੀ ਅਤੇ ਉਸਨੇ ਸੰਨ 1010 ਈ. ਤੋਂ ਲੈ ਕੇ 1055 ਈ. ਤਕ ਬੜੀ ਸ਼ਾਨ ਨਾਲ ਰਾਜ ਕੀਤਾ। ਇਹ ਬਹੁਤ ਹੀ ਨਿਆਂ ਕਰਨ ਵਾਲਾ ਅਤੇ ਪਰਜਾ ਪਾਲਕ ਰਾਜਾ ਸੀ। ਇਸ ਕੋਲ ਵੀ ਇਕ ਸ਼ਕਤੀਸ਼ਾਲੀ ਸੈਨਾ ਸੀ ਅਤੇ ਜਦੋਂ ਮਹਿਮੂਦ ਗਜ਼ਨਵੀ ਨੇ ਭਾਰਤ ਤੇ ਹਮਲਾ ਕੀਤਾ ਤਾਂ ਭੋਜ ਨੇ ਆਪਣੇ ਵਲੋਂ ਕੁਝ ਸੈਨਾ ਲੜਾਈ ਲਈ ਭੇਜੀ ਜਿਸਨੇ ਦਿੱਲੀ ਦੇ ਰਾਜਾ ਅਨੰਗਪਾਲ ਦੇ ਝੰਡੇ ਹੇਠ ਯੁੱਧ ਵਿਚ ਹਿੱਸਾ ਲਿਆ ਅਤੇ ਦੂਜੀ ਸੈਨਾ ਨੇ ਸੋਮਨਾਥ ਦੇ ਮੰਦਰ ਨੂੰ ਮਹਿਮੂਦ ਗਜ਼ਨਵੀ ਤੋਂ ਬਚਾਉਣ ਦੀ ਕੋਸ਼ਿਸ਼ ਕੀਤੀ ਪਰ ਇਸ ਅਸੰਗਠਿਤ ਸੈਨਾ ਨੂੰ ਹਾਰ ਦਾ ਮੂੰਹ ਵੇਖਣਾ ਪਿਆ।

ਏਸੇ ਤਰ੍ਹਾਂ ਹੀ ਗੁਜਰਾਤ ਵਿਚ ਸੋਲੰਕੀ, ਗੋਂਡਵਾਨਾ ਵਿਚ ਹੈਹਯ ਵੰਸ਼, ਬਿਹਾਰ ਵਿਚ ਪਾਲ ਅਤੇ ਬੰਗਾਲ ਵਿਚ ਸੇਨ ਵੰਸ਼ ਦਾ ਰਾਜ ਸੀ। ਉੜੀਸਾ, ਪੰਜਾਬ ਅਤੇ ਕਸ਼ਮੀਰ ਵਿਚ ਵੀ ਰਾਜਪੂਤ ਵੰਸ਼ ਰਾਜ ਕਰ ਰਹੇ ਸਨ। ਦੱਖਣੀ ਭਾਰਤ ਵਿਚ ਚਾਲੁਕਯ, ਯਾਦਵ, ਪੱਲਵ, ਚੋਲ ਅਤੇ ਪਾਂਡਯ ਰਾਜੇ ਰਾਜ ਕਰਦੇ ਸਨ। ਸਾਰੇ ਭਾਰਤ ਵਿਚ ਬਹਾਦਰ ਰਾਜਪੂਤਾਂ ਦਾ ਰਾਜ ਸੀ ਪਰ ਬਲਸ਼ਾਲੀ ਹੋਣ ਦੇ ਬਾਵਜੂਦ ਇਹਨਾਂ ਦੀ ਆਪਸੀ ਫੁੱਟ ਅਤੇ ਈਰਖਾ ਨੇ ਬਾਹਰ ਦੇ ਹਮਲਾਵਰਾਂ ਦਾ ਧਿਆਨ ਆਪਣੇ ਵਲ ਖਿੱਚਿਆ ਅਤੇ ਇਹ ਛੋਟੇ ਵੱਡੇ ਰਾਜ ਇਸਲਾਮ ਅਤੇ ਮੁਸਲਮਾਨਾਂ ਦੇ ਹਮਲਿਆਂ ਸਾਮ੍ਹਣੇ ਬੇਬਸ ਹੋ ਗਏ। ਇਥੋਂ ਤਕ ਕਿ ਬਾਹਰੀ ਹਮਲਾਵਰਾਂ ਦੇ ਛੋਟੇ-ਛੋਟੇ ਗੁਲਾਮ ਵੀ ਹਿੰਦੁਸਤਾਨ ਦੇ ਬਾਦਸ਼ਾਹ ਬਣ ਗਏ।

ਸੰਨ 962 ਈ. ਵਿਚ ਇਕ ਤੁਰਕੀ ਸਰਦਾਰ ਅਲਪਤਗੀਨ ਦਾ ਗ਼ਜ਼ਨੀ ਦੇ ਪਹਾੜੀ ਇਲਾਕਿਆਂ ਵਿਚ ਇਕ ਛੋਟਾ ਜਿਹਾ ਰਾਜ ਸੀ। ਚੌਦਾਂ ਸਾਲਾਂ ਬਾਦ ਉਸਦਾ ਗੁਲਾਮ ਸੁਬੁਕਤਗੀਨ ਉਹਦੇ ਥਾਂ ਤੇ ਗਜ਼ਨੀ ਦਾ ਬਾਦਸ਼ਾਹ ਬਣ ਗਿਆ ਅਤੇ ਉਸਨੇ

ਸੀਸਤਾਨ, ਖੁਰਾਸਾਨ ਆਦਿ ਇਲਾਕੇ ਆਪਣੇ ਰਾਜ ਵਿਚ ਮਿਲਾ ਲਏ। ਉਸਨੇ ਭਾਰਤ ਦੇ ਸਰਹੱਦੀ ਇਲਾਕਿਆਂ ਤੇ ਹਮਲਾ ਕੀਤਾ ਅਤੇ ਪੰਜਾਬ ਤਕ ਵਧ ਆਇਆ। ਪੰਜਾਬ ਦੇ ਰਾਜੇ ਜੈਪਾਲ ਨੇ ਟਾਕਰਾ ਕੀਤਾ ਪਰ ਹਾਰ ਕੇ ਭਜ ਨਿਕਲਿਆ। ਹਾਰ ਦਾ ਬਦਲਾ ਲੈਣ ਲਈ ਜੈਪਾਲ ਨੇ ਦੋ ਸਾਲ ਬਾਦ ਇਕ ਵੱਡੀ ਫ਼ੌਜ ਲੈ ਕੇ ਅਫ਼ਗਾਨਿਸਤਾਨ ਤੇ ਚੜ੍ਹਾਈ ਕਰ ਦਿੱਤੀ ਪਰੰਤੂ ਕਠਿਨ ਮਾਰਗਾਂ ਅਤੇ ਮੌਸਮ ਕਾਰਨ ਉਸ ਨੂੰ ਉਥੋਂ ਵੀ ਹਾਰ ਕੇ ਵਾਪਸ ਆਉਣਾ ਪਿਆ। ਇਸ ਲੜਾਈ ਵਿਚ ਸੁਬੁਕਤਗੀਨ ਦੇ ਪੁੱਤਰ ਮਹਿਮੂਦ ਨੇ ਆਪਣੇ ਖਾਸ ਜੌਹਰ ਦਿਖਾਏ। ਮਜਬੂਰ ਹੋ ਕੇ ਜੈਪਾਲ ਨੂੰ ਆਪਣੇ ਚਾਰ ਕਿਲੇ ਦੁਸ਼ਮਣ ਨੂੰ ਦੇਣੇ ਪਏ ਅਤੇ ਨਾਲ ਹੀ ਨਜ਼ਰਾਨਾ ਵੀ ਦੇਣਾ ਪਿਆ। ਕੁਝ ਸਾਲਾਂ ਬਾਦ ਸੁਬੁਕਤਗੀਨ ਨੇ ਜੈਪਾਲ ਕੋਲੋਂ ਪਿਸ਼ਾਵਰ ਅਤੇ ਕੰਧਾਰ ਵੀ ਖੋਹ ਲਏ। 997 ਈ. ਵਿਚ ਸੁਬੁਕਤਗੀਨ ਦੀ ਮੌਤ ਤੋਂ ਬਾਅਦ ਉਸਦਾ ਪੁੱਤਰ ਮਹਿਮੂਦ ਗਜ਼ਨਵੀ ਸਿੰਘਾਸਨ ਤੇ ਬੈਠਾ। ਅਲਬਰੂਨੀ ਅਤੇ *ਸ਼ਾਹਨਾਮਾ* ਦਾ ਲੇਖਕ ਫਿਰਦੌਸੀ ਏਸੇ ਦੇ ਦਰਬਾਰ ਵਿਚ ਸਨ।

ਮਹਿਮੂਦ ਗਜ਼ਨਵੀ ਦੇ ਸਾਮ੍ਹਣੇ ਦੋ ਮੁੱਖ ਉਦੇਸ਼ ਸਨ। ਇਕ ਤਾਂ ਆਪਣੀ ਸਲਤਨਤ ਦਾ ਵਿਸਤਾਰ ਕਰਨਾ ਅਤੇ ਦੂਜਾ ਇਸਲਾਮ ਦੇ ਝੰਡੇ ਨੂੰ ਦੂਰ ਦੂਰ ਤਕ ਝੁਲਾਉਣਾ। ਧਾਰਮਿਕ ਮਾਮਲਿਆਂ ਵਿਚ ਮਹਿਮੂਦ ਸ਼ੁਰੂ ਤੋਂ ਹੀ ਕੱਟੜ ਸੀ। ਭਾਰਤ ਦੇ ਸੋਨੇ ਚਾਂਦੀ, ਹੀਰੇ ਜਵਾਹਰਾਤਾਂ ਦੀਆਂ ਕਹਾਣੀਆਂ ਉਸਨੇ ਪਹਿਲਾਂ ਹੀ ਸੁਣੀਆਂ ਹੋਈਆਂ ਸਨ ਇਸ ਲਈ ਉਸਨੇ ਹਰ ਸਾਲ ਇਕ ਹਮਲਾ ਕਰਨ ਦੀ ਪ੍ਰਤਿਗਿਆ ਕਰ ਲਈ। ਸੰਨ 1000 ਈ. ਤੋਂ ਸੰਨ 1026 ਈ. ਤਕ ਉਸਨੇ ਭਾਰਤ ਉੱਤੇ 17 ਹਮਲੇ ਕੀਤੇ। ਇਹਨਾਂ ਹਮਲਿਆਂ ਵਿਚੋਂ ਭੇਰਾ, ਮੁਲਤਾਨ, ਥਾਨੇਸਰ, ਮਥਰਾ, ਗਵਾਲੀਅਰ ਅਤੇ ਸੋਮਨਾਥ ਉੱਤੇ ਉਸਦੇ ਹਮਲੇ ਵੱਡੇ ਹਮਲੇ ਸਨ। 1030 ਈ. ਵਿਚ ਮਹਮੂਦ ਗਜ਼ਨਵੀ ਮਰ ਗਿਆ ਅਤੇ ਉਸ ਤੋਂ ਬਾਅਦ ਲਗਪਗ ਡੇਢ ਸਦੀ ਤਕ ਹਿੰਦੁਸਤਾਨ ਮੁਸਲਿਮ ਹਮਲਿਆਂ ਤੋਂ ਬਚਿਆ ਰਿਹਾ।

ਮੁਹੰਮਦ ਗੋਰੀ ਜਿਸਦਾ ਅਸਲੀ ਨਾਂ ਸ਼ਹਾਬੁਦੀਨ ਸੀ ਜਦੋਂ ਗੋਰ ਸਲਤਨਤ ਦਾ ਬਾਦਸ਼ਾਹ ਬਣਿਆ ਤਾਂ ਉਸਨੇ ਪਹਿਲਾਂ ਤਾਂ ਸਾਰੀਆਂ ਮੁਸਲਿਮ ਰਿਆਸਤਾਂ ਨੂੰ ਜਿੱਤਿਆ ਅਤੇ ਫਿਰ ਹਿੰਦੁਸਤਾਨ ਵਲ ਰੁਖ ਕੀਤਾ। ਭਾਰਤ ਵਿਚ ਉਸ ਸਮੇਂ ਸਭ ਤੋਂ ਵਧ ਸ਼ਕਤੀਸ਼ਾਲੀ ਰਾਜਾ ਪ੍ਰਿਥਵੀ ਰਾਜ ਚੌਹਾਨ ਰਾਜ ਕਰ ਰਿਹਾ ਸੀ। 1191 ਈ. ਵਿਚ ਜਦੋਂ ਮੁਹੰਮਦ ਗੋਰੀ ਦੇ ਸੰਭਾਵਿਤ ਹਮਲੇ ਦੇ ਸਮਾਚਾਰ ਦਿੱਲੀ ਪੁੱਜੇ ਤਾਂ ਚੌਹਾਨ ਰਾਜਾ ਛੇਤੀ ਹੀ ਦੁਸ਼ਮਨ ਦਾ ਮੁਕਾਬਲਾ ਕਰਨ ਲਈ ਨਿਕਲ ਪਿਆ ਅਤੇ ਉਸ ਨੇ ਕਰਨਾਲ ਤੋਂ ਲਗਪਗ 18 ਕਿਲੋਮੀਟਰ ਉੱਤਰ ਵਲ ਥਾਨੇਸਰ ਦੇ ਲਾਗੇ ਤਰਾਇਨ ਦੇ ਮੈਦਾਨ ਵਿਚ ਮੁਹੰਮਦ ਗੋਰੀ ਨੂੰ ਭਜਾਉਣ ਵਿਚ ਕਾਮਯਾਬੀ ਹਾਸਿਲ ਕਰ ਲਈ। 1192 ਈ. ਵਿਚ ਮੁਹੰਮਦ ਗੋਰੀ ਇਕ ਲਖ ਵੀਹ ਹਜ਼ਾਰ ਅਫ਼ਗਾਨੀ, ਤੁਰਕੀ ਅਤੇ ਫ਼ਾਰਸੀ ਫੌਜ ਲੈ ਕੇ

ਪੰਜਾਬ ਵਿਚ ਫਿਰ ਆ ਧਮਕਿਆ। ਇਧਰ ਜੈ ਚੰਦ ਦੀ ਪੁੱਤਰੀ ਦੇ ਵਿਆਹ ਕਾਰਨ ਰਾਜਪੂਤਾਂ ਵਿਚ ਫੁੱਟ ਪੈ ਚੁਕੀ ਸੀ ਅਤੇ ਦਰਅਸਲ ਅਫ਼ਗਾਨ ਹੁਣ ਰਾਜਪੂਤਾਂ ਦੇ ਲੜਨ ਦੇ ਤਰੀਕੇ ਵੀ ਜਾਣ ਗਏ ਸਨ। ਇਹ ਲੜਾਈ ਥਾਨੇਸਰ ਵਿਖੇ ਹੋਈ ਅਤੇ ਬਾਰਾਂ ਘੰਟੇ ਦੀ ਭਿਆਨਕ ਮਾਰਕਾਟ ਦੇ ਬਾਅਦ ਪ੍ਰਿਥਵੀ ਰਾਜ ਚੌਹਾਨ ਨੂੰ ਬੰਦੀ ਬਣਾ ਲਿਆ ਗਿਆ। ਚੌਹਾਨਾਂ ਦੀ ਰਾਜਧਾਨੀ ਅਜਮੇਰ ਉੱਤੇ ਅਫ਼ਗਾਨੀ ਝੰਡਾ ਲਹਿਰਾਉਣ ਲਗ ਪਿਆ। ਪਰੰਤੂ ਦਿੱਲੀ ਨੂੰ ਇਕ ਸਾਲ ਬਾਅਦ ਫ਼ਤਿਹ ਕੀਤਾ ਜਾ ਸਕਿਆ। ਮੁਹੰਮਦ ਗੋਰੀ ਇਹ ਸਾਰਾ ਰਾਜ ਆਪਣੇ ਗੁਲਾਮ ਕੁਤਬਦੀਨ ਐਬਕ ਦੇ ਅਧਿਕਾਰ ਵਿਚ ਛੱਡ ਕੇ ਆਪਣੇ ਦੇਸ ਵਾਪਸ ਚਲਾ ਗਿਆ।

ਗੁਲਾਮ ਕੁਤੁਬਦੀਨ ਐਬਕ ਨੂੰ ਮੁਹੰਮਦ ਗੋਰੀ ਵਲੋਂ ਮਿਲੀ ਹੋਈ ਸਲਤਨਤ ਭਾਰਤਵਰਸ਼ ਵਿਚ ਤਿੰਨ ਸੌ ਤੋਂ ਵੀ ਵਧ ਸਾਲਾਂ ਤਕ ਕਾਇਮ ਰਹੀ ਅਤੇ ਕਿਉਂਕਿ ਇਹਨਾਂ ਸਮਿਆਂ ਵਿਚ ਸਲਤਨਤ ਦੀ ਰਾਜਧਾਨੀ ਦਿੱਲੀ ਰਹੀ ਇਸ ਲਈ ਇਸ ਨੂੰ ਦਿੱਲੀ ਸਲਤਨਤ ਕਿਹਾ ਜਾਣ ਲਗ ਪਿਆ। ਦਿੱਲੀ ਸਲਤਨਤ ਤੇ ਮੁਸਲਮਾਨਾਂ ਦੇ ਗੁਲਾਮ ਵੰਸ਼, ਖਿਲਜੀ, ਤੁਗਲਕ ਅਤੇ ਲੋਦੀ ਵੰਸ਼ ਨੇ ਰਾਜ ਕੀਤਾ ਅਤੇ ਇਸ ਤੇ ਰਾਜ ਕਰਨ ਵਾਲੇ ਬਾਦਸ਼ਾਹ ਕੁਤੁਬਦੀਨ ਐਬਕ ਤੋਂ ਅਲਾਵਾ ਇਲਤੁਤਮਿਸ਼, ਰਜ਼ਿਯਾ ਬੇਗਮ, ਨਾਸਿਰੁਦੀਨ ਮਹਮੂਦ ਸ਼ਾਹ, ਬਲਬਨ, ਪ੍ਰਮੁੱਖ ਨਾਂ ਹਨ ਜਿਹੜੇ ਗੁਲਾਮ ਵੰਸ਼ ਨਾਲ ਸੰਬੰਧਿਤ ਸਨ। ਖਿਲਜੀ ਵੰਸ਼ ਦਾ ਅਲਾਉਦੀਨ ਖਿਲਜੀ ਸਭ ਤੋਂ ਪ੍ਰਸਿੱਧ ਸੀ ਜਿਸਨੇ ਲਗਪਗ ਸਾਰੇ ਭਾਰਤ ਨੂੰ ਆਪਣੇ ਅਧੀਨ ਕਰ ਲਿਆ ਸੀ। ਖਿਲਜੀ ਵੰਸ਼ ਦੇ ਅੰਤ ਨਾਲ ਦਿੱਲੀ ਦਾ ਸਿੰਘਾਸਨ ਗਾਜ਼ੀਬੇਗ ਤੁਗਲਕ ਨੂੰ ਮਿਲਿਆ। ਇਸ ਖਾਨਦਾਨ ਦੇ ਪ੍ਰਸਿੱਧ ਨਾਂ ਹਨ– ਗਿਆਸੁਦੀਨ ਤੁਗਲਕ, ਮੁਹੰਮਦ ਤੁਗਲਕ ਜਿਸਨੂੰ ਯੂਰਪੀਨ ਇਤਿਹਾਸਕਾਰ ਪਾਗਲ ਤਕ ਕਹਿੰਦੇ ਹਨ। ਫਾਰਸ, ਈਰਾਕ(ਮੈਸੋਪੋਟਾਮੀਆ), ਅਫ਼ਗਾਨਿਸਤਾਨ ਨੂੰ ਜਿੱਤ ਲੈਣ ਵਾਲੇ ਸਮਰਕੰਦ ਦੇ ਤੈਮੂਰ ਨੇ 1398 ਈ. ਵਿਚ ਦਿੱਲੀ ਤੇ ਹਮਲਾ ਕੀਤਾ ਅਤੇ ਦਿੱਲੀ ਨੂੰ ਪੂਰੀ ਤਰ੍ਹਾਂ ਲੁਟਿਆ ਹੀ ਨਹੀਂ ਸਗੋਂ ਉਸਦੇ ਹਰ ਸੈਨਿਕ ਨੂੰ ਪੰਦਰਾਂ ਪੰਦਰਾਂ, ਵੀਹ ਵੀਹ ਗੁਲਾਮ ਵੀ ਇਨਾਮ ਵਿਚ ਮਿਲੇ। ਉਜਾੜ ਪਾਉਂਦਾ ਹੋਇਆ ਤੈਮੂਰ ਮੇਰਠ, ਸ਼ਿਵਾਲਿਕ, ਹਰਿਦੁਆਰ ਅਤੇ ਨਗਰਕੋਟ ਦੇ ਰਸਤੇ ਵਾਪਸ ਅਫ਼ਗਾਨਿਸਤਾਨ ਚਲਾ ਗਿਆ।

ਤੈਮੂਰ ਤੋਂ ਬਾਅਦ ਦਿੱਲੀ ਸਲਤਨਤ ਦੀ ਹਾਲਤ ਬਹੁਤ ਖ਼ਸਤਾ ਹੋ ਗਈ ਅਤੇ ਪੰਜਾਬ ਦੇ ਸੂਬੇਦਾਰ ਬਹਿਲੋਲ ਲੋਦੀ ਨੇ ਬੜੀ ਆਸਾਨੀ ਨਾਲ ਦਿੱਲੀ ਤੇ ਕਬਜ਼ਾ ਕਰ ਲਿਆ ਅਤੇ 37 ਸਾਲ ਤਕ ਰਾਜ ਕੀਤਾ। ਬਹਿਲੋਲ ਦੀ 1488 ਈ. ਵਿਚ ਮੌਤ ਤੋਂ ਪਿੱਛੋਂ ਉਸਦਾ ਪੁੱਤਰ ਸਿਕੰਦਰ ਲੋਦੀ ਗੱਦੀ ਤੇ ਬੈਠਾ ਜਿਸਨੇ 1504 ਈ. ਵਿਚ ਆਗਰਾ ਦੀ ਨੀਂਹ ਰੱਖੀ ਅਤੇ ਇਸੇ ਨਗਰ ਨੂੰ ਆਪਣਾ ਕੇਂਦਰ ਬਣਾ ਕੇ ਉਹ ਜੀਵਨ ਭਰ

ਰਾਜਪੂਤ ਰਿਆਸਤਾਂ ਨਾਲ ਲੜਾਈ ਵਿਚ ਰੁੱਝਿਆ ਰਿਹਾ। 1518 ਈ. ਵਿਚ ਉਸਦੀ ਮੌਤ ਤੋਂ ਬਾਅਦ ਉਸਦਾ ਪੁੱਤਰ ਇਬਰਾਹੀਮ ਲੋਦੀ ਰਾਜਗੱਦੀ ਤੇ ਬੈਠਾ। ਇਹ ਪੱਕਾ ਸ਼ਰਾਬੀ, ਅੱਯਾਸ਼ ਅਤੇ ਦੁਰਵਿਹਾਰ ਕਰਨ ਵਾਲਾ ਸੀ। ਇਸ ਤੋਂ ਦੁਖੀ ਹੋ ਕੇ ਰਾਜਪੂਤਾਨੇ ਦੇ ਰਾਣਾ ਸਾਂਗਾ ਅਤੇ ਪੰਜਾਬ ਦੇ ਸੂਬੇਦਾਰ ਦੌਲਤ ਖਾਂ ਨੇ ਕਾਬੁਲ ਦੇ ਬਾਦਸ਼ਾਹ ਬਾਬਰ ਨੂੰ ਸੱਦਾ ਦਿੱਤਾ। ਬਾਬਰ ਨੇ 1526 ਦੀ ਪਾਨੀਪਤ ਦੀ ਲੜਾਈ ਜਿੱਤ ਕੇ ਲੋਦੀ ਸ਼ਾਸਨ ਅਤੇ ਦਿੱਲੀ ਸਲਤਨਤ ਦਾ ਅੰਤ ਕਰ ਦਿੱਤਾ ਅਤੇ ਮੁਗਲ ਵੰਸ਼ ਦੀ ਨੀਂਹ ਰੱਖ ਦਿੱਤੀ। ਦਿੱਲੀ ਸਲਤਨਤ ਦੇ ਪਤਨ ਅਤੇ ਮੁਗਲ ਵੰਸ਼ ਦੇ ਉਥਾਨ ਦਾ ਸਮਾਂ ਹੀ ਸਿੱਖ ਧਰਮ ਦਾ ਅਰੰਭਕਾਲ ਹੈ। ਕੁੱਝ ਵੀ ਹੋਵੇ ਇਸਲਾਮ ਇਕ ਧਰਮ ਦੇ ਤੌਰ ਤੇ ਭਾਰਤ ਵਿਚ ਪੂਰੇ ਪੈਰ ਜਮਾ ਚੁਕਾ ਸੀ ਅਤੇ ਹਿੰਦੂ ਹਾਰ-ਹੁੱਟ ਕੇ ਉਸਦੀ ਹੋਂਦ ਨੂੰ ਸਵੀਕਾਰ ਕਰ ਚੁਕੇ ਸਨ।

ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫਲਸਫੇ ਅਤੇ ਸਮਾਜਿਕ-ਰਾਜਨੀਤਿਕ ਦੇਣ ਨੂੰ ਸਹੀ ਪ੍ਰਸੰਗ ਵਿਚ ਸਮਝਣ ਅਤੇ ਇਸ ਦੀ ਵਿਲਖਣਤਾ ਦੇ ਦਰਸ਼ਨ ਨੂੰ ਜਾਣਨ ਤੋਂ ਪਹਿਲਾਂ ਇਹ ਉਚਿਤ ਹੋਵੇਗਾ ਕਿ ਅਤਿ ਸੰਖੇਪ ਵਿਚ ਭਾਰਤ ਦੇ ਅਮੀਰ ਧਾਰਮਿਕ ਅਤੇ ਸਾਹਿਤਿਕ ਵਿਰਸੇ ਬਾਰੇ ਵੀ ਜਾਣਕਾਰੀ ਹਾਸਲ ਕੀਤੀ ਜਾਵੇ।

**ਭਾਰਤੀ ਚਿੰਤਨ ਦੀ ਧਾਰਮਿਕ ਵਿਰਾਸਤ:**

ਵੇਦਾਂ ਨੂੰ ਭਾਰਤ ਦਾ ਸਭ ਤੋਂ ਪ੍ਰਾਚੀਨ ਸਾਹਿਤ ਮੰਨਿਆ ਜਾਂਦਾ ਹੈ ਅਤੇ ਲਗਪਗ ਸਾਰੇ ਭਾਰਤੀ ਦਰਸ਼ਨਾਂ ਦੇ ਮੂਲ ਨੂੰ ਸਹਿਜੇ ਹੀ ਵੇਦਾਂ ਵਿਚੋਂ ਲੱਭਿਆ ਜਾ ਸਕਦਾ ਹੈ। ਸੰਸਕ੍ਰਿਤ ਵਿਚ ਵੇਦ ਦਾ ਅਰਥ ਕੋਈ ਵਿਸ਼ੇਸ਼ ਪੁਸਤਕ ਨਹੀਂ ਬਲਕਿ ਗਿਆਨ ਹੈ। ਇਹ ਗਿਆਨ ਕਿਸੇ ਵੀ ਵਸਤੂ ਦਾ ਹੋ ਸਕਦਾ ਹੈ। ਸਾਰੇ ਹੀ ਭੌਤਿਕ ਅਤੇ ਅਧਿਆਤਮਿਕ ਸਿਰਲੇਖ ਗਿਆਨ ਦਾ ਵਿਸ਼ਾ ਹਨ, ਇਸ ਲਈ ਜਿਆਦਾਤਰ ਸਮੁੱਚੇ ਗਿਆਨ ਦਾ ਆਧਾਰ ਵੇਦ ਮੰਨਿਆ ਜਾਂਦਾ ਹੈ। ਮੁੱਢਲੇ ਮਨੁੱਖ ਦਾ ਇਤਿਹਾਸ, ਸਮਾਜਿਕ ਰਹਿਤ ਮਰਯਾਦਾ, ਫਿਲਾਸਫੀ, ਕਲਾ ਅਤੇ ਧਰਮ ਆਦਿ ਵੇਦ 'ਤੇ ਹੀ ਅਧਾਰਿਤ ਮੰਨੇ ਜਾਂਦੇ ਹਨ। ਕੁੱਝ ਵਿਦਵਾਨ ਮੰਨਦੇ ਹਨ ਕਿ ਵੇਦ ਕੇਵਲ ਧਰਮ ਨੂੰ ਹੀ ਦਰਸਾਉਂਦੇ ਹਨ। ਵੇਦ ਉਹ ਹੈ ਜਿਸ ਦੇ ਰਾਹੀਂ ਧਰਮ ਦਾ ਗਿਆਨ ਪ੍ਰਾਪਤ ਹੁੰਦਾ ਹੈ। ਪਰੰਤੂ ਵੇਦ ਦਾ ਸਰਬਮਾਨ ਅਰਥ ਗਿਆਨ ਹੀ ਲਿਆ ਜਾਂਦਾ ਹੈ। ਸ਼ਰੁਤੀ, ਆਮਨਾਯ, ਆਗਮ ਅਤੇ ਨਿਗਮ ਆਦਿ ਵੀ ਵੇਦ ਦੇ ਹੀ ਹੋਰ ਨਾਂ ਕਹੇ ਜਾਂਦੇ ਹਨ।

ਵੈਦਿਕ ਸਮੇਂ ਦਾ ਇਤਿਹਾਸ ਅਨਜਾਣਾ ਹੀ ਬਣਿਆ ਰਿਹਾ ਹੈ ਜਿਸ ਬਾਰੇ ਅਜੇ ਤਕ ਬਹੁਤ ਥੋੜਾ ਹੀ ਜਾਣਿਆ ਜਾ ਸਕਿਆ ਹੈ, ਕਿਉਂਕਿ ਇਤਿਹਾਸ ਲਿਖਣਾ ਤਾਂ ਇਕ ਪਾਸੇ ਰਿਹਾ ਪੁਰਾਤਨ ਰਿਸ਼ੀਆਂ ਨੇ ਆਪਣੇ ਦੁਆਰਾ ਰਚਿਤ ਸਾਹਿਤ ਵਿਚ ਕਿਤੇ ਵੀ

ਆਪਣਾ ਨਾਂ ਤਕ ਦੱਸਣ ਦੀ ਪਰਵਾਹ ਅਤੇ ਖੇਚਲ ਨਹੀਂ ਕੀਤੀ। ਵੈਦਿਕ ਸਾਹਿਤ ਦਾ ਲੰਮਾ ਸਮਾਂ ਲਗਪਗ ਦੋ ਤਿੰਨ ਹਜ਼ਾਰ ਸਾਲਾਂ ਤਕ ਫੈਲਿਆ ਹੋਇਆ ਹੈ।ਬੇਸ਼ਕ ਇਹ ਕਹਿਣਾ ਬੜਾ ਹੀ ਕਠਿਨ ਹੈ ਕਿ ਵੇਦਾਂ ਦੀ ਰਚਨਾ ਕਦੋਂ ਹੋਈ, ਪਰੰਤੂ ਕਈ ਵਿਦਵਾਨ ਜਿਵੇਂ ਕਿ ਮੈਕਸ ਮੂਲਰ ਅਤੇ ਬਾਲ ਗੰਗਾਧਰ ਤਿਲਕ ਆਦਿ ਨੇ ਇਸ ਪੁਰਾਤਨ ਸਾਹਿਤ ਦਾ ਰਚਨਾ ਕਾਲ 4000 ਈ. ਪੂ. ਤੇ 1200 ਈ. ਪੂ. ਤਕ ਮੰਨਿਆ ਹੈ। ਇਸ ਤੱਥ ਦੇ ਕਾਰਨ ਕਿ ਭਾਰਤ ਦੇ ਪ੍ਰਾਚੀਨ ਲੋਕਾਂ ਨੇ ਧਾਰਮਿਕ ਅਤੇ ਸਾਹਿਤਕ ਕੰਮਾਂ ਦਾ ਰਿਕਾਰਡ ਰੱਖਣ ਦੀ ਕਦੀ ਪਰਵਾਹ ਨਹੀਂ ਕੀਤੀ ਵੇਦ ਵੀ ਸੀਨਾ-ਬਸੀਨਾ ਆਉਣ ਵਾਲੀਆਂ ਪੀੜ੍ਹੀਆਂ ਤਕ ਪੁੱਜਦੇ ਰਹੇ। ਇਸ ਲਈ ਇਹਨਾਂ ਨੂੰ ਸ਼ਰੁਤੀ ਵੀ ਕਿਹਾ ਜਾਂਦਾ ਹੈ। ਇਸੇ ਕਰਕੇ ਹੀ ਇਹ ਆਮ ਤੌਰ 'ਤੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਵੇਦ-ਮੰਤਰਾਂ ਦੀ ਕਦੀ ਵੀ ਕਿਸੇ ਮਨੁੱਖ ਨੇ ਰਚਨਾ ਨਹੀਂ ਕੀਤੀ ਅਤੇ ਜਾਂ ਤੇ ਪਰਮਾਤਮਾ ਨੇ ਇਹ ਰਿਸ਼ੀਆਂ ਨੂੰ ਸਿਖਾਏ ਅਤੇ ਜਾਂ ਫੇਰ ਰਿਸ਼ੀਆਂ ਨੂੰ ਆਪਣੇ ਆਪ ਇਹਨਾਂ ਦੇ ਦਰਸ਼ਨ ਹੋਏ। ਰਿਸ਼ੀਆਂ ਨੂੰ ਮੰਤਰ-ਦ੍ਰਿਸ਼ਟਾ ਵੀ ਕਿਹਾ ਜਾਂਦਾ ਹੈ। ਕਿਉਂਕਿ ਵੈਦਿਕ ਸਾਹਿਤ ਸਾਰੇ ਪ੍ਰਾਚੀਨ ਭਾਰਤੀ ਲੋਕਾਂ ਦੀ ਸੰਪੂਰਨ ਘਾਲ ਕਮਾਈ ਦੀ ਪ੍ਰਤੀਨਿਧਤਾ ਕਰਦਾ ਹੈ, ਇਸ ਲਈ ਇਹ ਨਿਸ਼ਚਿਤ ਤੌਰ ਤੇ ਭਿੰਨਤਾ ਵਾਲਾ ਸਾਹਿਤ ਹੈ। ਮੋਟੇ ਤੌਰ 'ਤੇ ਸੰਪੂਰਨ ਵੈਦਿਕ ਸਾਹਿਤ ਨੂੰ ਚਾਰ ਵੱਖਰੀਆਂ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ। 'ਸੰਹਿਤਾ' ਮੰਤਰਾਂ ਦੇ ਸੰਗ੍ਰਹਿ ਨੂੰ ਕਹਿੰਦੇ ਹਨ। ਬਾਕੀ ਸ਼੍ਰੇਣੀਆਂ ਬ੍ਰਾਹਮਣ, ਅਰਣਯਕ ਅਤੇ ਉਪਨਿਸ਼ਦ ਕਹਾਉਂਦੀਆਂ ਹਨ।

**ਸੰਹਿਤਾ:** ਵੈਦਿਕ ਮੰਤਰਾਂ ਦੀਆਂ ਚਾਰ ਸੰਹਿਤਾਵਾਂ ਹਨ। ਇਹ ਹਨ-ਰਿਗ, ਸਾਮ, ਯਜੁਰ ਅਤੇ ਅਥਰਵ। ਇਹਨਾਂ ਚਾਰੇ ਸੰਹਿਤਾਵਾਂ ਨੂੰ ਚਾਰ ਵੇਦ ਕਹਿੰਦੇ ਹਨ। ਇਹਨਾਂ ਵਿਚੋਂ ਰਿਗ ਵੇਦ ਪ੍ਰਾਚੀਨਤਮ ਮੰਨਿਆ ਗਿਆ ਹੈ। ਇਸ ਸੰਹਿਤਾ ਵਿਚ ਅਗਨੀ, ਇੰਦਰ, ਵਰੁਣ, ਊਸ਼ਾ, ਸਵਿਤ, ਵਿਸ਼ਣੂ, ਰੁਦਰ, ਮਰੂਤ ਆਦਿ ਨਾਲ ਸੰਬੰਧਿਤ ਮੰਤਰਾਂ ਦਾ ਸੰਕਲਨ ਹੈ।

**ਯਜੁਰਵੇਦ:** ਇਹ ਬਲ਼ੀ ਦੇ ਮੰਤਰਾਂ ਦਾ ਸੰਕਲਨ ਹੈ। ਇਸ ਵਿਚ ਕਈ ਮੰਤਰ ਰਿਗ ਵੇਦ ਦੇ ਹੀ ਹਨ ਹਾਲਾਂ ਕਿ ਇਸ ਵਿਚ ਇਸ ਦੀਆਂ ਆਪਣੀਆਂ ਗੱਦ ਰਚਨਾਵਾਂ ਵੀ ਹਨ। ਇਸ ਵੇਦ ਦੇ ਮੰਤਰ ਵਿਭਿੰਨ ਧਾਰਮਿਕ ਬਲੀਆਂ ਦੇਣ ਦੇ ਅਵਸਰਾਂ ਉਤੇ ਗਾਇਨ ਕੀਤੇ ਜਾਂਦੇ ਹਨ। ਇਸ ਵੇਦ ਦੀਆਂ ਦੋ ਸੰਹਿਤਾਵਾਂ ਹਨ ਜਿਨ੍ਹਾਂ ਦੇ ਨਾਂ ਹਨ ਕ੍ਰਿਸ਼ਨ ਯਜੁਰਵੇਦ ਅਤੇ ਸ਼ੁਕਲ ਯਜੁਰਵੇਦ। ਸ਼ੁਕਲ ਯਜੁਰਵੇਦ ਵਾਜਸਨੇਈ ਸੰਹਿਤਾ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ।

**ਸਾਮਵੇਦ:** ਵਿਹਾਰਕ ਤੌਰ ਤੇ ਸਾਮਵੇਦ ਦਾ ਕੋਈ ਸੁਤੰਤਰ ਮਹੱਤਵ ਨਹੀਂ ਹੈ ਕਿਉਂਕਿ ਇਸ ਵਿਚ ਅਧਿਕਤਰ ਮੰਤਰ ਰਿਗ ਵੇਦ ਵਿਚੋਂ ਹੀ ਚੁਣੇ ਗਏ ਹਨ ਅਤੇ

ਕੇਵਲ ਇਹ ਦਰਸਾਇਆ ਗਿਆ ਹੈ ਕਿ ਇਹਨਾਂ ਦਾ ਕਿਨ੍ਹਾਂ ਨਿਸ਼ਚਿਤ ਸਵਰਾਂ ਵਿਚ ਗਾਇਨ ਕਰਨਾ ਹੈ। ਇਸ ਵੇਦ ਨੂੰ 'ਗਾਇਨ ਗ੍ਰੰਥ'(ਬੁੱਕ ਆਫ ਚਾਂਟਸ) ਵੀ ਕਿਹਾ ਜਾਂਦਾ ਹੈ।

**ਅਥਰਵ ਵੇਦ:** ਸੁਖ ਦੀ ਪ੍ਰਾਪਤੀ ਅਤੇ ਕਸ਼ਟਾਂ ਦੀ ਨਵਿਰਤੀ ਲਈ ਕਈ ਕਰਮ ਕਾਂਡ ਇਸ ਵੇਦ ਵਿਚ ਦੱਸੇ ਗਏ ਹਨ। ਇਸ ਗ੍ਰੰਥ ਵਿਚ ਭੂਤ ਪ੍ਰੇਤਾਂ ਨੂੰ ਪ੍ਰਸੰਨ ਕਰਨ ਦੀਆਂ ਵਿਧੀਆਂ ਅਤੇ ਮੰਤਰਾਂ ਦਾ ਜ਼ਿਕਰ ਕੀਤਾ ਗਿਆ ਹੈ। ਇਸੇ ਲਈ ਇਸ ਰਚਨਾ ਨੂੰ ਪ੍ਰਾਚੀਨ ਸਮੇਂ ਦੇ ਭਾਰਤੀ ਜੀਵਨ ਦੇ ਨਿਚਲੇ ਦਰਜਿਆਂ ਦੇ ਜੀਵਨ ਢੰਗ ਨੂੰ ਦਰਸਾਉਣ ਵਾਲੀ ਰਚਨਾ ਕਿਹਾ ਜਾਂਦਾ ਹੈ। ਵੈਦਿਕ ਯੱਗ ਜਾਂ ਬਲੀ ਵਾਸਤੇ ਚਾਰ ਮੁਖੀ ਪੁਰੋਹਿਤਾਂ ਦੀ ਲੋੜ ਪੈਂਦੀ ਹੈ। 'ਹੋਤਾ' ਦੇਵਤਿਆਂ ਦੀ ਪ੍ਰਸੰਸਾ ਵਿਚ ਮੰਤਰਾਂ ਦਾ ਉਚਾਰਨ ਕਰਦਾ ਹੈ ਅਤੇ ਬਲੀ ਵਿਚ ਉਹਨਾਂ ਦੀ ਉਪਸਥਿਤੀ ਦਾ ਆਵਾਹਨ ਕਰਦਾ ਹੈ; 'ਉਦਗਾਤਾ' ਦੇਵਤਿਆਂ ਨੂੰ ਪ੍ਰਸੰਨ ਕਰਨ ਵਾਸਤੇ ਸੁਰੀਲੇ ਗਲੇ ਨਾਲ ਮੰਤਰਾਂ ਦਾ ਗਾਇਨ ਕਰਦਾ ਹੈ; 'ਅਧਵਰਯੂ' ਵਾਸਤਵ ਵਿਚ ਸੰਪੂਰਨ ਕਰਮ-ਕਾਂਡ ਨੂੰ ਨਿਯਮ ਅਨੁਸਾਰ ਕਰਦਾ ਹੈ; ਅਤੇ ਚੌਥਾ 'ਬ੍ਰਹਮਾ' ਹੈ ਜਿਹੜਾ ਕਿ ਵੇਦ ਵੇਦਾਂਗਾਂ ਵਿਚ ਚੰਗੀ ਤਰ੍ਹਾਂ ਨਿਪੁੰਨ ਹੁੰਦਾ ਹੈ ਅਤੇ ਸਮੁੱਚੇ ਯੱਗ ਦੀ ਦੇਖ-ਭਾਲ ਕਰਦਾ ਹੈ। ਇਹ ਚਾਰੇ ਸੰਹਿਤਾਵਾਂ ਇਹਨਾਂ ਉਪਰ ਦੱਸੇ ਚਾਰ ਪ੍ਰਕਾਰ ਦੇ ਪੁਰੋਹਿਤਾਂ ਲਈ ਰਚੀਆਂ ਗਈਆਂ ਮੰਨੀਆਂ ਜਾਂਦੀਆਂ ਹਨ। ਰਿਗ 'ਹੋਤਾ' ਲਈ, ਸਾਮ 'ਉਦਗਾਤਾ' ਲਈ ਯਜੁਰ 'ਅਧਵਰਯੂ' ਲਈ ਅਤੇ ਅਥਰਵ 'ਬ੍ਰਹਮਾ' ਲਈ।

**ਬ੍ਰਾਹਮਣ ਗ੍ਰੰਥ**

ਇਹ ਗ੍ਰੰਥ ਮੰਤਰਾਂ ਦੀ ਵਿਆਖਿਆ ਕਰਦੇ ਹਨ। ਬ੍ਰਾਹਮਣ ਗ੍ਰੰਥ ਵਿਚ ਯੱਗ ਦੇ ਤਰੀਕੇ ਅਤੇ ਯੱਗ ਲਈ ਲੋੜੀਂਦੇ ਸਾਮਾਨ ਦਾ ਵਰਨਨ ਹੈ। ਮੰਤਰ ਤਾਂ ਕੇਵਲ ਕਾਵਿ ਹਨ ਪਰ ਬ੍ਰਾਹਮਣ ਗ੍ਰੰਥ ਗੱਦ ਰਚਨਾਵਾਂ ਹਨ। ਸੰਹਿਤਾਵਾਂ ਵਿਚ ਦੇਵਤਿਆਂ ਲਈ ਪ੍ਰਾਰਥਨਾਵਾਂ ਹਨ ਜਦੋਂ ਕਿ ਬ੍ਰਾਹਮਣ ਗ੍ਰੰਥ ਵਿਚ ਮੁੱਖ ਤੌਰ ਤੇ ਯੱਗ ਕਰਨ ਦੇ ਵੱਖਰੇ ਤਰੀਕਿਆਂ ਦਾ ਵਰਨਨ ਹੈ। ਕੁੱਝ ਪ੍ਰਸਿੱਧ ਗ੍ਰੰਥਾਂ ਦੇ ਨਾਮ ਹਨ: ਐਤਰੇਯ ਬ੍ਰਾਹਮਣ, ਤੈਤਰੀਯ ਬ੍ਰਾਹਮਣ ਅਤੇ ਗੋਪਥ ਬ੍ਰਾਹਮਣ।

**ਅਰਣਯਕ ਅਤੇ ਉਪਨਿਸ਼ਦ**

ਉਪਨਿਸ਼ਦ 108 ਮੰਨੇ ਜਾਂਦੇ ਹਨ ਪਰ 11 ਉਪਨਿਸ਼ਦ ਪ੍ਰਮੁੱਖ ਮੰਨੇ ਜਾਂਦੇ ਹਨ, ਜਿਨ੍ਹਾਂ 'ਤੇ ਸ਼ੰਕਰਾਚਾਰਯ ਨੇ ਆਪਣੀਆਂ ਟੀਕਾਵਾਂ ਲਿਖੀਆਂ ਹਨ। ਇਹ ਹਨ: ਈਸ਼, ਕੇਨ, ਕਠ, ਪ੍ਰਸ਼ਨ, ਮੁੰਡਕ, ਮਾਂਡੂਕਯ, ਤੈਤਰੀਯ, ਐਤਰੇਯ, ਛਾਂਦੋਗਯ, ਬ੍ਰਹਦਾਰਣਯਕ ਅਤੇ ਸ਼ਵੇਤਾਸ਼ਵਤਰ। ਉਪਨਿਸ਼ਦਾਂ ਵਿਚ ਵੇਦਾਂ ਦੇ ਅਦਵੈਤਵਾਦੀ ਵਿਚਾਰਾਂ ਦਾ ਵਿਕਾਸ

ਹੋਇਆ ਹੈ। ਜਦੋਂ ਬ੍ਰਾਹਮਣ ਗ੍ਰੰਥਾਂ ਦੀ ਰਚਨਾ ਹੋ ਰਹੀ ਸੀ ਅਤੇ ਕਰਮ ਕਾਂਡਾਂ ਦੀ ਵਿਆਖਿਆ ਜ਼ੋਰਾਂ ਤੇ ਸੀ, ਉਸ ਸਮੇਂ ਵੇਦਾਂ ਦੇ ਦਾਰਸ਼ਨਿਕ ਵਿਚਾਰਾਂ ਨੂੰ ਲਗਪਗ ਭੁਲਾ ਹੀ ਦਿੱਤਾ ਗਿਆ ਸੀ।

ਉਪਨਿਸ਼ਦ(ਉਪ+ਨਿ+ਸ਼ਦ) ਸ਼ਬਦ ਦਾ ਅਰਥ ਹੈ ਅਧਿਆਪਕ ਦੇ ਲਾਗੇ ਬੈਠ ਕੇ ਸੁਣਨਾ। ਬ੍ਰਾਹਮਣ ਗ੍ਰੰਥਾਂ ਵਿਚ ਯੱਗ-ਯਾਗ ਲਈ ਦਿੱਤੇ ਬਲੀਦਾਨਾਂ ਦੇ ਤਰੀਕਿਆਂ ਦਾ ਵਿਸਤਾਰਪੂਰਨ ਵੇਰਵਾ ਹੈ ਅਤੇ ਤਤਕਾਲੀਨ ਲੋਕਾਂ ਵਿਚ ਬਲੀਆਂ ਲਈ ਹਜ਼ਾਰਾਂ ਪਸ਼ੂਆਂ ਦੀ ਬਲੀ ਦੇਣ ਵਿਰੁੱਧ ਭਾਵਨਾਵਾਂ ਦਿਨ-ਪ੍ਰਤੀ ਦਿਨ ਤੇਜ਼ ਹੋ ਰਹੀਆਂ ਸਨ। ਕੁੱਝ ਲੋਕਾਂ ਨੇ ਉਪਰਾਮ ਹੋ ਕੇ ਜੰਗਲਾਂ ਵਿਚ ਜਾ ਕੇ ਚਿੰਤਨ ਸ਼ੁਰੂ ਕਰ ਦਿੱਤਾ। ਉਹਨਾਂ ਦੀਆਂ ਰਚਨਾਵਾਂ ਅਰਣਯਕ ਨਾਂ ਨਾਲ ਜਾਣੀਆਂ ਗਈਆਂ ਪਰੰਤੂ 'ਅਰਣਯਕਾਂ' ਵਿਚ ਉਭਰਦੇ ਵਿਚਾਰ ਇਹ ਦੱਸਦੇ ਹਨ ਕਿ ਕਿਵੇਂ ਵਾਸਤਵਿਕ ਬਲੀ ਆਪਣੀਆਂ ਚਿੰਨ੍ਹਾਤਮਕ ਕਦਰਾਂ-ਕੀਮਤਾਂ ਵਿਚ ਤਬਦੀਲ ਹੁੰਦੀ ਗਈ। ਬ੍ਰਹਦਾਰਣਯਕ ਉਪਨਿਸ਼ਦ ਵਿਚ ਅਸੀਂ ਦੇਖਦੇ ਹਾਂ ਕਿ ਘੋੜੇ ਦੀ ਬਲੀ ਦੇਣ ਦੀ ਥਾਂ ਸਾਰੇ ਬ੍ਰਹਿਮੰਡ ਨੂੰ ਹੀ ਘੋੜੇ ਦੇ ਰੂਪ ਅਥਵਾ ਚੰਚਲ ਮਨ ਦੇ ਰੂਪ ਵਿਚ ਤਸੱਵਰ ਕੀਤਾ ਗਿਆ ਹੈ। ਹੁਣ ਲੋਕ ਇਹ ਸੋਚਣ ਲਗ ਪਏ ਕਿ ਯੱਗ ਵਿਚ ਦਿੱਤੇ ਬਲੀਦਾਨ ਦਾ ਅਸਲੀ ਮਹੱਤਵ ਕੇਵਲ ਚਿੰਤਨ(ਸਮਾਧੀ) ਉੱਤੇ ਹੀ ਅਧਾਰਿਤ ਹੈ। ਰਿਸ਼ੀਆਂ ਨੇ ਧਿਆਨ ਲਾਣ ਜਾਂ ਸਮਾਧੀ ਦਾ ਮਹੱਤਵ ਚੇਲਿਆਂ ਨੂੰ ਸਮਝਾਉਣਾ ਸ਼ੁਰੂ ਕੀਤਾ ਤੇ ਇਸ ਤਰ੍ਹਾਂ ਉਪਨਿਸ਼ਦ ਹੋਂਦ ਵਿਚ ਆਏ। ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਬ੍ਰਾਹਮਣ ਗ੍ਰੰਥ ਘਰ-ਬਾਰੀ ਲੋਕਾਂ ਲਈ ਅਰਣਯਕ ਬਣਾਂ ਵਿਚ ਰਹਿਣ ਵਾਲਿਆਂ ਲਈ ਅਤੇ ਉਪਨਿਸ਼ਦ ਉਹਨਾਂ ਲੋਕਾਂ ਲਈ ਹਨ ਜਿਨ੍ਹਾਂ ਨੇ ਆਤਮ ਮੁਕਤੀ, ਸਮਾਧੀ ਰਾਹੀਂ ਪ੍ਰਾਪਤ ਕਰਨ ਲਈ ਘਰ-ਬਾਰ ਦਾ ਤਿਆਗ ਕਰ ਦਿੱਤਾ ਹੈ।ਇਹਨਾਂ ਗ੍ਰੰਥਾਂ ਵਿਚ ਪਰਾ ਵਿਦਿਆ, ਅਪਰਾ ਵਿਦਿਆ, ਬ੍ਰਹਮ ਦੇ ਸਰੂਪ, ਸ਼ਬਦ ਬ੍ਰਹਮ, ਯੋਗ ਆਦਿ ਨਾਲ ਸੰਬੰਧਿਤ ਉਪਨਿਸ਼ਦ ਮਨੁੱਖ ਨੂੰ ਗਿਆਨ ਮਾਰਗ ਤੇ ਤੋਰਦੇ ਹਨ ਜਦ ਕਿ ਬਾਕੀ ਵੈਦਿਕ ਸਾਹਿਤ-ਕਰਮਕਾਂਡ ਮਾਰਗ ਵਲ ਲੈ ਜਾਂਦਾ ਹੈ।

**ਵਿਸ਼ਾ ਵਸਤੂ:** ਜਿਵੇਂ ਕਿ ਉਪਰ ਕਿਹਾ ਗਿਆ ਹੈ ਪਰਾ ਅਤੇ ਅਪਰਾ ਵਿਦਿਆ ਬਾਰੇ ਖੁੱਲਾ ਵਿਚਾਰ-ਵਟਾਂਦਰਾ ਉਪਨਿਸ਼ਦਾਂ ਵਿਚ ਹੋਇਆ ਹੈ ਅਤੇ ਕਿਤੇ ਕਿਤੇ ਰਿਸ਼ੀਆਂ ਨੇ ਬੜੇ ਸਾਹਸ ਪੂਰਵਕ ਵੇਦਾਂ, ਵਿਆਕਰਨ, ਤਾਰਾ ਵਿਗਿਆਨ, ਉਚਾਰਨ-ਕਲਾ ਅਤੇ ਹੋਰ ਅਜਿਹੇ ਗਿਆਨ ਨੂੰ ਅਪਰਾ ਵਿਦਿਆ(ਨੀਵੀਂ ਪੱਧਰ ਦਾ ਗਿਆਨ) ਕਿਹਾ ਹੈ। ਕੇਵਲ ਉਸ ਗਿਆਨ ਨੂੰ ਉਚੇਰਾ ਗਿਆਨ ਜਾਂ ਪਰਾ ਵਿਦਿਆ ਕਿਹਾ ਗਿਆ ਹੈ ਜਿਸ ਦੁਆਰਾ ਮਨੁੱਖ ਦਾ ਸਿੱਧਾ ਸੰਬੰਧ ਪਰਮਾਤਮਾ ਨਾਲ ਜੁੜਦਾ ਹੈ। ਉਪਨਿਸ਼ਦਾਂ ਦਾ ਦੂਜਾ ਮਹੱਤਵਪੂਰਨ ਵਿਸ਼ਾ ਪਰਮ ਤੱਤ ਹੈ। ਇਹ ਸਾਰਾ ਬ੍ਰਹਿਮੰਡ ਉਸ ਪਰਮ ਤੱਤ ਤੋਂ ਵਿਕਸਿਤ ਹੋਇਆ ਮੰਨਿਆ ਗਿਆ ਹੈ ਜਿਹੜਾ ਕਿ ਖੁਦ ਸਮੇਂ ਅਤੇ ਸਥਾਨ ਦੀ ਸੀਮਾ

ਤੋਂ ਪਰੇ ਮੰਨਿਆ ਗਿਆ ਹੈ। ਪਰਮ ਤੱਤ ਸਤਿ ਚਿਤ ਅਤੇ ਅਨੰਦ ਵੀ ਹੈ। ਵਸਤੂ-ਨਿਸ਼ਠ ਦ੍ਰਿਸ਼ਟੀਕੋਣ ਤੋਂ ਸਮਝਿਆਂ ਇਸ ਪਰਮ ਤੱਤ ਨੂੰ ਬ੍ਰਹਮ ਕਿਹਾ ਜਾਂਦਾ ਹੈ ਪਰ ਅੰਤਰ-ਮੁਖੀ ਤਰੀਕੇ ਨਾਲ ਸਮਝਿਆਂ ਇਸੇ ਨੂੰ ਆਤਮਾ ਕਿਹਾ ਜਾਂਦਾ ਹੈ। ਉਪਨਿਸ਼ਦਾਂ ਵਿਚ ਹੀ ਆਤਮਾ ਦੇ ਪੰਜ ਕੋਸ਼ਾਂ ਦਾ ਵਰਨਨ ਕੀਤਾ ਗਿਆ ਹੈ। ਇਹ ਪੰਜ ਕੋਸ਼ ਹਨ: ਅੰਨਮਯ, ਪ੍ਰਾਣਮਯ, ਮਨੋਮਯ, ਵਿਗਿਆਨਮਯ ਅਤੇ ਅਨੰਦਮਯ ਕੋਸ਼। ਉਪਨਿਸ਼ਦਾਂ ਵਿਚ ਆਵਾਗਮਨ ਅਤੇ ਮੁਕਤੀ ਦੇ ਸਿਧਾਂਤ ਬਾਰੇ ਵੀ ਵਿਸਥਾਰ ਪੂਰਵਕ ਵਿਚਾਰ ਕੀਤਾ ਗਿਆ ਹੈ।

**ਸ਼ਾਸਤਰ:** ਭਾਰਤੀ ਫਲਸਫੇ ਦੇ ਛੇ ਸਿਸਟਮਾਂ ਨੂੰ ਸ਼ਾਸਤਰ ਵੀ ਕਹਿੰਦੇ ਹਨ ਇਹ ਹਨ: ਸਾਂਖ, ਯੋਗ, ਨਿਆਇ, ਵੈਸ਼ੇਸ਼ਿਕ, ਪੂਰਵ ਮੀਮਾਂਸਾ ਅਤੇ ਉਤਰ ਮੀਮਾਂਸਾ ਜਾਂ ਵੇਦਾਂਤ। ਇਹਨਾਂ ਸ਼ਾਸਤਰਾਂ ਦੀਆਂ ਰਚਨਾ ਤਿਥੀਆਂ ਜਾਂ ਸ੍ਰੋਤਾਂ ਨੂੰ ਨਿਰਧਾਰਿਤ ਕਰਨਾ ਤਾਂ ਕਠਿਨ ਹੈ ਪਰ ਇਕ ਗੱਲ ਅਵੱਸ਼ ਠੀਕ ਹੈ ਕਿ ਇਹਨਾਂ ਸਾਰੇ ਸ਼ਾਸਤਰਾਂ ਵਿਚ ਦਾਰਸ਼ਨਿਕ ਜਗਿਆਸੂ ਬਿਰਤੀ ਦੇ ਦਰਸ਼ਨ ਹੁੰਦੇ ਹਨ। ਇਹ ਸ਼ਾਸਤਰ, ਸੂਤ੍ਰਾਂ ਜਾਂ ਇਉਂ ਕਹਿ ਲਵੋ ਕਿ ਅਜਿਹੇ ਗੂੜ੍ਹੇ ਸੰਖੇਪ ਫਾਰਮੂਲਿਆਂ ਵਿਚ ਲਿਖੇ ਗਏ ਹਨ ਕਿ ਇਹਨਾਂ ਨੂੰ ਸਮਝਣ ਲਈ ਖਾਸੀ ਮਿਹਨਤ ਅਤੇ ਸ਼ਰਧਾ-ਪੱਖੀ ਗਿਆਨ ਦੀ ਲੋੜ ਹੈ। ਇਹ ਸ਼ਾਸਤਰ ਹੇਠ ਲਿਖੇ ਹਨ:

1. **ਸਾਂਖ ਸ਼ਾਸਤਰ:** ਵੇਦਾਂ, ਸ਼ਾਸਤਰਾਂ, ਰਾਮਾਇਣ, ਮਹਾਂਭਾਰਤ ਵਿਚ ਵੀ ਸ਼ਾਂਖ ਦਾ ਉਲੇਖ ਹੋਣਾ ਇਸ ਤੱਥ ਦਾ ਪ੍ਰਮਾਣ ਹੈ ਕਿ ਇਹ ਸ਼ਾਸਤਰ ਕਿੰਨਾ ਪ੍ਰਾਚੀਨ ਹੈ। ਕਪਿਲ ਮੁਨੀ ਨੂੰ ਇਸ ਸ਼ਾਸਤਰ ਦਾ ਪ੍ਰਣੇਤਾ ਮੰਨਿਆ ਗਿਆ ਹੈ। ਕਈ ਮਿਥਿਹਾਸਿਕ ਵੇਰਵਿਆਂ ਅਨੁਸਾਰ ਕਪਿਲ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ। ਕਈ ਥਾਂਵਾ ਤੇ ਕਪਿਲ ਨੂੰ ਬ੍ਰਹਮਾ ਦਾ ਮਾਨਸ ਪੁੱਤਰ ਜਾਂ ਅਗਨੀ ਦੇਵਤਾ ਦਾ ਅਵਤਾਰ ਵੀ ਮੰਨਿਆ ਜਾਂਦਾ ਹੈ। ਕਈ ਇਸ ਨੂੰ ਗੌਤਮ ਬੁੱਧ ਦਾ ਪੂਰਵਜ ਮੰਨਦੇ ਹਨ ਅਤੇ ਕਪਿਲਵਸਤੂ ਸ਼ਹਿਰ ਨੂੰ ਏਸੇ ਦੁਆਰਾ ਵਸਾਇਆ ਹੋਇਆ ਮੰਨਦੇ ਹਨ। ਕਪਿਲ ਦੁਆਰਾ ਰਚਿਤ ਸਾਂਖ ਦਰਸ਼ਨ ਦੀ ਮੂਲ ਰਚਨਾ ਦਾ ਨਾਂ 'ਸਾਂਖ ਸੂਤ੍ਰ' ਹੈ ਪਰ ਈਸ਼ਵਰ ਕ੍ਰਿਸ਼ਨ ਦੀ ਸ਼ਾਂਖ-ਕਾਰਿਕਾ ਸਭ ਤੋਂ ਪ੍ਰਸਿੱਧ ਰਚਨਾ ਹੈ ਜਿਸ ਉੱਤੇ ਸਾਂਖ ਦਰਸ਼ਨ ਦੀ ਆਧੁਨਿਕ ਫਿਲਾਸਫੀ ਅਧਾਰਿਤ ਹੈ। ਇਸ ਰਚਨਾ ਦੇ ਕੁੱਲ ਸੂਤ੍ਰਾਂ(ਸਲੋਕਾਂ) ਦੀ ਗਿਣਤੀ 72 ਹੈ, ਜਿਨ੍ਹਾਂ ਵਿਚ ਇਸ ਸਿਸਟਮ ਦੀ ਸਾਰੀ ਫਿਲਾਸਫੀ ਦਰਜ ਹੈ। ਸ੍ਰਿਸ਼ਟੀ ਰਚਨਾ ਦੇ ਗਿਆਨ ਅਤੇ ਸਤਕਾਰਜਵਾਦ ਵਾਸਤੇ ਸਾਰੇ ਭਾਰਤੀ ਦਰਸ਼ਨ ਵਿਚੋਂ ਸ਼ਾਂਖ ਸ਼ਾਸਤਰ ਨੂੰ ਸਭ ਤੋਂ ਵਧੇਰੇ ਭਰੋਸੇਯੋਗ ਮੰਨਿਆ ਜਾਂਦਾ ਹੈ। ਸਾਂਖ ਦਰਸ਼ਨ ਇਕ ਈਸ਼ਵਰ ਦੀ ਹੋਂਦ ਮੰਨਣ ਦਾ ਵਿਸ਼ਵਾਸੀ ਨਹੀਂ ਅਤੇ ਪ੍ਰਕ੍ਰਿਤੀ ਤੇ ਪੁਰਸ਼ ਦੇ ਵੱਖ ਵੱਖ ਤੱਤਾਂ ਨੂੰ ਸ੍ਰਿਸ਼ਟੀ ਰਚਨਾ ਦਾ ਮੂਲ ਕਾਰਨ ਮੰਨਦਾ ਹੈ। ਪੁਰਸ਼ ਚੇਤੰਨ ਹੈ ਪਰ ਅਕਰਤਾ ਹੈ ਜਿਹੜਾ ਆਪਣੇ ਆਪ ਕੁੱਝ ਨਹੀਂ ਕਰ ਸਕਦਾ

ਜਦ ਕਿ ਸਤੋ, ਰਜੋ ਅਤੇ ਤਮੋ ਗੁਣਾਂ ਦੀ ਧਾਰਨੀ ਪ੍ਰਕ੍ਰਿਤੀ ਕਿਰਿਆਸ਼ੀਲ ਹੈ ਅਤੇ ਸ੍ਰਿਸ਼ਟੀ ਰਚਨਾ ਦਾ ਮੂਲ ਕਾਰਨ ਹੈ। ਕਿਉਂਕਿ ਪ੍ਰਕ੍ਰਿਤੀ ਅਤੇ ਪੁਰਸ਼ ਦੋਵੇਂ ਇਸ ਸਿਸਟਮ ਵਿਚ ਰਚਨਾ ਦੇ ਮੂਲ ਤੱਤ ਮੰਨੇ ਜਾਂਦੇ ਹਨ, ਇਸ ਲਈ ਇਸ ਦਰਸ਼ਨ ਨੂੰ ਦਵੈਤਵਾਦੀ ਸ਼ਾਸਤਰ ਵੀ ਕਿਹਾ ਜਾਂਦਾ ਹੈ।ਸਾਂਖ ਸ਼ਾਸਤਰ ਦਾ ਸ੍ਰਿਸ਼ਟੀ-ਰਚਨਾ ਵਿਗਿਆਨ ਅਜਿਹਾ ਚਿੰਤਨ ਹੈ ਜਿਸ ਵਿਚ ਕਾਟ-ਛਾਂਟ ਦੀ ਗੁੰਜਾਇਸ਼ ਅਜੇ ਤਕ ਨਾ-ਮੁਮਕਿਨ ਬਣੀ ਹੋਈ ਹੈ।

2. **ਯੋਗ ਸ਼ਾਸਤਰ**: ਯੋਗ ਸੂਤਰਾਂ ਦਾ ਕਰਤਾ ਪਤੰਜਲਿ ਹੈ। ਪਤੰਜਲਿ ਯੋਗ ਸੂਤਰ, ਯੋਗ ਫਿਲਾਸਫੀ ਦੀ ਅਧਿਕਾਰੀ ਰਚਨਾ ਹੈ। ਇਹ ਰਚਨਾ ਚਾਰ ਹਿੱਸਿਆਂ(ਪਾਦਾਂ) ਵਿਚ ਵੰਡੀ ਹੋਈ ਹੈ। ਇਹ ਚਾਰ ਪਾਦ ਹਨ ਸਮਾਧੀਪਾਦ, ਸਾਧਨਾਪਾਦ, ਵਿਭੂਤੀਪਾਦ ਅਤੇ ਕੈਵਲਯਪਾਦ। ਸਾਰੇ ਭਾਰਤੀ ਦਰਸ਼ਨ ਯੋਗ ਦੇ ਮਹੱਤਵ ਨੂੰ ਸਪਸ਼ਟ ਰੂਪ ਵਿਚ ਸਵੀਕਾਰਦੇ ਹਨ ਅਤੇ ਯੋਗ ਨੂੰ ਮਨ ਦੀਆਂ ਖਿਲਰੀਆਂ ਹੋਈਆਂ ਬਿਰਤੀਆਂ ਨੂੰ ਸ਼ਾਂਤ ਕਰਨ ਦੀ ਤਕਨੀਕ ਮੰਨਿਆ ਜਾਂਦਾ ਹੈ। ਯੋਗ ਦਰਸ਼ਨ ਕੇਵਲ ਸਿਧਾਂਤਿਕ ਹੀ ਨਹੀਂ ਬਲਕਿ ਵਿਹਾਰਿਕ ਵੀ ਹੈ। ਆਤਮਾ, ਪ੍ਰਕ੍ਰਿਤੀ, ਸ੍ਰਿਸ਼ਟੀ ਰਚਨਾ ਅਤੇ ਮੁਕਤੀ ਬਾਰੇ ਤਾਂ ਯੋਗ ਸ਼ਾਸਤਰ ਸਾਂਖ ਤੋਂ ਇਕ ਕਦਮ ਅੱਗੇ ਈਸ਼ਵਰ ਦੀ ਹੋਂਦ ਵੀ ਮੰਨਦਾ ਹੈ ਜਿਹੜਾ ਕਿ ਬੇਸ਼ਕ ਕੇਵਲ ਗਿਆਨ ਸਰੂਪ ਹੀ ਹੈ। ਪ੍ਰਣਵ ਅੱਖਰ ਨੂੰ ਯੋਗਸੂਤ੍ਰ ਈਸ਼ਵਰ ਦਾ ਵਾਚਕ ਮੰਨਦਾ ਹੈ। ਯੋਗ ਅੱਠ ਪ੍ਰਕਾਰ ਦੇ ਯੋਗਿਕ ਅਭਿਆਸ ਉਤੇ ਜ਼ਿਆਦਾ ਜ਼ੋਰ ਦਿੰਦਾ ਹੈ, ਏਸੇ ਲਈ ਇਸ ਨੂੰ ਅਸ਼ਟਾਂਗ ਯੋਗ ਵੀ ਕਹਿੰਦੇ ਹਨ। ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਿਆਹਾਰ, ਧਾਰਣਾ, ਧਿਆਨ ਅਤੇ ਸਮਾਧੀ ਯੋਗ ਦੇ ਅੱਠ ਅੰਗ ਹਨ। ਪਹਿਲੇ ਚਾਰ ਅੰਗ ਬਾਹਰੀ ਅਭਿਆਸ ਹਨ ਅਤੇ ਬਾਕੀ ਦੇ ਚਾਰ ਅੰਤਰੰਗ ਕਿਰਿਆਵਾਂ ਹਨ।

3. **ਮੀਮਾਂਸਾ ਜਾਂ ਪੂਰਵ ਮੀਮਾਂਸਾ**: ਇਸ ਸ਼ਾਸਤਰ ਦੇ ਰਚਨਾਕਾਰ ਰਿਸ਼ੀ ਜੈਮਿਨੀ ਨੂੰ ਮੰਨਿਆ ਜਾਂਦਾ ਹੈ। ਜੈਮਿਨੀ ਨੇ ਉਹਨਾਂ ਨਿਯਮਾਂ ਨੂੰ ਸੂਤ੍ਰਬੱਧ ਕੀਤਾ ਜਿਨ੍ਹਾਂ ਦੇ ਅਨੁਸਾਰ ਇਹ ਦੱਸਿਆ ਜਾਂਦਾ ਹੈ ਕਿ ਕਿਹੜੇ ਵੈਦਿਕ ਮੰਤਰ ਨੂੰ ਕਿਹੜੇ ਕਿਸਮ ਦੀ ਬਲੀ ਅਤੇ ਯੱਗ ਲਈ ਵਰਤਿਆ ਜਾਣਾ ਚਾਹੀਦਾ ਹੈ। ਲੋਕਾਂ ਵਿਚ ਇਸ ਵਿਸ਼ੇ ਤੇ ਵਾਦ-ਵਿਵਾਦ ਆਮ ਤੌਰ ਤੇ ਹੋਇਆ ਕਰਦੇ ਸਨ ਕਿ ਕਿਹੜੇ ਮੰਤਰ ਨੂੰ ਕਿਹੜੀ ਥਾਂ ਵਰਤਿਆ ਜਾਵੇ। ਮੋਟੇ ਤੌਰ ਤੇ ਵੇਦ ਦੇ ਦੋ ਭਾਗ ਹਨ: ਕਰਮਕਾਂਡ ਅਤੇ ਗਿਆਨਕਾਂਡ। ਪੂਰਵ ਮੀਮਾਂਸਾ ਦਾ ਵਿਸ਼ਾ-ਵਸਤੂ ਕਰਮ-ਕਾਂਡ ਹੈ, ਜਿਸ ਵਿਚ ਯੱਗ ਨਾਲ ਸੰਬੰਧਿਤ ਸਾਰੀਆਂ ਸਮੱਸਿਆਵਾਂ, ਯੱਗ ਲਈ ਅਧਿਕਾਰੀ ਵਿਅਕਤੀ, ਸਮੇਂ ਵਿਸ਼ੇਸ਼ ਦੀ ਮਹੱਤਤਾ ਅਤੇ ਢੁਕਵੇਂ ਮੰਤਰਾਂ ਦਾ ਵੇਰਵਾ ਦਿੱਤਾ ਗਿਆ ਹੈ। ਮੀਮਾਂਸਾ ਸ਼ਾਸਤਰ ਸਪਸ਼ਟ ਤੌਰ ਤੇ ਮੰਨਦਾ ਹੈ ਕਿ ਵੇਦ ਮਨੁੱਖੀ ਕਿਰਤ ਨਹੀਂ ਹਨ, ਇਹ ਸਿੱਧੇ ਈਸ਼ਵਰ ਦੁਆਰਾ ਰਿਸ਼ੀਆਂ

ਨੂੰ ਦਿੱਤੇ ਗਏ ਹਨ। ਏਸੇ ਲਈ ਵੇਦਾਂ ਨੂੰ 'ਅਪੌਰੁਸ਼ੇਯ' ਵੀ ਕਿਹਾ ਜਾਂਦਾ ਹੈ। ਗਿਆਨ ਦੇ ਪ੍ਰਮਾਣੀਕ ਸ੍ਰੋਤਾਂ ਵਿਚੋਂ ਮੀਮਾਂਸਾ ਸ਼ਾਸਤਰ 'ਸ਼ਬਦ' ਪ੍ਰਮਾਣ ਉਤੇ ਵਧੇਰੇ ਜ਼ੋਰ ਦਿੰਦਾ ਹੈ। ਸਮੁੱਚੀ ਪ੍ਰਾਚੀਨ ਹਿੰਦੂ-ਨੇਮਬਧਤਾ ਮੀਮਾਂਸਾ ਸ਼ਾਸਤਰ ਦੇ ਸਿਧਾਂਤਾਂ ਤੇ ਹੀ ਆਧਾਰਿਤ ਹੈ।

4. **ਵੇਦਾਂਤ ਸ਼ਾਸਤਰ:** ਵੇਦਾਂਤ ਸ਼ਾਸਤਰ ਜਿਸ ਨੂੰ 'ਉੱਤਰ ਮੀਮਾਂਸਾ' ਅਤੇ 'ਬ੍ਰਹਮਸੂਤਰ' ਵੀ ਕਿਹਾ ਜਾਂਦਾ ਹੈ, ਬਾਦਰਾਯਣ ਵਿਆਸ ਦੀ ਰਚਨਾ ਹੈ। ਵੇਦਾਂਤ ਸ਼ਬਦ ਦਾ ਅਰਥ ਹੈ ਵੇਦ ਦਾ ਅੰਤ ਜਿਹੜੇ ਕਿ ਉਪਨਿਸ਼ਦ ਵੀ ਕਹੇ ਜਾਂਦੇ ਹਨ। ਉਪਨਿਸ਼ਦਾਂ ਵਿਚ ਮੁਖ ਜ਼ੋਰ ਸੱਚੇ ਗਿਆਨ ਉੱਤੇ ਦਿੱਤਾ ਗਿਆ ਹੈ। ਉਂਜ ਤਾਂ ਸਾਰੇ ਉਪਨਿਸ਼ਦਾਂ ਦਾ ਵਿਸ਼ਾ-ਵਸਤੂ ਇਕ ਹੀ ਹੈ ਪਰ ਫਿਰ ਵੀ ਵਿਭਿੰਨ ਵਿਚਾਰਾਂ ਨੂੰ ਸਪਸ਼ਟ ਕਰਨ ਲਈ ਅਤੇ ਸਾਰੇ ਉਪਨਿਸ਼ਦਾਂ ਦੇ ਮੂਲ ਸਿਧਾਂਤਾਂ ਨੂੰ ਇਕੋ ਥਾਂ ਸਪਸ਼ਟ ਕਰਨ ਲਈ ਬਾਦਰਾਯਣ ਨੇ ਵੇਦਾਂਤ-ਸੂਤਰਾਂ ਦੀ ਰਚਨਾ ਕੀਤੀ ਹੈ। ਇਹਨਾਂ ਨੂੰ ਸ਼ਾਰੀਰਕ ਸੂਤਰ, ਸ਼ਾਰੀਰਿਕ ਮੀਮਾਂਸਾ ਅਥਵਾ ਉੱਤਰ ਮੀਮਾਂਸਾ ਵੀ ਕਿਹਾ ਜਾਂਦਾ ਹੈ। ਵੇਦਾਂਤ ਸੂਤਰ ਦੇ ਚਾਰ ਅਧਿਆਇ ਹਨ ਅਤੇ ਹਰ ਅਧਿਆਇ ਦੇ ਚਾਰ ਭਾਗ ਹਨ- ਵੇਦਾਂਤ ਵਿਚ ਬ੍ਰਹਮ ਅਤੇ ਆਤਮਾ ਬਾਰੇ ਮੁਖ ਰੂਪ ਵਿਚ ਵਿਚਾਰ ਕੀਤਾ ਗਿਆ ਹੈ। ਮਹਾਨ ਸ਼ੰਕਰਾਚਾਰਯ ਪਹਿਲੇ ਵਿਅਕਤੀ ਹਨ ਜਿਨ੍ਹਾਂ ਨੇ ਵੇਦਾਂਤ ਸੂਤਰਾਂ ਉਤੇ ਭਾਸ਼ ਲਿਖਿਆ ਹੈ। ਉਹਨਾਂ ਤੋਂ ਬਾਅਦ ਰਾਮਾਨੁਜ, ਵੱਲਭ, ਮਧਵਚਾਰਯ ਆਦਿ ਨੇ ਵੀ ਵੇਦਾਂਤ ਸੂਤਰਾਂ ਉੱਤੇ ਭਾਸ਼ ਲਿਖੇ ਹਨ। ਇਹਨਾਂ ਸਾਰੇ ਮਹਾਤਮਾਵਾਂ ਦੇ ਵਿਚਾਰ ਕਈ ਸੂਤਰਾਂ ਦੇ ਅਰਥਾਂ ਬਾਰੇ ਸ਼ੰਕਰਾਚਾਰਯ ਤੋਂ ਭਿੰਨ ਹਨ ਅਤੇ ਇਹਨਾਂ ਸਾਰਿਆਂ ਨੇ ਹੀ ਸ਼ੰਕਰਾਚਾਰਯ ਦੀ ਤਿੱਖੀ ਆਲੋਚਨਾ ਕੀਤੀ ਹੈ।

(5 ਅਤੇ 6) **ਨਿਆਇ ਅਤੇ ਵੈਸ਼ੇਸ਼ਿਕ ਸ਼ਾਸਤਰ:** ਨਿਆਇ ਸ਼ਾਸਤਰ ਜਿਹੜਾ ਕਿ ਗੋਤਮ ਰਿਸ਼ੀ(ਮਹਾਤਮਾ ਗੌਤਮ ਬੁੱਧ ਨਹੀਂ), ਜਿਸ ਨੂੰ ਕਿ ਅਕਸ਼ਪਾਦ ਵੀ ਕਿਹਾ ਜਾਂਦਾ ਹੈ, ਨੇ ਅਤੇ ਵੈਸ਼ੇਸ਼ਿਕ ਸ਼ਾਸਤਰ ਰਿਸ਼ੀ ਕਣਾਦ, ਜਿਸ ਨੂੰ ਉਲੂਕ ਨਾਂ ਨਾਲ ਵੀ ਜਾਣਿਆ ਜਾਂਦਾ ਹੈ, ਨੇ ਲਿਖਿਆ ਹੈ। ਇਹ ਦੋਵੇਂ ਸ਼ਾਸਤਰ ਲਗਪਗ ਉਸੇ ਫਿਲਾਸਫੀ ਦਾ ਵਿਚਾਰ ਰੱਖਦੇ ਹਨ ਜਿਸ ਨੂੰ ਦੂਜੇ ਸ਼ਾਸਤਰਾਂ ਨੇ ਬਿਆਨਿਆ ਹੈ। ਇਹਨਾਂ ਸ਼ਾਸਤਰਾਂ ਵਿਚ ਆਪਣੇ ਵਿਕਾਸ ਕਾਲ ਵਿਚ ਬਾਅਦ ਵਿਚ ਕੁੱਝ ਬਹੁਤ ਹੀ ਘੱਟ ਮਹੱਤਵਪੂਰਨ ਨੁਕਤਿਆਂ ਤੇ ਪਹਿਲੇ ਸ਼ਾਸਤਰਾਂ ਨਾਲੋਂ ਮਤਭੇਦ ਵਿਕਸਿਤ ਹੋਇਆ। ਨਿਆਇ-ਸ਼ਾਸਤਰ ਵਿਚ ਤਰਕ ਨੂੰ ਇਕ ਕਲਾ ਦੇ ਤੌਰ 'ਤੇ ਵਿਕਸਿਤ ਕਰਨ ਤੇ ਜ਼ੋਰ ਦਿੱਤਾ ਗਿਆ ਜਦ ਕਿ ਵੈਸ਼ੇਸ਼ਿਕ ਸ਼ਾਸਤਰ ਵਿਚ ਮੁਖ ਤੌਰ ਤੇ ਤੱਤ ਮੀਮਾਂਸਾਂ ਦੇ ਬਾਰੇ ਵਿਚਾਰ ਕੀਤਾ ਗਿਆ ਹੈ। ਸਾਰੇ ਹੀ ਸ਼ਾਸਤਰ ਕਰਮ ਸਿਧਾਂਤ ਪੁਨਰ ਜਨਮ, ਮੁਕਤੀ ਅਤੇ ਆਤਮਾ ਬਾਰੇ ਜ਼ਰੂਰ ਵਿਚਾਰ ਕਰਦੇ ਹਨ।

**ਪੁਰਾਣ:** ਪ੍ਰਾਚੀਨ ਪਰੰਪਰਾ ਤੋਂ ਪੁਰਾਣਾਂ ਦੀ ਗਿਣਤੀ ਅਠਾਰਾਂ ਮੰਨੀ ਜਾਂਦੀ ਹੈ। ਇਹਨਾਂ ਵਿਚੋਂ ਮੁਖ ਪੁਰਾਣਾਂ ਦੇ ਨਾਂ ਹਨ-ਬ੍ਰਹਮ ਪੁਰਾਣ, ਪਦਮ ਪੁਰਾਣ, ਵਾਯੂ ਪੁਰਾਣ, ਭਾਗਵਤ ਪੁਰਾਣ, ਨਾਰਦੀਯ ਪੁਰਾਣ, ਵਰਾਹ ਪੁਰਾਣ, ਸਕੰਦ ਪੁਰਾਣ, ਵਾਮਨ ਪੁਰਾਣ, ਕੂਰਮ ਪੁਰਾਣ, ਮਤਸਯ ਪੁਰਾਣ, ਗਰੁੜ ਪੁਰਾਣ ਅਤੇ ਬ੍ਰਹਮੰਡ ਪੁਰਾਣ। ਸਾਰੇ ਪੁਰਾਣਾਂ ਦੇ ਸਲੋਕਾਂ ਦੀ ਗਿਣਤੀ ਚਾਰ ਲੱਖ ਛੇ ਸੌ (400600) ਮੰਨੀ ਜਾਂਦੀ ਹੈ ਅਤੇ ਇਹਨਾਂ ਸਾਰਿਆਂ ਵਿਚੋਂ ਬ੍ਰਹਮ ਪੁਰਾਣ ਪ੍ਰਾਚੀਨਤਮ ਮੰਨਿਆ ਜਾਂਦਾ ਹੈ। ਉਪਰ ਦੱਸੇ ਇਹ ਸਾਰੇ ਪੁਰਾਣ ਮਹਾਂ ਪੁਰਾਣ ਮੰਨੇ ਜਾਂਦੇ ਹਨ ਜਿਹੜੇ ਕਿ ਖ਼ੁਦ ਹੀ ਆਪਣੇ ਉਪ-ਪੁਰਾਣਾਂ ਦਾ ਵੀ ਵੇਰਵਾ ਦਿੰਦੇ ਹਨ। ਕੂਰਮ ਪੁਰਾਣ, ਪਦਮ ਅਤੇ ਦੇਵੀ ਭਾਗਵਤ ਪੁਰਾਣ ਅਠਾਰਾਂ ਉਪ-ਪੁਰਾਣਾਂ ਦੇ ਨਾਂ ਹੀ ਗਿਣਾਉਂਦੇ ਹਨ। ਪੁਰਾਣਾਂ ਵਿਚ ਬੇਸ਼ਕ ਬਹੁਤ ਪ੍ਰਾਚੀਨ ਹਵਾਲੇ ਵੀ ਮਿਲਦੇ ਹਨ ਪਰ ਇਹਨਾਂ ਦਾ ਰਚਨਾ ਕਾਲ ਬਹੁਤ ਪੁਰਾਣਾ ਨਹੀਂ ਹੈ ਅਤੇ ਇਹ ਛੇਵੀਂ ਸਦੀ ਤੋਂ ਸੋਲ੍ਹਵੀ ਸਦੀ ਦੇ ਵਿਚਕਾਰ ਦੀਆਂ ਰਚਨਾਵਾਂ ਮੰਨੇ ਜਾਂਦੇ ਹਨ।

ਹਰ ਪੁਰਾਣ ਵਿਚ ਕੁੱਝ ਗੁਣਾਂ ਦਾ ਹੋਣਾ ਨਿਸ਼ਚਿਤ ਮੰਨਿਆ ਗਿਆ ਹੈ। ਇਹ ਗੁਣ ਇਸ ਪ੍ਰਕਾਰ ਹਨ। ਹਰ ਪੁਰਾਣ ਵਿਚ (1) ਸ੍ਰਿਸ਼ਟੀ ਰਚਨਾ ਬਾਰੇ, (2) ਪ੍ਰਲਯ ਤੋਂ ਬਾਅਦ ਮੁੜ ਸ੍ਰਿਸ਼ਟੀ, (3) ਦੇਵਤਿਆਂ (ਸੂਰਜ ਅਤੇ ਚੰਦਰ) ਦੀ ਵੰਸ਼ਾਵਲੀ, (4) ਮਨੂੰ ਦੇ ਰਾਜਾਂ ਅਤੇ (5) ਸੂਰਜ-ਚੰਦਰ ਬੰਸੀ ਰਾਜਿਆਂ ਦੇ ਕਾਰਨਾਮਿਆਂ ਦਾ ਵਰਨਨ ਹੋਣਾ ਅਵੱਸ਼ਕ ਕਰਾਰ ਦਿੱਤਾ ਗਿਆ ਹੈ। ਪੁਰਾਣਾਂ ਨੂੰ ਕਦੇ ਕਦੇ ਆਮ ਲੋਕਾਂ ਦੇ ਵੇਦ ਵੀ ਕਿਹਾ ਜਾਂਦਾ ਹੈ ਕਿਉਂਕਿ ਇਹਨਾਂ ਵਿਚ ਮਿਥਕ ਕਹਾਣੀਆਂ ਰਾਹੀਂ ਪਾਰੰਪਰਿਕ ਈਸ਼ਵਰਵਾਦੀ ਚੇਤਨਾ ਦੇ ਕਾਫ਼ੀ ਹਵਾਲੇ ਲੋਕਾਂ ਤਕ ਪੁਜਦੇ ਹਨ। ਪਦਮ ਪੁਰਾਣ ਵਿਚ ਇਹ ਕਿਹਾ ਗਿਆ ਹੈ ਕਿ ਪੁਰਾਣਾਂ ਨੂੰ ਸੁਣਨਾ ਵੇਦ ਸੁਣਨ ਦੇ ਤੁੱਲ ਹੈ। ਪੁਰਾਣਾਂ ਵਿਚ ਕਲਾ, ਵਿਆਕਰਨ, ਖੇਤੀ, ਨਾਟਕ, ਕਾਵਿ-ਸ਼ਾਸਤਰ ਆਦਿ ਵਿਸ਼ਿਆਂ ਉਤੇ ਵਿਚਾਰ ਵਟਾਂਦਰੇ ਕੀਤੇ ਗਏ ਹਨ। ਅਨੇਕਾਂ ਚਮਤਕਾਰੀ ਕਹਾਣੀਆਂ ਰਾਹੀਂ ਪੁਰਾਣਾਂ ਵਿਚ ਪਰਮਾਤਮਾ ਦੀ ਭਗਤੀ ਉਤੇ ਵਿਸ਼ੇਸ਼ ਜ਼ੋਰ ਦਿੱਤਾ ਗਿਆ ਹੈ। ਦੇਵਤਿਆਂ ਅਤੇ ਰਿਸ਼ੀਆਂ ਦੀਆਂ ਕਹਾਣੀਆਂ ਕਦੇ ਕਦੇ ਇੰਨੇ ਅੰਧ ਵਿਸ਼ਵਾਸੀ ਪੱਧਰ ਤਕ ਆ ਜਾਂਦੀਆਂ ਹਨ ਕਿ ਉਹਨਾਂ ਨੂੰ ਵੀਹਵੀਂ ਸਦੀ ਦੇ ਕਈ ਸਮਾਜ ਸੁਧਾਰਕਾਂ ਨੇ ਚੰਗਾ ਨਹੀਂ ਮੰਨਿਆ। ਵਿਸ਼ੇਸ ਵਰਨਨਯੋਗ ਤੱਥ ਇਹ ਹੈ ਕਿ ਹਰ ਪੁਰਾਣ ਵਿਚ ਕਿਸੇ ਇਕ ਦੇਵਤੇ ਨੂੰ ਹੀ ਸਰਬ ਉੱਚ ਮੰਨਿਆ ਗਿਆ ਹੈ ਅਤੇ ਉਸ ਦੀ ਪ੍ਰਸੰਸਾ ਕੀਤੀ ਗਈ ਹੈ। ਛੇ ਪੁਰਾਣ ਵਿਸ਼ਨੂੰ, ਛੇ ਬ੍ਰਹਮਾ ਅਤੇ ਛੇ ਸ਼ਿਵ ਨਾਲ ਸੰਬੰਧਿਤ ਮੰਨੇ ਜਾਂਦੇ ਹਨ, ਪਰ ਫਿਰ ਵੀ ਆਮ ਤੌਰ ਤੇ ਵਿਸ਼ਨੂੰ ਦੇ ਅਵਤਾਰ ਹੀ ਸਾਰੇ ਪੁਰਾਣਾਂ ਦਾ ਮੁਖ ਵਿਸ਼ਾ ਹਨ।

### ਵੈਦਿਕ ਪਰੰਪਰਾ ਅਤੇ ਤੰਤ੍ਰ ਸ਼ਾਸਤਰ:

ਵੇਦਾਂ ਸ਼ਾਸਤਰਾਂ ਅਤੇ ਉਪਨਿਸ਼ਦਾਂ ਦੇ ਰੂਪ ਵਿਚ ਚਲੀ ਵੈਦਿਕ ਪਰੰਪਰਾ ਵਿਚ ਬੜੇ ਮਹਾਨ ਭਾਸ਼ਕਾਰ ਅਤੇ ਵਿਆਕਰਨਚਾਰੀਆ ਹੋਏ ਹਨ ਅਤੇ ਇਹਨਾਂ ਸਭ ਨੇ ਸਿੱਧੇ ਜਾਂ ਅਸਿੱਧੇ ਰੂਪ ਵਿਚ ਭਾਰਤ ਦੇ ਮੂਲ ਨਿਵਾਸੀਆਂ ਦੇ ਸੰਕਲਪਾਂ, ਨਿੱਤ-ਕਰਮਾਂ, ਗ੍ਰੰਥਾਂ ਨੂੰ ਆਪਣੀਆਂ ਧਾਰਨਾਵਾਂ ਅਤੇ ਵਿਚਾਰ ਚੌਖਟਿਆਂ ਦੇ ਅਨੁਰੂਪ ਢਾਲਣ ਦੇ ਪੂਰੇ ਯਤਨ ਕੀਤੇ ਹਨ ਅਤੇ ਸਫਲ ਵੀ ਰਹੇ ਹਨ। ਇਸ ਦਾ ਸਭ ਤੋਂ ਵੱਡਾ ਉਦਾਹਰਨ ਤੰਤ੍ਰ ਗ੍ਰੰਥ ਹਨ ਜਿਨ੍ਹਾਂ ਵਿਚੋਂ ਜ਼ਿਆਦਾਤਰ ਨੂੰ ਵੈਦਿਕ ਪਰੰਪਰਾ ਦੇ ਪੈਰੋਕਾਰਾਂ ਨੇ ਹੀਨ ਦਰਸਾਉਣ ਲਈ ਜਾਂ ਤਾਂ ਅਸ਼ਲੀਲਤਾ ਨੂੰ ਇਹਨਾਂ ਵਿਚੋਂ ਲੱਭ ਕੇ ਲੋਕਾਂ ਸਾਮ੍ਹਣੇ ਰੱਖਿਆ ਜਾਂ ਫਿਰ ਇਸ ਨੂੰ ਗੁਹਝ ਸਾਧਨਾ ਕਰਾਰ ਦੇ ਕੇ ਆਮ ਲੋਕਾਂ ਤੋਂ ਦੂਰ ਕਰ ਦਿੱਤਾ। ਤੰਤ੍ਰ ਸ਼ਾਸਤਰਾਂ ਵਿਚੋਂ ਨਿਕਲੀ ਤੰਤ੍ਰ ਵਿਦਿਆ ਅਜੇ ਵੀ ਜ਼ਿਆਦਾਤਰ ਪਾਠਕਾਂ ਵਾਸਤੇ ਉਲਝਣਾਂ ਭਰਪੂਰ ਜਿਹੀ ਗਲਬਾਤ ਹੈ ਜਿਸ ਦੇ ਬਾਰੇ ਸਮਝਣਾ-ਬੁਝਣਾ ਭੈਅ ਉਤਪਾਦਕ ਅਤੇ ਨਾਲ ਹੀ ਨਾਲ ਜਾਦੂ ਟੂਣੇ ਨਾਲ ਸੰਬੰਧਿਤ ਸਮਝਿਆ ਜਾਂਦਾ ਹੈ। ਤੰਤ੍ਰ ਬਾਰੇ ਭਾਰਤੀ ਅਭਾਰਤੀ ਕਈ ਵਿਦਵਾਨਾਂ ਨੇ ਲਿਖਿਆ ਹੈ ਪਰ ਫਿਰ ਵੀ ਇਸਦਾ ਜੋ ਰੂਪ ਲੋਕਾਂ ਸਾਹਮਣੇ ਆ ਸਕਿਆ ਹੈ ਉਹ ਇਹੀ ਹੈ ਕਿ ਤੰਤ੍ਰ ਵਿਦਿਆ ਤਾਂਤ੍ਰਿਕ ਰਿੱਧੀਆਂ ਸਿੱਧੀਆਂ ਤੋਂ ਜ਼ਿਆਦਾ ਕੁਝ ਨਹੀਂ ਸਿਖਾਉਂਦੀ ਅਤੇ ਵੱਧ ਤੋਂ ਵੱਧ ਅਸੀਂ ਇਹ ਜਾਣਦੇ ਹਾਂ ਕਿ ਕਈ ਰਾਜਿਆਂ ਮਹਾਰਾਜਿਆਂ ਨੇ ਆਪਣੀ ਕਾਮਸ਼ਕਤੀ ਵਧਾਉਣ ਵਾਸਤੇ ਕਈ ਤਾਂਤ੍ਰਿਕ ਰੱਖੇ ਹੋਏ ਸਨ ਜਿਹੜੇ ਉਹਨਾਂ ਲਈ ਕਈ ਪ੍ਰਕਾਰ ਦੇ ਜਪ ਤਪ ਅਤੇ ਰਸਾਇਣ ਤਿਆਰ ਕਰਦੇ ਸਨ। ਬਹੁਤ ਘਟ ਸੋਚਿਆ ਗਿਆ ਹੈ ਕਿ ਤੰਤ੍ਰ ਨੂੰ ਇਸ ਨਖਿੱਧ ਰੂਪ ਵਿਚ ਪੇਸ਼ ਕਰਨ ਵਾਲੇ ਲੋਕਾਂ ਦੀ ਮਨਸ਼ਾ ਕੀ ਸੀ ਅਤੇ ਵਾਸਤਵ ਵਿਚ ਤੰਤ੍ਰ ਦਾ ਅਰਥ ਕੀ ਹੈ? ਪੰਡਤ ਗੋਪੀ ਨਾਥ ਕਵੀਰਾਜ, ਸਰ ਜਾਨ ਵੁਡਰਫ, ਪੀ.ਸੀ. ਬਾਗਚੀ, ਸੁਰੇਂਦਰ ਨਾਥ ਦਾਸ ਗੁਪਤਾ, ਮਹਾਮਹੋਪਾਧਿਆਇ ਹਰ ਪ੍ਰਸ਼ਾਦ ਸ਼ਾਸਤਰੀ, ਐਮ.ਪੀ. ਪੰਡਤ, ਮਰਸੀਆ ਇਲਿਆਡੇ, ਨਰੇਂਦ੍ਰ ਨਾਥ ਭੱਟਾਚਾਰਯ ਆਦਿ ਅਜਿਹੇ ਵਿਦਵਾਨ ਹਨ ਜਿਨ੍ਹਾਂ ਨੇ ਤੰਤ੍ਰ ਦੇ ਵੇਦਾਂ ਤੋਂ ਵੀ ਪੁਰਾਣੇ ਜਾਂ ਘਟੋ ਘਟ ਸਮਾਨਾਂਤਰ ਵਿਰਸੇ ਨੂੰ ਘੋਖਿਆ ਪੜਚੋਲਿਆ ਹੈ ਅਤੇ ਤੰਤ੍ਰ ਦੇ ਜਨ ਜੀਵਨ ਅਤੇ ਵਖੋ ਵਖ ਧਰਮਾਂ ਨਾਲ ਜੁੜੇ ਸਹੀ ਰੂਪ ਨੂੰ ਲੋਕਾਂ ਤਕ ਪੁਚਾਇਆ ਹੈ।

### ਤੰਤ੍ਰ ਸ਼ਬਦ ਕੀ ਹੈ?

ਪ੍ਰਾਚੀਨ ਸਾਹਿਤ ਨੂੰ ਘੋਖਿਆਂ ਪੜਚੋਲਿਆਂ ਇਹ ਪਤਾ ਲਗਦਾ ਹੈ ਕਿ ਤੰਤ੍ਰ ਸ਼ਬਦ ਦਾ ਧਾਰਮਿਕ ਜਾਂ ਦਾਰਸ਼ਨਿਕ ਅਰਥ ਵਿਚ ਕਿਧਰੇ ਵੀ ਪ੍ਰਯੋਗ ਨਹੀਂ ਕੀਤਾ ਗਿਆ ਹੈ। ਵੈਦਿਕ ਸਾਹਿਤ ਵਿਚ ਤੰਤ੍ਰ ਨੂੰ ਹੱਥ-ਖੱਡੀ ਦੇ ਅਰਥਾਂ ਵਿਚ ਵਰਤਿਆ ਗਿਆ ਹੈ (ਰਿਗ ਵੇਦ 10. 71.9; ਅਥਰਵ ਵੇਦ 10. 7.42; ਤੈਤ੍ਰੀਯ ਬ੍ਰਾਹਮਣ 2.5.5.3)। ਮੀਮਾਂਸਾ ਪਰੰਪਰਾ ਵਿਚ ਤੰਤ੍ਰ ਦੀ ਵਰਤੋਂ ਕਿਸੇ ਕੰਮ ਵਿਸ਼ੇਸ਼ ਨੂੰ ਕਰਨ ਦੀ ਇਕ ਕਾਰਜ ਵਿਧੀ ਜਾਂ ਕਾਰਜ ਪ੍ਰਣਾਲੀ ਦੇ ਤੌਰ ਤੇ ਕੀਤੀ ਗਈ ਹੈ(ਸ਼ਬਰ ਭਾਸ਼ 1.1.1.)। ਪਾਣਿਨੀ

ਦੇ ਮਹਾਂਭਾਸ਼ ਵਿਚ ਤੰਤ੍ਰ ਸ਼ਬਦ ਵਿਦਿਆ ਦੀ ਇਕ ਸ਼ਾਖਾ ਵਾਸਤੇ ਵਰਤਿਆ ਗਿਆ ਹੈ ਅਤੇ ਕੌਟਿਲਯ, ਚਰਕ ਆਦਿ ਨੀਤੀਕਾਰਾਂ ਅਤੇ ਆਯੁਰਵੇਦਾਚਾਰੀਆ ਨੇ ਤੰਤ੍ਰ ਸ਼ਬਦ ਨੂੰ ਵਿਆਖਿਆਪਰਕ ਸ਼ਬਦਾਵਲੀ ਅਤੇ ਸਿਧਾਂਤਾਂ ਦੇ ਤੌਰ ਤੇ ਵਰਤਿਆ ਹੈ। ਭਾਰਤ ਵਿਚ ਲਿਖੇ ਗਏ ਵਿਗਿਆਨਿਕ ਕਿਸਮ ਦੇ ਸਾਹਿਤ ਨੂੰ ਵੀ ਤੰਤ੍ਰ ਹੀ ਕਿਹਾ ਜਾਂਦਾ ਰਿਹਾ ਹੈ। ਸ਼ੰਕਰਾਚਾਰਯ ਜਦੋਂ ਕਪਿਲ ਮੁਨੀ ਦੇ ਸਾਂਖ ਸ਼ਾਸਤਰ ਨੂੰ 'ਕਪਿਲਸਯ ਤੰਤ੍ਰ' ਅਰਥਾਤ ਕਪਿਲ ਦਾ ਤੰਤ੍ਰ ਜਾਂ ਬੁੱਧ ਧਰਮ ਦੇ ਛਿਨਭੰਗਰਤਾ ਦੇ ਸਿਧਾਂਤ ਨੂੰ 'ਵੈਨਾਸ਼ਿਕ ਤੰਤ੍ਰ' ਕਹਿੰਦਾ ਹੈ ਤਾਂ ਇਉਂ ਪਰਤੀਤ ਹੁੰਦਾ ਹੈ ਕਿ ਕਿਸੇ ਵਿਚਾਰ ਚੌਖਟੇ ਅਥਵਾ ਪੱਧਤੀ ਨੂੰ ਵੀ ਤੰਤ੍ਰ ਹੀ ਕਿਹਾ ਜਾਂਦਾ ਸੀ। ਇਸ ਪ੍ਰਕਾਰ ਅਸੀਂ ਦੇਖਦੇ ਹਾਂ ਕਿ ਪ੍ਰਾਚੀਨ ਸਮਿਆਂ ਵਿਚ ਤੰਤ੍ਰ ਤੋਂ ਭਾਵ ਉਹਨਾਂ ਆਮ ਸਿਧਾਂਤਾਂ ਤੋਂ ਸੀ ਜਿਹੜੇ ਕਿਸੇ ਵੀ ਰਚਨਾ ਦੇ ਆਧਾਰ ਵਿਚ ਕੰਮ ਕਰ ਰਹੇ ਹੁੰਦੇ ਸਨ। ਤੰਤ੍ਰ ਦਾ ਧਾਰਮਿਕ ਸ਼ਬਦਾਵਲੀ ਦੇ ਤੌਰ ਤੇ ਪ੍ਰਯੋਗ ਬਹੁਤ ਬਾਅਦ ਦੀ ਗੱਲ ਹੈ। ਧਾਰਮਿਕ ਅਰਥਾਂ ਵਿਚ ਪਹਿਲਾਂ 'ਤਨਯਤੇ ਵਿਸਤਾਰਯਤੇ ਗਿਆਨਮ ਅਨੇਨਾ ਇਤਿ ਤੰਤ੍ਰ' ਦੇ ਆਧਾਰ ਤੇ ਤੰਤ੍ਰ ਨੂੰ ਉਸ ਰਚਨਾ ਦੇ ਤੌਰ ਤੇ ਜਾਣਿਆ ਗਿਆ ਜਿਹੜੀ ਗਿਆਨ ਦਾ ਪ੍ਰਸਾਰ-ਵਿਸਤਾਰ ਕਰਦੀ ਹੈ। ਇਸ ਤੋਂ ਬਾਅਦ ਦੀ ਅਵਸਥਾ ਵਿਚ ਤੰਤ੍ਰ ਨੂੰ ਤੱਤਸਾਰ(ਸ਼ੁਧ ਗਿਆਨ) ਅਤੇ ਮੰਤ੍ਰ ਨਾਲ ਸੰਬੰਧਿਤ ਕਰ ਦਿੱਤਾ ਗਿਆ ਅਤੇ ਸਰ ਜਾਨ ਵੁਡਰਫ ਦੇ ਅਨੁਸਾਰ ਤੰਤ੍ਰ ਨੂੰ ਹੁਣ ਅਧਿਆਤਮ ਵਿਦਿਆ ਦੀ ਇਕ ਤਕਨੀਕੀ ਬ੍ਰਾਂਚ ਦੇ ਤੌਰ ਤੇ ਜਾਣਿਆ ਜਾਂਦਾ ਹੈ। ਇਸ ਤਰ੍ਹਾਂ ਤੰਤ੍ਰ ਪਹਿਲਾਂ ਕਿਸੇ ਧਰਮ ਪੱਧਤੀ ਦੇ ਅੱਤ ਮਹੱਤਵਪੂਰਨ ਅੰਗ ਦੇ ਤੌਰ ਤੇ ਅਤੇ ਬਾਅਦ ਵਿਚ ਧਰਮਾਂ ਵਿਚ ਪਾਏ ਜਾਣ ਵਾਲੇ ਵਿਸ਼ੇਸ਼ ਸਿਧਾਂਤਾਂ ਅਤੇ ਕਰਮ ਕਾਂਡਾਂ ਦੇ ਤੌਰ ਤੇ ਵਰਤੋਂ ਵਿਚ ਆਉਣਾ ਸ਼ੁਰੂ ਹੋਇਆ। ਤੰਤ੍ਰ ਦੇ ਅਰਥਾਂ ਦੇ ਬਦਲਾਵ ਵਿਚ ਨਿਸ਼ਚੇ ਹੀ ਸਮਾਜਿਕ ਹਾਲਾਤ ਦਾ ਮਹੱਤਵਪੂਰਨ ਰੋਲ ਰਿਹਾ ਹੋਵੇਗਾ ਅਤੇ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਜਨ-ਜੀਵਨ ਨਾਲ ਸੰਬੰਧਿਤ ਇਸ ਵਿਦਿਆ ਦੇ ਅਧਿਐਨ ਨਾਲ ਤਤਕਾਲੀਨ ਸਮਾਜ ਦਾ ਲੇਖਾ ਜੋਖਾ ਸਹਿਜੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।

ਬੇਸ਼ਕ ਬਹੁਤ ਬਾਅਦ ਦੇ ਤੰਤ੍ਰ ਲੇਖਕ ਆਮ ਰਿਵਾਜ ਦੇ ਮੁਤਾਬਿਕ ਤੰਤ੍ਰ ਦੀਆਂ ਜੜ੍ਹਾਂ ਨੂੰ ਵੀ ਵੇਦਾਂ ਵਿਚ ਲੱਭਣ ਦਰਸਾਉਣ ਲਈ ਯਤਨਸ਼ੀਲ ਲਗਦੇ ਹਨ ਪਰ ਵੈਦਿਕ ਪਰੰਪਰਾ ਦੇ ਸਨਾਤਨੀ ਪੈਰੋਕਾਰਾਂ ਨੇ ਤੰਤ੍ਰ ਨੂੰ ਹਮੇਸ਼ਾਂ ਨੀਵੀਂ ਨਜ਼ਰ ਨਾਲ ਹੀ ਵੇਖਿਆ ਹੈ। ਤੰਤ੍ਰ ਦੇ ਅਨੁਯਾਈਆਂ ਨੂੰ ਵੈਦਿਕ ਪਰੰਪਰਾ ਤੋਂ ਪਤਿਤ ਹੋਏ ਲੋਗ ਦਸਿਆ ਗਿਆ ਹੈ ਅਤੇ ਕੂਰਮ ਪੁਰਾਣ ਆਦਿ ਗ੍ਰੰਥਾਂ ਵਿਚ ਤਾਂ ਤੰਤ੍ਰ ਮਤ ਵਾਲਿਆਂ ਨਾਲ ਗਲਬਾਤ ਵੀ ਨਾ ਕਰਨ ਦਾ ਸੁਝਾਉ ਦਿੱਤਾ ਗਿਆ ਹੈ। ਮਨੂੰਸਿਮ੍ਰਤੀ, ਯਾਗਯਵਲਕਯ ਸਿਮ੍ਰਤੀ, ਸ਼ੰਕਰਾਚਾਰਯ ਦੇ ਬ੍ਰਹਮਸੂਤਰ ਦੇ ਭਾਸ਼ ਆਦਿ ਵਿਚ ਵੀ ਤੰਤ੍ਰਗਤ ਨੂੰ ਮਾੜਾ ਹੀ ਜਾਣਿਆ ਗਿਆ ਹੈ। ਵੈਦਿਕ ਪਰੰਪਰਾਵਾਂ ਦਾ ਪਾਲਣ ਬਾਹਰੋਂ ਆਏ ਆਰਯ ਕਰਦੇ ਸਨ ਜਦ ਕਿ

ਤੰਤ੍ਰ ਪਰੰਪਰਾ ਦੇ ਧਾਰਨੀ ਏਥੋਂ ਦੇ ਮੂਲ ਵਸਨੀਕ ਸਨ ਜਿਨ੍ਹਾਂ ਨੂੰ ਬਾਹਰੋਂ ਆਏ ਵਿਅਕਤੀ ਬੇਸ਼ਕ ਅਸਭਿਅ ਅਤੇ ਮਾੜੇ ਤਾਂ ਸਮਝਦੇ ਸਨ ਪਰ ਏਥੋਂ ਦੀਆਂ ਜਨ-ਜਾਤੀਆਂ ਨੂੰ ਪੂਰੀ ਤਰ੍ਹਾਂ ਕਾਬੂ ਹੇਠ ਲਿਆਉਣ ਲਈ ਉਹਨਾਂ ਦੇ ਸਭਿਆਚਾਰ ਅਤੇ ਰਹਿਣ ਸਹਿਣ ਨੂੰ ਅਣਗੌਲਿਆ ਵੀ ਨਹੀਂ ਛੱਡ ਸਕਦੇ ਸਨ। ਜਿਵੇਂ ਈਸਾਈਅਤ ਦੇ ਭਾਰਤ ਵਿਚ ਆਉਣ ਨਾਲ ਵੀ ਕਈ ਨਵੀਆਂ ਸੰਸਥਾਵਾਂ ਹੋਂਦ ਵਿਚ ਆਈਆਂ ਅਤੇ ਈਸਾਈਅਤ ਦੇ ਪ੍ਰਭਾਵ ਤੋਂ ਬਚ ਨਹੀਂ ਸਕੀਆਂ ਉਸੇ ਹੀ ਤਰ੍ਹਾਂ ਆਰੀਆਂ ਨੇ ਵੀ ਆਪਣੇ ਸਿਧਾਂਤ ਏਥੋਂ ਦੀਆਂ ਜਨਜਾਤੀਆਂ ਦੇ ਜੀਵਨ ਅਤੇ ਸਭਿਆਚਾਰ ਉਤੇ ਥੋਪਣੇ ਸ਼ੁਰੂ ਕਰ ਦਿੱਤੇ। ਫਲਸਰੂਪ ਤੰਤ੍ਰ ਗ੍ਰੰਥਾਂ ਵਿਚ ਵੀ ਵੈਦਿਕ ਅਵਧਾਰਨਾਵਾਂ ਦਿਖਾਈ ਦੇਣ ਲਗ ਪਈਆਂ ਅਤੇ ਤੰਤ੍ਰਾਂ ਦਾ ਵੇਦਮੁਖੀ ਹੋਣ ਦਾ ਝਾਉਲਾ ਪੈਣ ਲਗ ਪਿਆ। ਤੰਤ੍ਰ ਦੇ ਅੱਜ ਤਕ ਇਕ ਪਰੰਪਰਾ ਦੇ ਤੌਰ ਤੇ ਬਚੇ ਰਹਿਣ ਦਾ ਮੁਖ ਕਾਰਨ ਇਹ ਹੈ ਕਿ ਬੇਸ਼ਕ ਇਹ ਵੈਦਿਕ ਪਰੰਪਰਾ ਤੋਂ ਵੱਖਰੀ ਇਕ ਸਮਾਨਾਂਤਰ ਪਰੰਪਰਾ ਸੀ ਪਰ ਨਾਲ ਹੀ ਨਾਲ ਇਹ ਜਨ ਜੀਵਨ ਨਾਲ ਬਹੁਤ ਕਰੀਬੀ ਤੌਰ ਤੇ ਜੁੜੀ ਹੋਈ ਸੀ।

ਵੇਦਾਂ ਨੂੰ ਵਸਤੂਪਰਕ ਦ੍ਰਿਸ਼ਟੀਕੋਣ ਤੋਂ ਵੇਖਿਆਂ ਇਹ ਸਹਿਜੇ ਹੀ ਸਪਸ਼ਟ ਹੋ ਜਾਂਦਾ ਹੈ ਕਿ ਅੱਜ ਦੇ ਕਿਸਾਨ ਸਮਾਜ ਵਾਂਗ ਏਥੇ ਵੀ ਅੰਨ ਧਨ ਦੇ ਵਾਧੇ ਲਈ ਜਨ ਜੀਵਨ ਨੂੰ ਸੁਖੀ ਬਨਾਉਣ ਵਾਲੀਆਂ ਵਸਤੂਆਂ ਅਤੇ ਏਥੋਂ ਤਕ ਕਿ ਸੋਮਰਸ(ਸ਼ਰਾਬ)ਕਢਣ ਤਕ ਦੇ ਵਿਸਤ੍ਰਿਤ ਵੇਰਵੇ ਹਨ। ਵੇਦਾਂ ਵਿਚ ਕੁਝ ਮੰਤ੍ਰਾਂ ਦੇ ਆਧਾਰ ਤੇ ਬ੍ਰਹਮ ਵਿਦਿਆ ਜਾਂ ਪਰਾ ਵਿਦਿਆ ਲੱਭਣ ਦਾ ਸਿਹਰਾ ਵਰਣ ਵਿਵਸਥਾ ਨੂੰ ਆਪਣੇ ਸੁਆਰਥਾਂ ਲਈ ਵਰਤਣ ਵਾਲੇ ਬਹੁਤ ਬਾਅਦ ਦੇ ਰਾਜਪੁਰੋਹਿਤਾਂ ਅਤੇ ਸ਼ੰਕਰਾਚਾਰਯ ਵਰਗੇ ਧੁਰੰਧਰ ਵਿਦਵਾਨਾਂ ਦੇ ਸਿਰ ਜਾਂਦਾ ਹੈ। ਤੰਤ੍ਰ ਸ਼ਾਸਤਰਾਂ, ਜਿਨ੍ਹਾਂ ਵਿਚ ਚਿਕਿਤਸਾ ਸ਼ਾਸਤਰ ਵੀ ਆਉਂਦੇ ਹਨ, ਵਿਚ ਵੀ ਦੈਨਿਕ ਜੀਵਨ ਦੀਆਂ ਲੋੜਾਂ ਨੂੰ ਪੂਰਿਆਂ ਕਰਨ ਲਈ ਵਿਧੀ ਵਿਧਾਨ ਦਿੱਤੇ ਹਨ ਪਰ ਏਥੋਂ ਦੇ ਮੂਲ ਨਿਵਾਸੀ ਵਰਣ ਆਸ਼ਰਮ ਸਿਸਟਮ ਤੋਂ ਅਨਜਾਣ ਸਨ। ਤੰਤ੍ਰਾਂ ਵਿਚ ਜਾਤ ਪਾਤ ਨੂੰ ਮੂਲੋਂ ਹੀ ਅਸਵੀਕਾਰ ਕੀਤਾ ਗਿਆ ਹੈ ਅਤੇ ਕਿਤੇ ਵੀ ਇਹ ਜ਼ਿਕਰ ਨਹੀਂ ਮਿਲਦਾ ਕਿ ਜੇ ਨੀਵਾਂ ਕੰਮ ਕਰਨ ਵਾਲਾ ਆਪਣੀ ਪੱਧਰ ਉਚੀ ਕਰਨ ਲਈ ਲਿਖਦਾ-ਪੜ੍ਹਦਾ ਜਾਂ ਹੋਰ ਤਰੀਕੇ ਨਾਲ ਗਿਆਨ ਉਪਾਰਜਨ ਦੀ ਕੋਸ਼ਿਸ਼ ਕਰਦਾ ਹੈ ਤਾਂ ਉਸ ਦੇ ਕੰਨਾਂ ਵਿਚ ਪਿਘਲਿਆ ਸੀਸਾ ਪਾ ਦਿੱਤਾ ਜਾਵੇ, ਜਾਂ ਫਿਰ ਕਿਸੇ ਏਕਲਵਯ ਦਾ ਸ਼ਸਤਰ ਵਿਦਿਆ ਵਿਚ ਨਿਪੁੰਨ ਹੋਣ ਕਾਰਨ ਅੰਗੂਠਾ ਕੱਟ ਲਿਆ ਜਾਵੇ ਅਤੇ ਜਾਂ ਕਿਸੇ ਸ਼ੰਬੂਕ ਦਾ ਤਪੱਸਿਆ ਕਰਕੇ ਸ਼ਕਤੀਸ਼ਾਲੀ ਬਣਨ ਦੀ ਲਾਲਸਾ ਕਾਰਨ ਸਿਰ ਧੜ ਤੋਂ ਅਲਗ ਕਰ ਦਿੱਤਾ ਜਾਵੇ। ਤੰਤ੍ਰਾਂ ਵਿਚ ਸਾਨੂੰ ਇਹ ਨਹੀਂ ਮਿਲਦਾ ਕਿ ਆਮ ਆਦਮੀ ਨੂੰ ਆਵਾਗਵਨ ਦੇ ਗੇੜ ਦੇ ਡਰ ਵਿਚ ਪਾਈ ਰਖਿਆ ਜਾਵੇ ਅਤੇ ਉਸ ਦੇ ਮੌਜੂਦਾ ਜੀਵਨ ਨੂੰ ਕਰਮ ਫਲ ਦੇ ਸਿਧਾਂਤ

ਦੁਆਰਾ ਸਮਝਾ ਕੇ ਉਸ ਨੂੰ ਕੋਹਲੂ ਦੇ ਬੈਲ ਵਾਂਗ ਅੱਖਾਂ ਉਤੇ ਖੋਪੇ ਬਨ ਕੇ ਜੋਈ ਰਖਿਆ ਜਾਵੇ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਬੋਧੀ-ਜੈਨੀ ਮਤ, ਜਿਹੜੇ ਬ੍ਰਾਹਮਣਵਾਦੀਆਂ ਦੀ ਵੈਦਿਕ ਵਿਆਖਿਆ ਦੇ ਵਿਰੋਧ ਵਿਚ ਪੈਦਾ ਹੋਏ ਸਨ, ਉਹਨਾਂ ਦੇ ਰਾਜੇ ਅਤੇ ਸਾਮੰਤ ਵੀ ਨਿੱਜੀ ਹਿਤਾਂ ਦੀ ਪੂਰਤੀ ਲਈ ਵਰਣ ਵਿਵਸਥਾ ਨੂੰ ਚਲਾਈ ਰਖਣ ਵਿਚ ਹੀ ਆਪਣਾ ਹਿੱਤ ਸਮਝਦੇ ਰਹੇ ਹਨ। ਵੈਦਿਕ ਪਰੰਪਰਾ ਵਿਚ ਸਾਨੂੰ ਬ੍ਰਾਹਮਣ ਜਾਂ ਕਿਤੇ ਕਿਤੇ ਬ੍ਰਹਮ ਰਿਸ਼ੀ ਬਣੇ ਕਸ਼ਤਰੀਆਂ ਤੋਂ ਇਲਾਵਾ ਕੋਈ ਸ਼ੂਦਰ ਅਧਿਆਤਮ ਦਾ ਉਪਦੇਸ਼ ਦੇਣ ਵਾਲਾ ਨਹੀਂ ਲਭਦਾ ਪਰ ਤੰਤ੍ਰ ਵਿਚ ਅਸੀਂ ਦੇਖਦੇ ਹਾਂ ਕਿ ਲਗਪਗ ਸਾਰੇ ਤਾਂਤ੍ਰਿਕ ਸਿੱਧ ਨਾਥ ਅਖੌਤੀ ਨੀਵੀਂਆਂ ਜਾਤਾਂ ਨਾਲ ਸੰਬੰਧਿਤ ਹਨ। ਮੀਨ ਨਾਥ ਜਾਂ ਮਛੰਦਰ ਨਾਥ ਮਛੂਆਰਾ ਸੀ ਅਤੇ ਗੋਰਖ ਨਾਥ ਵੀ ਮਲਾਹ ਅਥਵਾ ਮਾਛੀ ਹੀ ਸੀ। ਹਾਡੀਪਾ ਜਾਂ ਜਲੰਧਰ ਨਾਥ ਜਾਲ ਬਣਾਉਣ ਵਾਲਾ ਸੀ। ਇਕ ਹੋਰ ਪਰੰਪਰਾ ਦੇ ਅਨੁਸਾਰ ਇਹ ਰਾਣੀ ਮੈਨਾਮਤੀ ਦੀ ਘੁੜਸਾਲ ਵਿਚ ਸਫਾਈ ਸੇਵਕ ਸੀ। ਚਰਪਟੀ ਨੂੰ ਝੀਊਰ ਮੰਨਿਆ ਜਾਂਦਾ ਹੈ। ਏਸੇ ਤਰ੍ਹਾਂ ਹੋਰ ਚੁਰਾਸੀ ਸਿੱਧ ਵੀ ਨੀਵੀਂਆਂ ਸ਼੍ਰੇਣੀਆਂ ਨਾਲ ਸੰਬੰਧਿਤ ਸਨ। ਇਹਨਾਂ ਵਿਚੋਂ ਕਈ ਸਿੱਧ ਤੰਤ੍ਰ ਸ਼ਾਸਤਰਾਂ ਦੇ ਰਚਨਾਹਾਰ ਵੀ ਸਨ ਅਤੇ ਅਸੀਂ ਅੱਜ ਵੀ ਦੇਖਦੇ ਹਾਂ ਕਿ ਮੌਜੂਦਾ ਭਾਰਤੀ ਚਿਕਿਤਸਾ ਸ਼ਾਸਤਰ ਜਾਂ ਆਯੁਰਵੇਦ ਵਿਚ ਜਿਹੜਾ ਇਹ ਮੂਲ ਸਿਧਾਂਤ ਹੈ ਕਿ ਇਸ ਪਿੰਡ(ਸਰੀਰ) ਵਿਚ ਹੀ ਬ੍ਰਹਮੰਡ ਮੌਜੂਦ ਹੈ ਇਕ ਤਾਂਤ੍ਰਿਕ ਸਿਧਾਂਤ ਹੈ। ਇਸ ਸਿਧਾਂਤ ਦਾ ਸਿੱਧਾ ਅਤੇ ਸਰਲ ਆਧਾਰ ਇਹ ਹੈ ਕਿ ਪੰਜ ਤੱਤਾਂ ਤੋਂ ਬਣਿਆ ਸਰੀਰ ਇਹਨਾਂ ਪੰਜ ਤੱਤਾਂ ਦੇ ਸਮੁੱਚੇ ਮੇਲ ਵਾਯੂਮੰਡਲ ਤੋਂ ਅਪ੍ਰਭਾਵਿਤ ਕਿਵੇਂ ਰਹਿ ਸਕਦਾ ਹੈ? ਇਹਨਾਂ ਪੰਜ ਤੱਤਾਂ ਦੇ ਸੁਮੇਲ ਪਿੱਛੇ ਕੰਮ ਕਰਦੇ ਨੇਮਾਂ ਨੂੰ ਜੇ ਲਭ ਲਿਆ ਜਾਵੇ ਤਾਂ ਪੰਜ ਭੂਤਕ ਸਰੀਰ ਨੂੰ ਵੀ ਸਹਿਜੇ ਹੀ ਠੀਕ ਅਤੇ ਮਜ਼ਬੂਤ ਕੀਤਾ ਜਾ ਸਕਦਾ ਹੈ। ਇਸ ਪੱਖੋਂ ਅਸੀਂ ਤੰਤ੍ਰ ਸ਼ਾਸਤਰਾਂ ਨੂੰ ਵਿਗਿਆਨ ਦੇ ਗ੍ਰੰਥ ਤਾਂ ਕਹਿ ਸਕਦੇ ਹਾਂ ਪਰ ਇਹਨਾਂ ਨੂੰ ਅਜੇ ਵੀ ਮਾਮੂਲੀ ਟੂਣੇ ਟਾਮਣੇ ਕਰਨ ਕਰਾਉਣ ਪੜ੍ਹਾਉਣ ਵਾਲੀਆਂ ਰਚਨਾਵਾਂ ਕਹੀ ਜਾਣਾ ਸਾਡੀ ਉਸੇ ਹੀ ਪੁਰਾਤਨ ਮਨੋਬਿਰਤੀ ਦਾ ਪ੍ਰਗਟਾਵਾ ਹੋਵੇਗੀ ਜਿਸ ਦੇ ਵੱਸ ਪ੍ਰਾਚੀਨ ਆਰੀਆਂ ਨੇ ਇਥੋਂ ਦੇ ਮੂਲ ਨਿਵਾਸੀਆਂ ਦੇ ਸਭਿਆਚਾਰ ਦਾ ਮਖੌਲ ਉਡਾਇਆ ਅਤੇ ਇਹਨਾਂ ਨੂੰ ਅਸੁਰ ਅਤੇ ਆਪਣੇ ਆਪ ਨੂੰ ਦੇਵਤੇ ਮੰਨ ਲਿਆ। ਇਸ ਵਿਚ ਸੰਦੇਹ ਨਹੀਂ ਹੈ ਕਿ ਤੰਤ੍ਰ ਪਰੰਪਰਾ ਨਾਲ ਸੰਬੰਧਿਤ ਲੋਕ ਜਾਤ ਪਾਤ ਦੇ ਵਿਰੋਧੀ, ਇਕੋ ਜਗ੍ਹਾ ਬੈਠ ਕੇ ਇਕੱਠੇ ਭੋਜਨ ਕਰਨ ਵਾਲੇ ਅਤੇ ਇਸਤ੍ਰੀ ਨੂੰ ਬਹੁਤ ਉੱਚਾ ਦਰਜਾ ਦੇਣ ਵਾਲੇ ਅਤੇ ਪਰਮ ਸ਼ਕਤੀਮਾਨ ਪਰਮਾਤਮਾ ਤਕ ਮੰਨਣ ਵਾਲੇ ਲੋਕ ਸਨ। ਇਸ ਦਾ ਉਦਾਹਰਨ ਸਾਂਖ ਸ਼ਾਸਤਰ ਹੈ ਜਿਹੜਾ ਮੂਲ ਰੂਪ ਵਿਚ ਤੰਤ੍ਰ ਦੀ ਸੁਰ ਨੂੰ ਉੱਚਾ ਕਰਨ ਵਾਲਾ ਸ਼ਾਸਤਰ ਸੀ ਜਿਸ ਵਿਚ ਪ੍ਰਕ੍ਰਿਤੀ(ਇਸਤ੍ਰੀ) ਨੂੰ ਸਰਬ ਸ਼ਕਤੀਮਾਨ ਅਤੇ ਪੁਰਸ਼ ਨੂੰ ਕੁੱਝ ਵੀ ਕਰਨ ਦੇ ਅਸਮਰਥ ਦਿਖਾਇਆ ਗਿਆ ਹੈ। ਵੈਦਿਕ ਪਰੰਪਰਾ ਪੱਕੇ ਪੈਰੀਂ ਸਥਾਪਿਤ ਕਰਨ ਵਾਲੇ

ਸ਼ੰਕਰਾਚਾਰਯ ਅਤੇ ਵਿਗਿਆਨ ਭਿਕਸ਼ੂ ਨੇ ਸ਼ਾਂਖ ਸ਼ਾਸਤਰ ਦੇ ਵਿਗਿਆਨਿਕ ਦ੍ਰਿਸ਼ਟੀਕੋਣ ਨੂੰ ਆਪਣਾ ਸਭ ਤੋਂ ਵੱਡਾ ਵਿਰੋਧੀ ਸ਼ਤਰੂ ਮੰਨਿਆ ਹੈ। ਸ਼ੰਕਰਾਚਾਰਯ ਆਪਣੇ ਸ਼ਾਰੀਰਿਕ ਭਾਸ਼(.1.1.) ਵਿਚ ਕਹਿੰਦੇ ਹਨ ਕਿ ਕਪਿਲ ਦਾ ਸਿਧਾਂਤ(ਸ਼ਾਂਖ ਸ਼ਾਸਤਰ) ਕੇਵਲ ਵੇਦ ਵਿਰੋਧੀ ਹੀ ਨਹੀਂ ਹੈ ਬਲਕਿ ਮਨੂੰ ਆਦਿਕ ਉਹਨਾਂ ਵਿਅਕਤੀਆਂ ਦਾ ਵੀ ਵਿਰੋਧੀ ਹੈ ਜਿਹੜੇ ਵੈਦਿਕ ਪਰੰਪਰਾ ਦੇ ਧਾਰਨੀ ਹਨ। ਇਸ ਲਈ ਵੇਦਾਂਤ ਦੇ ਕਥਨਾਂ ਦੀ ਸਥਾਪਤੀ ਅਤੇ ਪ੍ਰਚਾਰ ਲਈ ਸਾਂਖ ਅਤੇ ਏਸੇ ਤਰ੍ਹਾਂ ਦੇ ਹੋਰ ਸਿਸਟਮਾਂ ਨੂੰ ਸੁਧਾਰਨਾ ਪਏਗਾ। ਡਾ. ਨਰੇਂਦ੍ਰ ਨਾਥ ਭੱਟਾਚਾਰਯ ਦੇ ਅਨੁਸਾਰ ਏਸੇ ਲਈ ਪੱਕੇ ਵੇਦਾਂਤੀ ਵਿਗਿਆਨ-ਭਿਕਸ਼ੂ ਨੇ ਆਪਣੇ ਸ਼ਾਂਖ ਸੂਤ੍ਰ ਦੀ ਭੂਮਿਕਾ ਵਿਚ ਖੁਲ੍ਹ ਕੇ ਆਖਿਆ ਹੈ ਕਿ ਉਸ ਦਾ ਉਦੇਸ਼ ਸ਼ਾਂਖ ਸ਼ਾਸਤਰ ਦੀ ਸ਼ੁੱਧੀ ਕਰਨਾ ਹੈ ਅਤੇ ਉਸ ਨੇ ਇਹ ਕੰਮ ਸਾਂਖ ਸ਼ਾਸਤਰ ਨੂੰ ਵੇਦਾਂਤਿਕ ਸਿਧਾਂਤਾਂ ਨਾਲ ਲੱਦ ਕੇ ਪੂਰਾ ਕੀਤਾ ਹੈ। ਸਾਂਖ ਨੂੰ ਵੇਦਾਂਤ ਦੀ ਹੀ ਇਕ ਸ਼ਾਖਾ ਸਿੱਧ ਕਰਨ ਲਈ ਆਪਣੀ 'ਸਾਂਖ ਕਾਰਿਕਾ' ਦੀ ਟੀਕਾ ਵਿਚ ਸ਼ੰਕਰਾਚਾਰਯ ਦੇ ਗੁਰੂ ਗੌੜਪਾਦ ਨੇ ਇਹ ਵੀ ਯਤਨ ਕੀਤਾ ਹੈ ਕਿ ਸਾਂਖ ਦੇ ਅਨੇਕਾਂ ਪੁਰਸ਼ਾਂ ਅਤੇ ਇਕ ਪ੍ਰਕ੍ਰਿਤੀ ਦੇ ਸਿਧਾਂਤਾਂ ਵਿਚੋਂ ਪੁਰਸ਼ ਨੂੰ ਇਕ ਹੀ ਸਿੱਧ ਕੀਤਾ ਜਾਏ ਤਾਂ ਕਿ ਇਹ ਵੈਦਿਕ ਬ੍ਰਹਮ ਦੀ ਧਾਰਨਾ ਦੇ ਅਨੁਕੂਲ ਬਣ ਸਕੇ। ਇਹੋ ਹਾਲ ਤਰਕ ਭਰਪੂਰ ਨਯਾਯ ਵੈਸ਼ੇਸ਼ਿਕ ਅਤੇ ਜੈਨ ਗ੍ਰੰਥਾਂ ਦਾ ਹੋਇਆ। ਬਾਅਦ ਵਿਚ ਕਈ ਮਹਾਂਯਾਨੀ ਬੋਧੀ ਤਰਕ ਸ਼ਾਸਤਰੀ ਵੀ ਏਸੇ ਪਾਸੇ ਲਗ ਗਏ ਅਤੇ ਇਸ ਤਰ੍ਹਾਂ ਤੰਤ੍ਰ ਪਰੰਪਰਾ ਦੇ ਸਾਹਿਤ ਦੀ ਆਪਣੀਆਂ ਲੋੜਾਂ ਅਨੁਸਾਰ ਪੂਰੀ ਸੋਧ ਸੁਧਾਈ ਕਰ ਦਿੱਤੀ ਗਈ। ਕਾਲਾਂਤਰ ਵਿਚ ਤੰਤ੍ਰ ਪਰੰਪਰਾ ਵਿਚ ਵੀ ਬ੍ਰਾਹਮਣੀ ਪਰੰਪਰਾ ਦੇ ਪ੍ਰਭਾਵ ਕਾਰਨ ਸ਼੍ਰੇਣੀਆਂ ਬਣ ਗਈਆਂ ਅਤੇ ਊਚ-ਨੀਚ ਦੇ ਵਿਚਾਰ ਕੀਤੇ ਜਾਣ ਲਗ ਪਏ। ਤੰਤ੍ਰ ਦੇ ਲਾਭਦਾਇਕ ਵਿਗਿਆਨਿਕ ਪੱਖ ਨੂੰ ਭੁਲਾ ਦਿੱਤਾ ਗਿਆ ਅਤੇ ਇਸ ਨੂੰ ਬ੍ਰਾਹਮਣੀ ਪਰੰਪਰਾ ਵਿਚ ਹੀ ਜ਼ਜ਼ਬ ਕਰ ਕੇ ਇਸ ਦੇ ਅਜਿਹੇ ਪੱਖਾਂ ਨੂੰ ਉਛਾਲਿਆ ਗਿਆ ਜਿਹੜੇ ਰਿੱਧੀਆਂ-ਸਿੱਧੀਆਂ ਅਤੇ ਕਾਮਵਾਸਨਾ ਨਾਲ ਹੀ ਸੰਬੰਧਿਤ ਸਨ। ਤੰਤ੍ਰ ਨਾਲ ਵੀ ਉਹੀ ਵਿਹਾਰ ਕੀਤਾ ਗਿਆ ਜਿਹੜਾ ਬੁੱਧ ਨੂੰ ਵਿਸ਼ਨੂੰ ਦਾ ਅਵਤਾਰ ਮੰਨਣ ਦੇ ਨਾਲ-ਨਾਲ ਬੁੱਧ ਨੂੰ ਲੋਕਾਂ ਦੀ ਬੁੱਧੀ ਭ੍ਰਿਸ਼ਟ ਕਰਨ ਲਈ ਆਇਆ ਅਵਤਾਰ ਕਹਿ ਕੇ ਕੀਤਾ ਗਿਆ। ਨਤੀਜਾ ਸਾਫ਼ ਸੀ; ਬੁੱਧ ਨੂੰ ਅਪਨਾ ਲਿਆ ਗਿਆ ਅਤੇ ਬੁੱਧ ਧਰਮ ਤੋਂ ਬਚਣ ਲਈ ਵੀ ਹਿਦਾਇਤ ਦੇ ਦਿੱਤੀ ਗਈ। ਸਰ ਚਾਰਲਸ ਇਲੀਅਟ ਆਪਣੀ ਪੁਸਤਕ *'ਹਿੰਦੂਇਜ਼ਮ ਐਂਡ ਬੁੱਧਿਜ਼ਮ'* ਵਿਚ ਤੰਤ੍ਰ ਦੇ ਮੁਖੀ ਸਿਧਾਂਤਾਂ ਬਾਰੇ ਚਰਚਾ ਕਰਦੇ ਹੋਏ ਕਹਿੰਦੇ ਹਨ ਕਿ 'ਆਪਣੇ ਵਿਸ਼ੇਸ਼ ਕਰਮਕਾਂਡਾਂ ਤੋਂ ਇਲਾਵਾ ਤੰਤ੍ਰ ਦੇ ਆਮ ਸਿਧਾਂਤ ਉਦਾਰਵਾਦੀ ਅਤੇ ਸੂਝਪਰਕ ਹਨ। ਇਹਨਾਂ ਵਿਚ ਜਾਤ ਬੰਧਨ ਘਟ ਤੋਂ ਘਟ ਹਨ; ਯਾਤਰਾਵਾਂ ਤੇ ਰੋਕ ਨਹੀਂ; ਇਸਤਰੀਆਂ ਦਾ ਸਤਿਕਾਰ ਕੀਤਾ ਜਾਂਦਾ ਹੈ, ਜਵਾਨ ਵਿਧਵਾਵਾਂ ਮੁੜ ਵਿਆਹ

ਕਰ ਲੈਂਦੀਆਂ ਹਨ ਅਤੇ ਇਸਤਰੀ ਨੂੰ ਮਾਰਨਾ ਬੱਜਰ ਅਪਰਾਧ ਮੰਨਿਆ ਜਾਂਦਾ ਹੈ। ਵੇਸਵਾਵਿਰਤੀ ਦੀ ਨਿੰਦਿਆ ਕੀਤੀ ਜਾਂਦੀ ਹੈ। ਇਕ ਪਾਸੇ ਜਦੋਂ ਕਿ ਈਸਾਈ ਧਰਮ ਤੇ ਆਪਣੀ ਉਚੇਰੀ ਰਹਿਤ ਮਰਿਆਦਾ ਨੂੰ ਕੇਵਲ ਗਿਰਜਾ ਘਰਾਂ ਅਤੇ ਐਤਵਾਰਾਂ ਤਕ ਹੀ ਸੀਮਿਤ ਕਰ ਲੈਣ ਦਾ ਦੋਸ਼ ਲਾਇਆ ਜਾਂਦਾ ਹੈ ਤੰਤ੍ਰ ਵਿਚ ਸਭ ਕੁਝ ਇਸ ਦੇ ਉਲਟ ਹੈ। ਮੰਦਰਾਂ ਤੋਂ ਬਾਹਰ ਇਹਨਾਂ (ਤੰਤ੍ਰ ਮਤ ਨੂੰ ਮੰਨਣ ਵਾਲਿਆਂ) ਦੀ ਨੈਤਿਕਤਾ ਬਹੁਤ ਉਚੀ ਹੈ।'

**ਯੋਗ ਮਤ**

ਉਪਨਿਸ਼ਦਾਂ ਦੇ ਰਿਸ਼ੀਆਂ ਨੇ, ਜਿਹੜੇ ਜ਼ਰੂਰ ਭਾਰਤ ਦੇ ਮੂਲ ਕਬੀਲਾਈ ਪ੍ਰਬੰਧ ਵਿਚੋਂ ਉਠੈ ਹੋਣਗੇ, ਕਿਤੇ ਕਿਤੇ ਬੜੇ ਸਾਹਸਪੂਰਵਕ ਵੇਦ, ਵੇਦਾਂਗ ਅਤੇ ਸਾਰੇ ਬੌਧਿਕ ਗਿਆਨ ਨੂੰ ਅਵਿਦਿਆ, ਅਪਰਾ ਵਿਦਿਆ ਜਾਂ ਨੀਵਾਂ ਗਿਆਨ ਕਿਹਾ ਹੈ(ਮੁੰਡਕ ਉਪ. 1.1.5)। ਕੇਵਲ ਉਸ ਵਿਦਿਆ ਨੂੰ ਉਹ ਪਰਾ-ਵਿਦਿਆ ਜਾਂ ਸੱਚਾ ਗਿਆਨ ਕਹਿੰਦੇ ਹਨ ਜਿਸ ਦੁਆਰਾ ਪਰਮ ਸੱਚ ਦਾ ਸਿੱਧਾ, ਸਾਖਿਆਤਕਾਰੀ ਅਨੁਭਵ ਪ੍ਰਾਪਤ ਹੁੰਦਾ ਹੈ। ਇਹ ਪਰਾ ਵਿਦਿਆ ਯੋਗ ਵਿਦਿਆ ਮੰਨੀ ਜਾਂਦੀ ਹੈ ਜਿਹੜੀ ਕਿ ਪਰਮ ਸਤਿ ਵੱਲ ਵਧਣ ਦਾ ਅਧਿਆਤਮਿਕ ਮਾਰਗ ਦੱਸੀ ਜਾਂਦੀ ਹੈ ਅਤੇ ਜਿਹੜੀ ਸ਼ਾਸਤਰ ਨੂੰ ਵਿਹਾਰਿਕ ਰੂਪ ਵਿਚ ਪੇਸ਼ ਕਰਦੀ ਹੈ। ਇਸ ਅਧਿਆਤਮਿਕ ਪਹੁੰਚ ਮਾਰਗ ਦੇ ਅੰਤਰਗਤ ਉਹ ਸਰੀਰਿਕ ਅਤੇ ਮਨੋਵਿਗਿਆਨਿਕ ਕਿਰਿਆਵਾਂ ਮੰਨੀਆਂ ਜਾਂਦੀਆਂ ਹਨ ਜਿਹਨਾਂ ਦੀ ਵਰਤੋਂ ਸਮਾਧੀ ਦੇ ਰਾਹੀਂ ਮਨੁੱਖ ਦੇ ਪਰਮ ਅੰਦਰੂਨੀ ਤੱਤ ਸਾਰ ਨੂੰ ਲੱਭਣ ਲਈ ਕੀਤੀ ਜਾਂਦੀ ਹੈ। 'ਜੀਵਾਤਮਾ ਹੀ ਪਰਮਾਤਮਾ ਹੈ' ਦਾ ਅਨੁਭਵ ਹੀ ਸਮਾਧੀ ਅਤੇ ਯੋਗ ਨਹੀਂ ਬਲਕਿ ਇਹ ਅਨੁਭਵ ਪ੍ਰਾਪਤੀ ਦਾ ਇਕ ਸਾਧਨ ਹੈ।

ਸੰਸਕ੍ਰਿਤ ਦੀ ਮੂਲ ਧਾਤੂ 'ਯੁਜ' ਅਰਥਾਤ ਜੋੜਨਾ ਤੋਂ ਨਿਕਲੇ ਸ਼ਬਦ ਯੋਗ ਨੂੰ ਕਾਲਾਂਤਰ ਵਿਚ ਕਈ ਅਰਥ ਪ੍ਰਾਪਤ ਹੋਏ ਹਨ। ਕੁਲਾਰਣਵ ਤੰਤ੍ਰ(9. 30) ਵਿਚ ਕਿਹਾ ਗਿਆ ਹੈ ਕਿ ਨਾ ਤਾਂ ਸਰੀਰ ਵਿਚਲੇ ਕਮਲਾਂ ਦਾ ਆਧਾਰ ਅਤੇ ਨਾ ਹੀ ਨੱਕ ਦੀ ਨੋਕ ਤੇ ਦ੍ਰਿਸ਼ਟੀ ਗੱਡਣਾ ਯੋਗ ਹੈ, ਯੋਗ ਤਾਂ ਜੀਵਾਤਮਾ ਅਤੇ ਪਰਮਾਤਮਾ ਦੀ ਏਕਾਤਮਤਾ ਹੈ। ਕਦੀ ਕਦੀ ਯੋਗ 'ਤਰੀਕੇ' ਦੇ ਤੌਰ ਤੇ ਅਤੇ ਜ਼ਿਆਦਾਤਰ 'ਜੂਲਾ ਬੰਨ੍ਹ ਕੇ ਵਾਹੁਣ' ਦੇ ਅਰਥਾਂ ਵਿਚ ਆਇਆ ਹੈ। ਉਪਨਿਸ਼ਦਾਂ ਅਤੇ ਗੀਤਾ ਦੇ ਅਨੁਸਾਰ ਸੰਸਾਰਿਕ ਪਾਪ-ਪੂਰਨ ਹਾਲਾਤ ਵਿਚ ਲੀਨ ਹੋ ਜਾਣ ਕਾਰਨ ਆਤਮਾ ਪਰਮ-ਆਤਮਾ ਤੋਂ ਵਿਛੜ ਜਾਂਦੀ ਹੈ ਅਤੇ ਅਧਿਆਤਮਿਕ ਮਿਲਾਪ ਰਾਹੀਂ ਚੇਤਨਾ ਨੂੰ ਉਸ ਪਰਮ ਚੇਤਨਾ ਨਾਲ ਜੋੜਨ ਲਈ ਯੋਗ ਉਹ ਪੱਧਤੀ ਵੀ ਮੰਨੀ ਜਾਂਦੀ ਹੈ ਜਿਸ ਰਾਹੀਂ ਮਨ ਅਤੇ ਇੰਦਰੀਆਂ ਕਾਬੂ ਵਿਚ ਰਖੀਆਂ ਜਾਣ। ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ ਸਮਾਧੀ ਨੂੰ ਵੀ ਯੋਗ ਮੰਨਿਆ ਜਾਂਦਾ ਹੈ ਪਰ ਜ਼ਿਆਦਾਤਰ ਯੋਗ ਦਾ ਪ੍ਰਯੋਗ ਸਮਾਧੀ ਨੂੰ ਪ੍ਰਾਪਤ ਕਰਨ ਦੇ ਤਰੀਕੇ ਵਜੋਂ

ਕੀਤਾ ਜਾਂਦਾ ਹੈ। ਪਤੰਜਲਿ ਇਹ ਦਸਦਾ ਹੈ ਕਿ ਯੋਗ ਮਨੁੱਖੀ ਸੁਭਾਅ ਦੇ ਵਿਭਿੰਨ ਤੱਤਾਂ ਨੂੰ ਕੰਟਰੋਲ ਕਰਨ ਲਈ ਅਤੇ ਪੂਰਨਤਾ ਪ੍ਰਾਪਤ ਕਰਨ ਲਈ ਇਕ ਯੋਜਨਾਬੱਧ ਪ੍ਰਯਤਨ ਹੈ। ਕਈ ਵਿਦਵਾਨ ਇਹ ਵੀ ਮੰਨਦੇ ਹਨ ਕਿ ਯੋਗ ਦਾ ਮੁਖ ਅਰਥ ਅਨੁਸ਼ਾਸਨ ਹੈ ਅਤੇ ਗੌਣ ਰੂਪ ਵਿਚ ਇਹ 'ਮਿਲਾਪ' ਅਰਥ ਵਿਚ ਵਰਤਿਆ ਜਾਂਦਾ ਹੈ ਕਿਉਂਕਿ ਇਹ ਇਕ ਬੜਾ ਮਹੱਤਵਪੂਰਨ ਤੱਥ ਹੈ ਕਿ ਆਮ ਤੌਰ ਤੇ ਕਿਹਾ ਜਾਂਦਾ ਕਿ ਆਤਮਾ ਮੁਕਤ ਹੋ ਕੇ ਬ੍ਰਹਮ 'ਕੋਲ ਜਾਂਦੀ ਹੈ', ਬ੍ਰਹਮ ਨੂੰ 'ਪ੍ਰਾਪਤ ਕਰਦੀ ਹੈ', ਅਥਵਾ ਬ੍ਰਹਮ ਦਾ 'ਸਾਖਿਆਤਕਾਰ ਕਰਦੀ ਹੈ'। ਅਗਰ ਆਤਮਾ ਅਤੇ ਪਰਮਾਤਮਾ ਦੀ ਇਕਰੂਪਤਾ, ਤਦਾਤਮਤਾ, ਦਰਸਾਉਣੀ ਹੋਵੇ ਤਾਂ ਸ਼ਬਦ 'ਯੋਗ' ਨਹੀਂ ਬਲਕਿ 'ਸਾਮਯਤਾ' ਵਰਤਿਆ ਜਾਂਦਾ ਹੈ। ਮੁੰਡਕ ਉਪਨਿਸ਼ਦ ਵਿਚ ਮਿਲਾਪ ਦੇ ਭਾਵ ਨੂੰ ਯੋਗ ਰਾਹੀਂ ਨਹੀਂ ਬਲਕਿ 'ਸਾਮਯ' ਸ਼ਬਦ ਰਾਹੀਂ ਪ੍ਰਗਟ ਕੀਤਾ ਗਿਆ ਹੈ।

ਪੁਰਾਣੇ ਸਮਿਆਂ ਤੋਂ ਹੀ ਭਾਰਤਵਾਸੀ ਵੱਧ ਤੋਂ ਵੱਧ ਗਿਆਨ ਪ੍ਰਾਪਤੀ ਅਤੇ ਉਸ ਗਿਆਨ ਨੂੰ ਵਿਹਾਰਿਕ ਜੀਵਨ ਵਿਚ ਉਤਾਰਨ ਲਈ ਉਤਾਵਲੇ ਰਹੇ ਹਨ। ਹਜ਼ਾਰਾਂ ਲੋਕਾਂ ਨੇ ਆਪਣਾ ਜੀਵਨ ਇਸ ਪਾਸੇ ਲਾ ਦਿੱਤਾ। ਪ੍ਰਾਚੀਨ ਸਾਹਿਤ ਉਹਨਾਂ ਦੇ ਸੰਨਿਆਸੀ ਅਤੇ ਤਪੱਸਵੀ ਜੀਵਨ ਦੀਆਂ ਝਾਕੀਆਂ ਨਾਲ ਭਰਿਆ ਪਿਆ ਹੈ। ਰਿਗਵੇਦ ਵਿਚ ਵੀ 'ਦੀਖਸ਼ਾ ਵਿਧੀਆਂ' ਦਾ ਵਰਨਨ ਹੈ ਅਤੇ ਕੁਦਰਤੀ ਇੱਛਾਵਾਂ ਦੀ ਨਿਖੇਧੀ ਅਤੇ ਗੈਰ-ਕੁਦਰਤੀ ਸੰਜਮਾਂ ਨਾਲ ਸਰੀਰ ਨੂੰ ਕੋਹਣ ਜਾਂ ਇਉਂ ਕਹਿ ਲਉ ਤਪਾਂ ਦੇ ਸੰਕਲਪ ਨੇ ਉਥੇ ਕਾਫ਼ੀ ਥਾਂ ਘੇਰਿਆ ਹੈ। ਡਾ. ਰਾਧਾਕ੍ਰਿਸ਼ਨਨ ਆਪਣੀ ਪੁਸ਼ਤਕ *'ਇੰਡੀਅਨ ਫਿਲਾਸਫੀ'* ਭਾਗ ਦੂਜਾ ਵਿਚ ਦਸਦੇ ਹਨ ਕਿ ਵੇਦਾਂ ਦੇ ਅਨੁਸਾਰ ਪਵਿੱਤਰਤਾ ਦੀ ਪ੍ਰਾਪਤੀ ਲਈ ਦਿੱਬ ਜੋਤ ਉਤੇ ਧਿਆਨ ਲਾਉਣਾ ਅਵਸ਼ਕ ਮੰਨਿਆ ਗਿਆ ਹੈ। ਪੁਰਾਣੇ ਧਰਮ ਗ੍ਰੰਥਾਂ ਵਿਚ ਮੁਨੀਆਂ ਦਾ ਜ਼ਿਕਰ ਹੈ ਅਤੇ ਅਥਰਵਵੇਦ ਵਿਚ ਇਹ ਸਪਸ਼ਟ ਤੌਰ ਤੇ ਦੱਸਿਆ ਗਿਆ ਹੈ ਕਿ ਤਪਾਂ ਦੇ ਅਭਿਆਸ ਰਾਹੀਂ ਪਰਾ-ਪ੍ਰਾਕ੍ਰਿਤਿਕ ਤਾਕਤਾਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ।ਬ੍ਰਾਹਮਣ ਗ੍ਰੰਥਾਂ ਵਿਚ ਅਸੀਂ ਵੇਖਦੇ ਹਾਂ ਕਿ ਰਚਨਾਤਮਿਕ ਸ਼ਕਤੀਆਂ ਪ੍ਰਾਪਤ ਕਰਨ ਲਈ ਪ੍ਰਜਾਪਤੀ ਤਪਾਂ ਦਾ ਅਭਿਆਸ ਕਰਦਾ ਹੈ। ਇਹਨਾਂ ਹੀ ਰਚਨਾਵਾਂ ਵਿਚ ਗਿਆਨ ਪ੍ਰਾਪਤੀ ਲਈ ਵੀ ਸੰਨਿਆਸੀ ਜੀਵਨ ਦੇ ਮਹੱਤਵ ਨੂੰ ਵੀ ਮਾਨਤਾ ਦਿੱਤੀ ਗਈ ਹੈ। ਇਕਾਗਰ ਹੋ ਕੇ ਧਿਆਨ ਲਾਉਣ ਵਾਸਤੇ ਉਪਨਿਸ਼ਦਾਂ ਵਿਚ ਵੀ ਜ਼ੋਰ ਦਿੱਤਾ ਗਿਆ ਹੈ ਅਤੇ ਨਾਲ ਹੀ ਨਾਲ ਬ੍ਰਹਮਚਰਯ ਨੂੰ ਬ੍ਰਹਮ ਵਿਦਿਆ ਪ੍ਰਾਪਤੀ ਲਈ ਜ਼ਰੂਰੀ ਸ਼ਰਤ ਕਰਾਰ ਦਿੱਤਾ ਗਿਆ ਹੈ। ਇਕ ਤਕਨੀਕੀ ਸ਼ਬਦ ਦੇ ਤੌਰ ਤੇ ਯੋਗ, ਕਠ, ਤੈਤਰੀਯ ਅਤੇ ਮੈਤਰਯਾਣੀ ਉਪਨਿਸ਼ਦਾਂ ਵਿਚ ਇਸਤੇਮਾਲ ਹੋਇਆ ਹੈ ਪਰ ਏਥੇ 'ਯੋਗ' ਦੀ ਵਰਤੋਂ ਨੂੰ ਪਤੰਜਲਿ ਦੁਆਰਾ ਯੋਗ ਦੀ ਵਰਤੋਂ ਦੇ ਤੁੱਲ ਨਹੀਂ ਠਹਿਰਾਇਆ ਜਾ ਸਕਦਾ। ਜਾਬਾਲ ਉਪਨਿਸ਼ਦ ਵਿਚ ਬੜੇ ਕਠਿਨ ਤਪਾਂ ਦਾ ਜ਼ਿਕਰ ਹੈ ਅਤੇ ਇਸ

ਵਿਚ ਵਿਅਕਤੀ ਨੂੰ ਸਾਰੀਆਂ ਇੱਛਾਵਾਂ ਨੂੰ ਜੜ੍ਹੋਂ ਨਾਸ ਕਰ ਦੇਣ ਲਈ ਕਿਹਾ ਗਿਆ ਹੈ। ਉਪਨਿਸ਼ਦਾਂ ਦੇ ਕਾਲ ਤੋਂ ਜਦੋਂ ਅਸੀਂ ਬੁੱਧ ਧਰਮ ਦੇ ਸਮੇਂ ਵੱਲ ਵਧਦੇ ਹਾਂ ਤਾਂ ਜਿਵੇਂ ਜਿਵੇਂ ਅਸੀਂ ਬੁੱਧ ਮਤ ਦੇ ਨੇੜੇ ਆਉਂਦੇ ਹਾਂ ਅਸੀਂ ਦੇਖਦੇ ਹਾਂ ਆਪਣੇ ਆਪ ਨੂੰ ਦੁੱਖ ਦੇ ਕੇ ਤਪ ਕਰਨ ਦੀ ਮਹੱਤਤਾ ਵਧੇਰੇ ਵੱਧਦੀ ਜਾਂਦੀ ਪ੍ਰਤੀਤ ਹੁੰਦੀ ਹੈ। ਬੁੱਧ ਮਤ ਦੇ ਅਨੁਸਾਰ ਵਿਸ਼ਵਾਸ, ਸ਼ਕਤੀ, ਵਿਚਾਰ, ਧਿਆਨ ਅਤੇ ਬਬੇਕ ਮਨੁੱਖ ਨੂੰ ਯੋਗ ਦੇ ਨੇੜੇ ਲਿਆਉਂਦੇ ਹਨ ਅਤੇ ਯੋਗ ਦਰਸ਼ਨ ਵੀ ਇਸ ਗੱਲ ਦੀ ਹਾਮੀ ਭਰਦਾ ਹੈ। ਉਪਨਿਸ਼ਦ, ਗੀਤਾ ਸਮੇਤ ਮਹਾਂਭਾਰਤ, ਜੈਨ ਮੱਤ, ਬੁੱਧ ਧਰਮ ਸਾਰੇ ਹੀ ਯੋਗ ਅਭਿਆਸ ਨੂੰ ਮਾਨਤਾ ਦਿੰਦੇ ਹਨ। ਯੋਗ ਨੂੰ ਬ੍ਰਹਮਾ ਜਿੰਨਾ ਪ੍ਰਾਚੀਨ ਮੰਨਿਆ ਗਿਆ ਹੈ ਅਤੇ ਪਤੰਜਲਿ ਨੇ ਆਪਣੇ ਯੋਗ ਸੂਤ੍ਰਾਂ ਵਿਚ ਤਪਾਂ ਅਤੇ ਧਿਆਨ ਲਾਉਣ ਸੰਬੰਧੀ ਖਿਲਰੇ ਹੋਏ ਪ੍ਰਚਲਿਤ ਵਿਚਾਰਾਂ ਨੂੰ ਸੂਤ੍ਰਬੱਧ ਕੀਤਾ ਹੈ।

ਮਹਾਂਕਾਵਾਂ ਦੇ ਸਮੇਂ ਤਕ ਤਪੱਸਿਆਵਾਂ ਲੰਮੇਰੀਆਂ ਅਤੇ ਕਠਿਨਤਰ ਹੁੰਦੀਆਂ ਗਈਆਂ ਹਨ ਅਤੇ ਦੁੱਖ ਸਹਿਣ ਦਾ ਵਿਚਾਰ ਅਤੇ ਅਭਿਆਸ ਹੁਣ ਭਾਰਤੀ ਧਾਰਮਿਕ ਜੀਵਨ ਦਾ ਇਕ ਜ਼ਰੂਰੀ ਅੰਗ ਬਣ ਗਿਆ। ਰਾਮਾਇਣ ਵਿਚ ਆਸ਼ਰਮਾਂ ਹੀ ਆਸ਼ਰਮਾਂ ਦੇ ਵਰਨਨ ਅਤੇ ਉਹਨਾਂ ਵਿਚ ਰਹਿਣ ਵਾਲੇ ਉਹਨਾਂ ਪ੍ਰਸਿੱਧ ਰਿਸ਼ੀਆਂ ਦੇ ਵਰਨਨ ਭਰੇ ਪਏ ਹਨ ਜਿਨ੍ਹਾਂ ਨੇ ਲੰਮੀਆਂ ਘੋਰ ਤਪਸਿਆਵਾਂ ਤੋਂ ਬਾਅਦ ਕਈ ਸ਼ਕਤੀਆਂ ਅਤੇ ਸਹੂਲਤਾਂ ਪ੍ਰਾਪਤ ਕੀਤੀਆਂ ਹੋਈਆਂ ਸਨ। ਏਸੇ ਪ੍ਰਕਾਰ ਦੇ ਤਪ ਪੂਰਨ ਜੀਵਨ ਦੇ ਦਰਸ਼ਨ ਸਾਨੂੰ ਮਹਾਂਭਾਰਤ ਵਿਚ ਵੀ ਮਿਲਦੇ ਹਨ। ਮਨੂੰ ਸਿਮ੍ਰਿਤੀ(7. 1-87) ਵਿਚ ਤਪੱਸਵੀ ਜੀਵਨ ਦੇ ਹਾਲਾਤ ਅਤੇ ਨੇਮਾਂ ਦੀ ਚਰਚਾ ਕੀਤੀ ਗਈ ਹੈ। ਇਥੇ ਕੇਵਲ ਬ੍ਰਾਹਮਣਾਂ ਨੂੰ ਹੀ ਯੋਗ ਸੰਨਿਆਸੀ ਹੋਣ ਦਾ ਅਧਿਕਾਰ ਦਿੱਤਾ ਗਿਆ ਹੈ। ਚਾਰੇ ਆਸ਼ਰਮਾਂ(ਬ੍ਰਹਮਚਾਰੀ, ਗ੍ਰਿਹਸਥੀ, ਬਾਨਪ੍ਰਸਥ ਅਤੇ ਸੰਨਿਆਸ) ਵਿਚੋਂ ਤੀਜੀ ਅਵਸਥਾ ਵਿਚ ਬਹੁਤ ਹੀ ਕਰੜੀਆਂ ਜੀਵਨ ਜੁਗਤਾਂ ਨੂੰ ਅਪਣਾਉਣ ਦੀਆਂ ਹਿਦਾਇਤਾਂ ਦਿੱਤੀਆਂ ਗਈਆਂ ਹਨ। ਕਰਮ-ਕਾਂਡਾਂ ਤੋਂ ਇਲਾਵਾ ਖਾਣ ਲਈ ਵੀ ਜੰਗਲ ਤੋਂ ਪ੍ਰਾਪਤ ਫੱਲ, ਫੁਲ, ਜੜ੍ਹਾਂ ਆਦਿ ਹੀ ਨਿਰਧਾਰਿਤ ਕੀਤੀਆਂ ਗਈਆਂ ਹਨ ਅਤੇ ਇਸ ਤਰ੍ਹਾਂ ਦੇ ਭੋਜਨ ਨੂੰ ਵੀ ਸਹਿਜੇ ਸਹਿਜੇ ਘਟਾਉਣ ਦੀ ਸਲਾਹ ਦਿੱਤੀ ਗਈ ਹੈ। ਪੰਚਾਗਨੀ ਦਾ ਪ੍ਰਯੋਗ, ਅਣਸੁਖਾਵੇਂ ਕਪੜੇ ਅਤੇ ਮੌਨ ਰਹਿਣਾ ਸੰਨਿਆਸੀ ਜੀਵਨ ਦੇ ਮੁਖ ਗੁਣ ਮੰਨੇ ਗਏ ਹਨ। ਚੌਥੀ ਅਵਸਥਾ ਵਿਚ ਵਿਅਕਤੀ ਨੂੰ ਸਾਰੇ ਪਰਵਾਰਿਕ ਸੰਬੰਧਾਂ ਨੂੰ ਤੋੜ ਲੈਣ, ਮੰਗ ਕੇ ਖਾਣ, ਥੋੜ੍ਹਾ ਖਾਣ ਅਤੇ ਵੱਧ ਸਮਾਧੀ ਲਾਉਣ, ਹਰ ਤਰ੍ਹਾਂ ਦੇ ਹਾਲਾਤ ਦੇ ਪ੍ਰਤੀ ਉਦਾਸੀਨ ਰਹਿਣ ਅਤੇ ਜੀਵਨ ਵਿਚ ਕਿਸੇ ਕਿਸਮ ਦੀ ਖਿੱਚ ਨੂੰ ਨਾ ਮੰਨਣ ਦੀ ਸਲਾਹ ਦਿੱਤੀ ਗਈ ਹੈ। ਆਧੁਨਿਕ ਸਮੇਂ

ਵਿਚ ਸਵਾਤਮਾਰਾਮ ਦੀ *ਹਠਯੋਗ ਪ੍ਰਦੀਪਿਕਾ* ਅਤੇ ਗੋਰਖ ਨਾਥ ਦੀ *ਗੋਰਕਸ਼ ਪੱਧਤੀ, ਗੋਰਕਸ਼ ਸ਼ਤਕ, ਸਿੱਧ ਸਿਧਾਂਤ ਪੱਧਤੀ* ਅਤੇ *ਕੌਲ ਗਿਆਨ ਨਿਰਣਯ* ਆਦਿ ਗ੍ਰੰਥ ਹਠਯੋਗ ਦੇ ਅਧਿਕਾਰੀ ਗ੍ਰੰਥ ਮੰਨੇ ਗਏ ਹਨ।

**ਉਦੇਸ਼ ਅਤੇ ਪ੍ਰਕਾਰ**

ਸਾਂਖ ਅਤੇ ਯੋਗ ਸ਼ਾਸਤਰ ਮੁਕਤੀ ਲਈ ਦੋ ਤਰੀਕੇ ਦਸਦੇ ਹਨ। ਇਕ ਤਰੀਕਾ ਗਿਆਨ ਦਾ ਹੈ ਅਤੇ ਦੂਜਾ ਕਿਰਿਆ ਦਾ ਹੈ। ਗਿਆਨ ਮਾਰਗ ਸ਼ੁਧ ਬੌਧਿਕ ਤਰੀਕਾ ਹੈ ਜਿਹੜਾ ਕਿ ਵਿਅਕਤੀ ਨੂੰ ਸੰਨਿਆਸ, ਵੈਰਾਗ ਅਤੇ ਕਰਮ-ਤਿਆਗ ਵੱਲ ਲੈ ਜਾਂਦਾ ਹੈ। ਪਰ ਦੂਜੇ ਪਾਸੇ ਗੀਤਾ ਵਿਚ ਯੋਗ ਨੂੰ ਅਨੁਸ਼ਾਸਿਤ, ਨਿਰਸਵਾਰਥ ਕਰਮ ਕਿਹਾ ਗਿਆ ਹੈ ਜਿਹੜਾ ਕਿ ਗਿਆਨ ਮਾਰਗ ਜਾਂ ਨਿਵਿਰਤੀ ਮਾਰਗ ਦੇ ਬਿਲਕੁਲ ਉਲਟ ਹੈ। ਯੋਗ ਏਥੇ ਕਰਮਯੋਗ ਦਾ ਪਰਿਆਇ ਹੈ। ਇਹ ਦੋਵੇਂ ਰਾਹ ਹੀ ਮੁਕਤੀ ਵੱਲ ਲੈ ਜਾਂਦੇ ਹਨ ਪਰ ਸ਼ੁਧ ਗਿਆਨ ਮਾਰਗ ਕਠਿਨ ਮਾਰਗ ਮੰਨਿਆ ਗਿਆ ਹੈ ਅਤੇ ਦੂਜੇ ਰਾਹ ਨੂੰ ਉਸਦੇ ਮੁਕਾਬਲੇ ਸੌਖਾ ਮੰਨਿਆ ਜਾਂਦਾ ਹੈ। 'ਸੰਸਾਰ ਵਿਚ ਗਿਆਨ ਨੂੰ ਸਭ ਤੋਂ ਉੱਚਾ ਮੰਨਿਆ ਗਿਆ ਹੈ ਕਿਉਂਕਿ ਇਹ ਸਭ ਨੂੰ ਪਵਿੱਤਰ ਕਰ ਦਿੰਦਾ ਹੈ ਪਰ ਜਿਹੜੇ ਕਰਮਯੋਗ ਵਿਚ ਨਿਪੁੰਨ ਹੋ ਜਾਂਦੇ ਹਨ ਉਹਨਾਂ ਨੂੰ ਸੁਭਾਵਿਕ ਹੀ ਸੱਚੀ ਬੁੱਧ ਪ੍ਰਾਪਤ ਹੋ ਜਾਂਦੀ ਹੈ'(ਗੀਤਾ 4.38)। ਇਸ ਲਈ ਸਭ ਇੱਛਾਵਾਂ ਨੂੰ ਜਿੱਤਣਾ ਜ਼ਰੂਰੀ ਹੈ ਅਤੇ ਇਹ ਜਿੱਤ ਤਾਂ ਹੀ ਸੰਭਵ ਹੈ ਕਿ ਜੇ ਮਜ਼ਬੂਤ ਵਿਚਾਰਾਂ ਵਾਲੇ ਬਣ ਕੇ ਮਾਨਸਿਕ ਨਿਯੰਤਰਣ ਅਤੇ ਚੰਗਿਆਈਆਂ ਭਰਪੂਰ ਜੀਵਨ ਜੀਣ ਦੀ ਆਦਤ ਪਾਈ ਜਾਵੇ।

**ਯੋਗ ਭਾਸ਼ਯ**(1.14) ਦੇ ਅਨੁਸਾਰ ਇਸ ਸਭ ਦੀ ਪ੍ਰਾਪਤੀ ਸ਼ੁਧੀ ਕਿਰਿਆਵਾਂ, ਸੰਤੋਖ, ਗਿਆਨ ਅਤੇ ਵਿਸ਼ਵਾਸ ਦੇ ਨਾਲ ਕੀਤੀ ਜਾ ਸਕਦੀ ਹੈ। ਮੱਧ ਯੁਗ ਵਿਚ ਕਿਤੇ ਕਿਤੇ ਅਜਿਹਾ ਵੀ ਦੇਖਣ ਨੂੰ ਮਿਲਦਾ ਹੈ ਕਿ ਯੋਗ ਕੇਵਲ ਸਰੀਰ ਨੂੰ ਕੋਹਣਾ ਹੀ ਸਿਖਾਉਂਦਾ ਹੈ ਅਤੇ ਹੋਰ ਕੁੱਝ ਨਹੀਂ। ਪਰ ਸੱਚਾ ਯੋਗ ਸਰੀਰ ਨੂੰ ਕਾਬੂ ਕਰਨਾ ਸਿਖਾਉਂਦਾ ਹੈ ਨਾ ਕਿ ਸਰੀਰ ਨੂੰ ਮਾਰ ਹੀ ਛੱਡਣਾ। ਸਰੀਰਿਕ ਸੁਖਾਂ ਤੋਂ ਦੂਰ ਰਹਿਣਾ ਅਤੇ ਆਪਣੇ ਆਪ ਨੂੰ ਸੂਲੀ ਤੇ ਟੰਗ ਦੇਣਾ ਇਕ ਹੀ ਨਹੀਂ ਮੰਨੇ ਜਾ ਸਕਦੇ ਪਰ ਗਲਤ ਧਾਰਨਾਵਾਂ ਕਾਰਨ ਭਾਰਤ ਅਤੇ ਯੂਰਪ ਵਿਚ ਵੀ ਮੱਧ ਯੁਗ ਵਿਚ ਇਹਨਾਂ ਦੋਵਾਂ ਗੱਲਾਂ ਨੂੰ ਲਗਪਗ ਇਕ ਹੀ ਮੰਨਿਆ ਜਾਂਦਾ ਰਿਹਾ ਹੈ। ਯੋਗ ਦਾ ਮੁਖ ਉਦੇਸ਼ ਰਜੋ ਅਤੇ ਤਮੋ ਗੁਣਾਂ ਨੂੰ ਦੱਬ ਕੇ ਜੀਵ ਨੂੰ ਪ੍ਰਕ੍ਰਿਤੀ ਦੇ ਸਭ ਤੋਂ ਉਚੇਰੇ ਰੂਪ ਚਿੱਤ ਦੇ ਜਾਲ ਵਿਚੋਂ ਕੱਢ ਕੇ ਇਸ ਦੇ ਮੂਲ ਕਾਰਨਚਿੱਤ ਵਿਚ ਜਾ ਮਿਲਾਉਣਾ ਹੈ। ਇਹ ਕਿਰਿਆ ਇਕ ਤਰ੍ਹਾਂ ਨਾਲ ਮੋੜਵੀਂ ਕਿਰਿਆ ਹੈ ਅਤੇ ਇਸ ਨਾਲ ਹੀ ਸਾਰੀਆਂ ਸਿਰਜਨਾਤਮਿਕ ਕਿਰਿਆਵਾਂ ਨੂੰ ਵੀ ਉਸ ਕਾਰਨ ਚਿੱਤ ਵਲ ਮੋੜਨਾ ਪੈਂਦਾ ਹੈ ਅਤੇ ਸਾਰੇ ਹੋ ਚੁਕੇ ਵਿਸਥਾਰ ਨੂੰ ਸਮੇਟਣਾ ਪੈਂਦਾ ਹੈ। ਇਸ ਮੁੜਨ-ਕਿਰਿਆ ਵਿਚ ਵਿਭਿੰਨ ਪ੍ਰਕਾਰ ਦੇ ਤੱਤਾਂ ਨੂੰ ਪਹਿਲਾਂ ਇਕ ਦੂਜੇ ਵਿਚ

ਸਮਾਹਿਤ ਕਰ ਕੇ ਸਾਰਿਆਂ ਨੂੰ ਮਨ ਰੂਪ ਬਣਾਉਣਾ ਪੈਂਦਾ ਹੈ ਅਤੇ ਫਿਰ ਇਸ ਮਨ ਨੂੰ ਸਮਾਪਤ ਕਰ ਕੇ ਚੇਤਨਾ ਰੂਪ ਵਿਚ ਪਰਿਵਰਤਿਤ ਕਰਨਾ ਹੁੰਦਾ ਹੈ। ਕੁਲਾਰਣਵ ਤੰਤ੍ਰ (9.40) ਵਿਚ ਇਹ ਕਿਹਾ ਗਿਆ ਹੈ ਕਿ ਯੋਗ ਉਹ ਤਰੀਕਾ ਹੈ ਜਿਸ ਰਾਹੀਂ ਪਹਿਲਾਂ ਚਿੱਤਬਿਰਤੀਆਂ ਅਤੇ ਪ੍ਰਾਣਾਂ ਨੂੰ ਨਿਯੰਤਰਿਤ ਕੀਤਾ ਜਾਂਦਾ ਹੈ ਅਤੇ ਫਿਰ ਉਹਨਾਂ ਨੂੰ ਉਸੇ ਰੂਪ ਵਿਚ ਪੱਕਿਆਂ ਕੀਤਾ ਜਾਂਦਾ ਹੈ। ਜਦੋਂ ਚਿੱਤ ਬਿਰਤੀਆਂ ਅਤੇ ਪ੍ਰਾਣ ਸਥਿਰ ਹੋ ਜਾਂਦੇ ਹਨ ਤਾਂ ਮੂਲ ਕਾਰਨ ਅਥਵਾ ਪਰਮਾਤਮਾ ਦਾ ਸਾਖਿਆਤਕਾਰ ਹੋ ਜਾਂਦਾ ਹੈ।

ਇਸ ਮੋੜਨ-ਪ੍ਰਕ੍ਰਿਆ ਲਈ ਲੰਮੇ ਸਮੇਂ ਅਤੇ ਜੇ ਹੋ ਸਕੇ ਤਾਂ ਸੁਡੌਲ, ਸਵਸਥ ਅਤੇ ਲਗਪਗ ਅਮਰ ਸਰੀਰ ਦੀ ਲੋੜ ਪੈਂਦੀ ਹੈ। ਇਸ ਲਈ ਅਸੀਂ ਦੇਖਦੇ ਹਾਂ ਕਿ ਚਰਪਟ ਵਰਗੇ ਸਿੱਧ ਅਮਰਤਾ ਵਾਲੀ ਰਸਾਇਣ ਦੀ ਖੋਜ ਵਿਚ ਜੁਟੇ ਹੋਏ ਪਾਏ ਜਾਂਦੇ ਹਨ। ਯੋਗ ਸਾਹਿਤ ਵਿਚ ਨਿਰੋਗ ਸਰੀਰ ਉਤੇ ਬਹੁਤ ਜ਼ੋਰ ਦਿੱਤਾ ਗਿਆ ਹੈ ਅਤੇ ਸਰੀਰ ਦਾ ਡੂੰਘਾ ਅਧਿਐਨ ਪ੍ਰਸਤੁਤ ਕੀਤਾ ਗਿਆ ਹੈ। ਨਾੜੀਆਂ ਦੀ ਗਿਣਤੀ ਬਹੱਤਰ ਹਜ਼ਾਰ, ਦਸ ਪ੍ਰਕਾਰ ਦੀ ਵਾਯੂ ਦਾ ਵੇਰਵਾ, ਸੋਲਾਂ ਆਧਾਰ, ਖਟਚਕਰਾਂ, ਬੰਧਾਂ ਆਦਿ ਦਾ ਵਿਸਤ੍ਰਿਤ ਵਰਨਨ ਯੋਗ ਸਾਹਿਤ ਦਾ ਮੁੱਖ ਵਿਸ਼ਾ ਹੈ। *'ਗੋਰਕਸ਼ ਪੱਧਤੀ'* ਵਿਚ ਵਧੇਰੇ ਜ਼ੋਰ ਨਿਰੋਗ ਸਰੀਰ ਉਤੇ ਲਾਇਆ ਗਿਆ ਹੈ ਅਤੇ ਨਾੜੀ ਸ਼ੁੱਧੀ ਦੇ ਕਈ ਤਰੀਕੇ ਦਸੇ ਗਏ ਹਨ। ਕਈ ਕਿਸਮ ਦੀਆਂ ਧੁੰਨੀਆਂ ਦੇ ਜ਼ਿਕਰ ਵੀ ਹੱਠਯੋਗ ਸਾਹਿਤ ਵਿਚ ਆਏ ਹਨ। ਇਹ ਦਸਿਆ ਗਿਆ ਹੈ ਕਿ ਜਦੋਂ ਕੁੰਡਲਨੀ ਚਕਰਾਂ ਦਾ ਭੇਦਨ ਕਰਦੀ ਹੈ ਤਾਂ ਪਹਿਲਾਂ ਹਥੌੜੇ ਦੀ, ਫਿਰ ਨਗਾੜੇ ਦੀ, ਫਿਰ ਸਮੁੰਦਰ ਦੀ ਅਤੇ ਫਿਰ ਜਿਵੇਂ ਜਿਵੇਂ ਸਾਧਨਾ ਅਗੇ ਵਧਦੀ ਹੈ ਤਾਂ ਛੋਟੀਆਂ ਛੋਟੀਆਂ ਘੰਟੀਆਂ ਦੀਆਂ, ਸੰਖ ਪੂਰਨ ਦੀਆਂ, ਚਿੜੀ ਦੀ ਆਵਾਜ਼, ਭੰਵਰੇ ਦੀ ਆਵਾਜ਼ ਅਤੇ ਬਾਂਸੁਰੀ ਦੀਆਂ ਆਵਾਜ਼ਾਂ ਸੁਣਾਈ ਪੈਂਦੀਆਂ ਹਨ। ਯੋਗੀਗਣ ਸਾਹ(ਪ੍ਰਾਣਾਂ) ਨੂੰ ਵੀ ਕਾਬੂ ਕਰਨਾ ਆਪਣਾ ਮੁੱਖ ਉਦੇਸ਼ ਮੰਨਦੇ ਸਨ ਕਿਉਂਕਿ ਅਮਰ ਹੋ ਜਾਣ ਦੇ ਆਪਣੇ ਪ੍ਰਯਤਨਾਂ ਦੇ ਅਨੁਰੂਪ ਹੀ ਉਹ ਇਹ ਭਲੀ ਪ੍ਰਕਾਰ ਮੰਨਦੇ ਸਨ ਕਿ ਜਦੋਂ ਤਕ ਸਰੀਰ ਵਿਚ ਸਾਹ ਹੈ ਉਦੋਂ ਤਕ ਵਿਅਕਤੀ ਮਰ ਨਹੀਂ ਸਕਦਾ। ਪ੍ਰਾਣ ਵਾਯੂ ਦਾ ਚਲੇ ਜਾਣਾ ਹੀ ਮੌਤ ਹੈ। ਇਸ ਲਈ ਹਰ ਸਾਧਕ ਨੂੰ ਪ੍ਰਾਣਾਯਾਮ ਅਰਥਾਤ ਪ੍ਰਾਣਾਂ ਨੂੰ ਕਾਬੂ ਕਰਨ ਦੀ ਵਿਸ਼ੇਸ਼ ਹਿਦਾਇਤ ਹੈ।

ਕੁੰਡਲਿਨੀ ਸ਼ਕਤੀ ਨੂੰ ਜਗਾਉਣਾ ਵੀ ਯੋਗ ਦਾ ਇਕ ਮੁੱਖ ਉਦੇਸ਼ ਮੰਨਿਆ ਜਾਂਦਾ ਸੀ ਤਾਂ ਕਿ ਇੜਾ ਅਤੇ ਪਿੰਗਲਾ ਦੇ ਬੰਧਨ ਤੋਂ ਪ੍ਰਾਣਾਂ ਨੂੰ ਆਜ਼ਾਦ ਕਰ ਕੇ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕੀਤਾ ਜਾ ਸਕੇ। ਕੁੰਡਲਿਨੀ ਦੀ ਮਦਦ ਨਾਲ ਪ੍ਰਾਣ ਸੁਖਮਨਾ ਵਿਚ ਦੀ ਜਾ ਕੇ ਸਭ ਤੋਂ ਉਪਰਲੇ ਕਮਲ 'ਸਹਸਰਾਰ' ਨਾਲ ਇਕਮਿਕ ਹੋ ਜਾਂਦੇ ਹਨ। ਪ੍ਰਾਣਾਂ ਦਾ ਸੁਖਮਨਾ ਵਿਚ ਪ੍ਰਵੇਸ਼ ਕਰਾਉਣਾ ਤਾਂ ਹੀ ਸੰਭਵ ਹੈ ਜੇ ਪ੍ਰਾਣ ਵਾਯੂ ਜਿਸਦਾ ਕਿ ਸੁਭਾਅ ਉਪਰ ਨੂੰ ਜਾਣਾ ਅਤੇ ਅਪਾਨ ਵਾਯੂ ਜਿਸਦਾ ਸੁਭਾਅ ਥੱਲੇ ਵੱਲ

ਜਾਣਾ ਹੈ, ਨੂੰ ਉਹਨਾਂ ਦੇ ਸੁਭਾਵਾਂ ਦੇ ਪ੍ਰਤੀਕੂਲ ਥੱਲੇ ਅਤੇ ਉਪਰ ਵੱਲ ਜਲੰਧਰ ਅਤੇ ਮੂਲ ਬੰਧਾਂ ਦੀ ਸਹਾਇਤਾ ਨਾਲ ਧੱਕਿਆ ਜਾਏ। ਇਸ ਸਥਿਤੀ ਨੂੰ ਇਕ ਉਸ ਲੋਹੇ ਦੀ ਖੋਖਲੀ ਗੋਲ ਨਾਲੀ ਦੇ ਉਦਾਹਰਨ ਦੁਆਰਾ ਸਮਝਿਆ ਜਾ ਸਕਦਾ ਹੈ ਜਿਸ ਵਿਚ ਸਿਰਿਆਂ ਨਾਲ ਛੂੰਹਦਾ ਇਕ ਪਿਸਟਨ ਚਲ ਰਿਹਾ ਹੋਵੇ ਅਤੇ ਨਾਲੀ ਦੀ ਹਵਾ ਬਿਲਕੁਲ ਬਾਹਰ ਨਾ ਨਿਕਲ ਸਕਦੀ ਹੋਵੇ। ਪਿਸਟਨ(ਪ੍ਰਾਣ ਵਾਯੂ) ਦੇ ਬਾਰ-ਬਾਰ ਹੇਠਾਂ ਨੂੰ ਧੱਕਣ ਨਾਲ ਉਹ ਖੋਖਲੀ ਨਾਲੀ ਨਿਸ਼ਚਿਤ ਹੀ ਗਰਮ ਹੋ ਉਠੇਗੀ ਅਤੇ ਯੋਗੀ ਮੰਨਦੇ ਹਨ ਕਿ ਉਸ ਗਰਮੀ ਕਾਰਨ ਕੁੰਡਲਿਨੀ ਆਪਣੀ ਨੀਂਦ ਤੋਂ ਜਾਗ ਪੈਂਦੀ ਹੈ, ਸਿੱਧੀ ਹੋ ਜਾਂਦੀ ਹੈ ਅਤੇ ਬ੍ਰਹਮਦੁਆਰ ਜਾਂ ਸੁਖਮਨਾ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਇਸ ਕਿਰਿਆ ਦਾ ਜ਼ਬਰਦਸਤੀ ਕੀਤਾ ਅਭਿਆਸ ਖਟ ਚੱਕਰਾਂ ਨੂੰ ਭੇਦਨ ਕਰਨ ਵਿਚ ਸਹਾਇਕ ਹੁੰਦਾ ਹੈ। ਪਰ ਹਠਯੋਗ ਪ੍ਰਦੀਪਿਕਾ(2.17) ਦੇ ਅਨੁਸਾਰ ਇਸ ਕਿਰਿਆ ਵਿਚ ਕਾਫ਼ੀ ਤਕਲੀਫ਼ ਸਰੀਰਕ ਵਿਕਲਾਂਗਤਾ ਅਤੇ ਕਈ ਕਿਸਮ ਦੇ ਰੋਗ ਵੀ ਲਗ ਸਕਦੇ ਹਨ।

ਸਰੀਰ ਨੂੰ ਪੂਰੀ ਤਰ੍ਹਾਂ ਕਾਬੂ ਵਿਚ ਲਿਆਉਣਾ ਵੀ ਯੋਗ ਦਾ ਮੁੱਖ ਉਦੇਸ਼ ਰਿਹਾ ਹੈ, ਕਿਉਂਕਿ ਯੋਗੀ ਸਮਝਦੇ ਸਨ ਕਿ ਸਰੀਰ ਨੂੰ ਜਿੱਤਣ ਤੋਂ ਬਾਅਦ ਆਤਮਾ ਨੂੰ ਵੀ ਵੱਸ ਵਿਚ ਕੀਤਾ ਜਾ ਸਕਦਾ ਹੈ। ਇਹ ਚਿੰਤਕ ਮੰਨਦੇ ਸਨ ਕਿ ਬਾਹਰੀ ਇੰਦਰੀਆਂ ਨੂੰ ਜੇ ਪੂਰੀ ਤਰ੍ਹਾਂ ਵੱਸ ਵਿਚ ਕਰ ਲਿਆ ਜਾਏ ਤਾਂ ਇਹਨਾਂ ਬਾਹਰੀ ਉਪਕਰਣਾਂ ਦੀ ਮਦਦ ਤੋਂ ਬਿਨਾਂ ਵੀ ਦੂਰ-ਦ੍ਰਿਸ਼ਟੀ ਅਤੇ ਦੂਰਗੰਮਤਾ ਪ੍ਰਾਪਤ ਕੀਤੀ ਜਾ ਸਕਦੀ ਹੈ। ਯੋਗ ਸਰੀਰਿਕ ਬਲ ਨਾਲੋਂ ਮਾਨਸਿਕ ਬਲ ਵਧੇਰੇ ਪ੍ਰਦਾਨ ਕਰਦਾ ਹੈ ਅਤੇ ਇਸ ਨਾਲ ਏਕਾਂਤ, ਸਮਾਧੀ ਅਤੇ ਅਨੰਦ ਪ੍ਰਾਪਤ ਕੀਤਾ ਜਾ ਸਕਦਾ ਹੈ।

**ਯੋਗ ਦੇ ਪ੍ਰਕਾਰ**

ਤਿਆਗ ਦੀ ਮਾਤਰਾ, ਨਿਯੰਤਰਣ ਅਤੇ ਸਾਧਨਾਂ ਦੀ ਭਿੰਨਤਾ ਦੇ ਅਧਾਰ ਉਤੇ ਮੱਧ ਯੁਗ ਵਿਚ ਯੋਗ ਚਾਰ ਮੋਟੇ ਵਰਗਾਂ ਵਿਚ ਵੰਡਿਆ ਗਿਆ ਹੈ। ਇਹ ਚਾਰ ਯੋਗ ਹਨ: ਮੰਤ੍ਰ ਯੋਗ, ਹਠ ਯੋਗ, ਲਯ ਯੋਗ ਅਤੇ ਰਾਜ ਯੋਗ। ਬੇਸ਼ਕ ਰਾਜ ਯੋਗ ਸਭ ਤੋਂ ਉੱਤਮ ਮੰਨਿਆ ਗਿਆ ਹੈ ਪਰ ਅਸਲ ਵਿਚ ਇਹ ਸਾਰੇ ਯੋਗ ਇਕ ਹੀ ਹਨ ਅਤੇ ਇਕ ਦੂਜੇ ਵਿਚ ਅੰਤਰ-ਨਿਹਿਤ ਅਤੇ ਅੰਤਰ-ਸੰਬੰਧਿਤ ਹਨ।

**ਮੰਤ੍ਰ ਯੋਗ:** ਮੰਤ੍ਰ ਯੋਗ ਦਾ ਮੁੱਖ ਸਿਧਾਂਤ ਹੈ ਕਿ ਪਰਮਾਤਮਾ ਤੋਂ ਵਿਚਾਰ(ਭਾਵ) ਅਤੇ ਭਾਵ ਤੋਂ ਨਾਮ-ਰੂਪਾਂ ਦਾ ਸਾਰੇ ਜਗਤ ਦੇ ਰੂਪ ਵਿਚ ਵਿਸਤਾਰ ਹੋਇਆ ਹੈ। ਇਸ ਲਈ ਜਿਸ ਕ੍ਰਮ ਵਿਚ ਜਗਤ ਪੈਦਾ ਹੋਇਆ ਹੈ ਜੇ ਉਸ ਨੂੰ ਉਲਟਾ ਲਿਆ ਜਾਏ ਤਾਂ ਜੀਵ ਨਿਸ਼ਚਿਤ ਹੀ ਆਪਣੇ ਮੂਲ ਕਾਰਨ ਪਰਮਾਤਮਾ ਵਿਚ ਸਮਾ ਸਕਦਾ ਹੈ। ਇਸ ਲਈ ਮੰਤ੍ਰ ਯੋਗ ਦੇ ਅਨੁਸਾਰ ਜੀਵਨ ਨੂੰ ਪਹਿਲਾਂ ਇਸ ਨਾਮ ਰੂਪਾਤਮਿਕ ਸੰਸਾਰ ਵਿਚੋਂ ਨਾਮ 'ਤੇ ਆਧਾਰਿਤ ਹੋ, ਭਾਵ-ਜਗਤ ਵਿਚ ਅਤੇ ਅੰਤ ਵਿਚ ਪਰਮਾਤਮਾ ਵਿਚ ਪ੍ਰਵੇਸ਼ ਕਰਨਾ

ਬਣਦਾ ਹੈ। ਸੰਸਾਰ ਤੋਂ ਛੁਟਕਾਰਾ ਪਾਉਣ ਲਈ ਨਾਮ-ਰੂਪਾਤਮਿਕ ਸੰਸਾਰ ਦਾ ਹੀ ਆਸਰਾ ਲੈਣਾ ਇਸ ਲਈ ਵੀ ਜ਼ਰੂਰੀ ਮੰਨਿਆ ਗਿਆ ਹੈ ਕਿਉਂਕਿ ਧਰਤੀ 'ਤੇ ਡਿੱਗਾ ਵਿਅਕਤੀ ਉਸੇ ਧਰਤੀ ਦਾ ਆਸਰਾ ਲੈ ਕੇ ਹੀ ਉਠ ਸਕਦਾ ਹੈ। ਸੰਸਾਰ ਦੇ ਵਿਭਿੰਨ ਨਾਮ ਅਤੇ ਰੂਪ ਵਿਅਕਤੀ ਨੂੰ ਅਗਿਆਨ ਅਤੇ ਬੰਧਨ ਵਿਚ ਪਾਈ ਰੱਖਦੇ ਹਨ, ਇਸ ਲਈ ਨਾਮ ਸ਼ਬਦ ਅਤੇ ਭਾਵ-ਰੂਪ ਉਤੇ ਆਪਣੀ ਸੂਖਮ ਪ੍ਰਕ੍ਰਿਤੀ ਅਤੇ ਦ੍ਰਿੜ ਇੱਛਾ-ਸ਼ਕਤੀ ਦੇ ਅਨੁਸਾਰ ਹੀ ਧਿਆਨ ਲਾਉਣਾ ਚਾਹੀਦਾ ਹੈ। ਲੱਗਦਾ ਹੈ ਕਿ ਮੰਤ੍ਰ ਯੋਗ ਨੂੰ ਬਹੁਤ ਸਨਮਾਨ ਦਿੱਤਾ ਗਿਆ ਹੈ। ਹਿੰਦੂ ਮੂਰਤੀ-ਪੂਜਾ ਅਤੇ ਪੀਠ-ਵਿਗਿਆਨ ਮੰਤ੍ਰ ਯੋਗ ਰਾਹੀਂ ਹੀ ਸਿਰੇ ਚੜ੍ਹਦੇ ਹਨ। ਚੰਦ੍ਰਮਾ ਦੀਆਂ ਕਲਾਵਾਂ ਦੀ ਤਰ੍ਹਾਂ ਮੰਤ੍ਰ ਯੋਗ ਦੇ ਵੀ ਸੋਲ੍ਹਾਂ ਭਾਗ ਹਨ। ਇਹ ਹਨ: ਭਗਤੀ, ਸ਼ੁੱਧੀ, ਆਸਨ, ਪੰਚਾਂਗ ਸੇਵਨ, ਆਚਾਰ, ਧਾਰਣਾ, ਦਿੱਬਦੇਸ਼ ਸੇਵਨ, ਪ੍ਰਾਣਕ੍ਰਿਆ, ਮੁਦਰਾ, ਤਰਪਣ, ਹਵਨ, ਬਲੀ, ਯੱਗ, ਯਾਗ, ਧਿਆਨ ਅਤੇ ਸਮਾਧੀ। ਮੰਤ੍ਰ ਯੋਗ ਦੀ ਸਮਾਧੀ ਨੂੰ 'ਮਹਾਂਭਾਵ ਸਮਾਧੀ' ਕਹਿੰਦੇ ਹਨ।

**ਹਠ ਯੋਗ:** ਮੰਤ੍ਰ ਯੋਗ ਵਿਚ ਨਾਮ-ਰੂਪ ਦਾ ਆਸਰਾ ਜ਼ਰੂਰੀ ਸਮਝਿਆ ਜਾਂਦਾ ਹੈ ਪਰ ਹਠ ਯੋਗ ਵਿਚ ਸਰੀਰ ਨੂੰ ਹੀ ਸਥੂਲ ਰੂਪ ਵਿਚ ਕਾਬੂ ਕਰ ਕੇ ਮਨ ਦੀਆਂ ਵਾਸਨਾਵਾਂ 'ਤੇ ਵਿਜੈ ਪ੍ਰਾਪਤ ਕੀਤੀ ਜਾਂਦੀ ਹੈ। ਵਰਤਮਾਨ ਸਥੂਲ ਸਰੀਰ ਨੂੰ ਪਿਛਲੇ ਜਨਮ ਦੇ ਸੂਖਮ ਸਰੀਰ ਦੇ ਸੰਸਕਾਰਾਂ ਦਾ ਹੀ ਨਤੀਜਾ ਮੰਨਿਆ ਜਾਂਦਾ ਹੈ ਅਤੇ ਇਸੇ ਲਈ ਵਰਤਮਾਨ ਸਰੀਰ ਸੁਖ-ਦੁਖ ਭੋਗਦਾ ਹੈ। ਫਿਰ ਇਸ ਸਥੂਲ ਸਰੀਰ ਰਾਹੀਂ ਸੂਖਮ ਸਰੀਰ ਤਕ ਪੁਜਣ ਜਾਂ ਉਸ ਨੂੰ ਕਾਬੂ ਕਰਨ ਵਿਚ ਭਲਾ ਕਿਵੇਂ ਕੋਈ ਰੁਕਾਵਟ ਆ ਸਕਦੀ ਹੈ? ਹਠ ਯੋਗ ਵਿਚ ਸਰੀਰਿਕ ਕਸਰਤਾਂ ਦੀ ਖੋਜ ਕੀਤੀ ਗਈ ਹੈ, ਜਿਨ੍ਹਾਂ ਰਾਹੀਂ ਸਾਧਕ ਪਹਿਲੀ ਅਵਸਥਾ ਵਿਚ ਇਹਨਾਂ ਸਰੀਰੀ ਕਸਰਤਾਂ ਵਿਚ ਨਿਪੁੰਨ ਬਣਦਾ ਹੈ ਅਤੇ ਸਰੀਰ ਉਤੇ ਪੂਰੇ ਨਿਯੰਤ੍ਰਣ ਪ੍ਰਾਪਤ ਕਰਦਾ ਹੈ। ਉਸ ਤੋਂ ਉਪਰੰਤ ਉਹ ਸਰੀਰ ਦੀ ਸਾਰੀ ਸ਼ਕਤੀ ਸੂਖਮ ਸਰੀਰ ਉਤੇ ਇਕਾਗਰ ਕਰ ਕੇ ਮਨ ਦੀਆਂ ਵਾਸਨਾਵਾਂ ਨੂੰ ਕਾਬੂ ਕਰ, ਪਰਮ ਤੱਤ(ਪਰਮਾਤਮਾ) ਨਾਲ ਸਾਖਿਆਤਕਾਰ ਕਰਦਾ ਮੰਨਿਆ ਗਿਆ ਹੈ। ਇਸ ਪ੍ਰਕਾਰ ਦੇ ਯੋਗ ਨੂੰ ਹਠ ਯੋਗ ਕਿਹਾ ਜਾਂਦਾ ਹੈ। ਹਠ ਯੋਗ ਦੇ ਮੁੱਖ ਅੰਗ ਹਨ: ਖਟ ਕਰਮ(ਧੌਤੀ, ਨੇਤੀ, ਤ੍ਰਾਟਕ, ਨਿਉਲੀ, ਵਸਤੀ ਅਤੇ ਕਪਾਲਭਾਤੀ), ਆਸਨ, ਮੁਦ੍ਰਾ, ਪ੍ਰਤਯਾਹਾਰ, ਪ੍ਰਾਣਾਯਾਮ, ਧਿਆਨ ਅਤੇ ਸਮਾਧੀ। ਹਠ ਯੋਗ ਦੀ ਸਮਾਧੀ ਨੂੰ 'ਮਹਾਂਬੋਧ ਸਮਾਧੀ' ਕਹਿੰਦੇ ਹਨ।

**ਲਯ ਯੋਗ:** ਪ੍ਰਕ੍ਰਿਤੀ ਅਤੇ ਪੁਰਸ਼ ਦੇ ਸਾਂਝੇ ਯਤਨਾਂ ਨਾਲ ਬਣੇ ਹੋਣ ਕਰਕੇ ਇਹ ਬ੍ਰਹਮੰਡ ਅਤੇ ਪਿੰਡ(ਵਿਅਕਤੀਗਤ ਅਣੂ) ਸੁਭਾਅ ਅਤੇ ਰਚਨਾ ਵਿਚ ਇਕੋ ਜਿਹੇ ਹਨ। ਇਸ

ਲਈ ਰਿਸ਼ੀ, ਦੇਵਤੇ, ਪਿਤਰ, ਗ੍ਰਹਿ, ਤਾਰੇ, ਪ੍ਰਕ੍ਰਿਤੀ, ਪੁਰਸ਼ ਇਸ ਬ੍ਰਹਮੰਡ ਅਤੇ ਪਿੰਡ ਵਿਚ ਸਮਾਨ ਰੂਪ ਵਿਚ ਬਿਰਾਜਮਾਨ ਹਨ। ਇਕ ਵਸਤੂ ਨੂੰ ਜਾਣ ਲੈਣ ਨਾਲ ਇਸ ਤਰ੍ਹਾਂ ਸੰਪੂਰਨ ਵਿਸ਼ਵ ਦਾ ਗਿਆਨ ਹੋ ਸਕਦਾ ਹੈ। ਨਿਪੁੰਨ ਗੁਰੂ ਦੇ ਮਾਰਗ ਦਰਸ਼ਨ ਵਿਚ ਬ੍ਰਹਮੰਡ ਦੇ ਇਕ ਅੰਗ ਦਾ ਭੇਤ ਸਮਝ ਕੇ ਪ੍ਰਕ੍ਰਿਤੀ ਅਤੇ ਪੁਰਸ਼ ਜਾਂ ਫਿਰ ਸ਼ਕਤੀ ਅਤੇ ਸ਼ਿਵ ਦੇ ਮਿਲਾਪ ਦੀ ਅਵਸਥਾ ਨੂੰ ਅਨੁਭਵ ਕੀਤਾ ਜਾ ਸਕਦਾ ਹੈ। ਇਹੀ ਲਯ ਯੋਗ ਹੈ। ਲਯ ਯੋਗ ਦੇ ਗ੍ਰੰਥ ਇਹ ਮੰਨਦੇ ਹਨ ਕਿ ਪੁਰਸ਼ ਹਜ਼ਾਰਾਂ ਪੰਖੜੀਆਂ ਵਾਲੇ ਕਮਲ(ਸਹਸਰਾਰ) ਵਿਚ ਖੋਪੜੀ ਦੇ ਗਗਨ ਮੰਡਲ ਵਿਚ ਨਿਵਾਸ ਕਰਦਾ ਹੈ ਅਤੇ ਮਹਾਂਸ਼ਕਤੀ ਕੁੰਡਲਿਨੀ ਧੁੰਨੀ ਤੋਂ ਥੱਲੇ ਮੂਲਾਧਾਰ ਚੱਕਰ ਵਿਚ ਗਹਿਰੀ ਨੀਂਦ ਵਿਚ ਸੁੱਤੀ ਪਈ ਹੈ। ਬਾਹਰੀ ਪਸਾਰਾ ਇਸ ਨੀਂਦ ਕਾਰਨ ਹੀ ਹੈ। ਯੋਗ ਸਾਧਨਾਵਾਂ ਰਾਹੀਂ ਇਸ ਕੁੰਡਲਿਨੀ ਨੂੰ ਜਗਾਇਆ ਜਾਂਦਾ ਹੈ ਅਤੇ 'ਸਹਸਰਾਰ' ਕਮਲ ਵਿਚ ਪੁਰਸ਼ ਤਕ ਪੁਚਾਇਆ ਜਾਂਦਾ ਹੈ। ਇਸ ਦੀ ਪਹੁੰਚ ਦੇ ਨਾਲ ਹੀ ਯੋਗੀ ਅਨੰਦ ਸਾਗਰ ਵਿਚ ਲੀਨ ਹੋ ਜਾਂਦਾ ਹੈ। ਇਸ ਯੋਗ ਨੂੰ ਲਯ ਯੋਗ ਕਿਹਾ ਜਾਂਦਾ ਹੈ। ਯੋਗੀ ਰੀੜ੍ਹ ਦੀ ਹੱਡੀ ਦੇ ਸਭ ਤੋਂ ਨਿਚਲੇ ਹਿੱਸੇ ਤੋਂ ਲੈ ਕੇ ਸਿਰ ਤਕ ਅਜਿਹੇ ਛੇ ਚੱਕਰਾਂ ਦੀ ਸਥਿਤੀ ਮੰਨਦੇ ਹਨ ਜਿਨ੍ਹਾਂ ਬਾਰੇ ਜਾਣਕਾਰੀ ਪ੍ਰਾਪਤ ਕਰ ਕੇ ਅਤੇ ਸਾਧਨਾ ਕਰ ਕੇ ਉਹ ਪ੍ਰਕ੍ਰਿਤਿਕ ਸ਼ਕਤੀ ਨੂੰ 'ਸਹਸਰਾਰ' ਤਕ ਪੁਚਾ ਸਕਦੇ ਹਨ। ਇਸ ਪ੍ਰਕਾਰ ਸ਼ਿਵ ਦੇ ਸ਼ਕਤੀ ਨਾਲ ਮੇਲ ਹੋ ਜਾਣ ਉਪਰੰਤ ਉਹ ਸ਼ਕਤੀ ਪ੍ਰਾਪਤ ਕਰ ਸਕਦੇ ਹਨ। ਲਯ ਯੋਗ ਦੀ ਸਮਾਧੀ ਨੂੰ 'ਮਹਾਂਲਯ' ਕਿਹਾ ਜਾਂਦਾ ਹੈ।

**ਰਾਜ ਯੋਗ:** ਜੀਵ ਦਾ ਅੰਤਹਕਰਣ ਹੀ ਰਚਨਾ, ਸਥਿਤੀ ਅਤੇ ਪ੍ਰਲਯ ਦਾ ਮੂਲ ਕਾਰਨ ਹੈ, ਇਸ ਲਈ ਅੰਤਰਮਨ ਦੁਆਰਾ ਕੀਤੇ ਅਭਿਆਸ ਨੂੰ ਰਾਜ ਯੋਗ ਕਿਹਾ ਜਾਂਦਾ ਹੈ। ਮਨ, ਬੁੱਧੀ, ਚਿੱਤ ਅਤੇ ਅਹੰਕਾਰ ਅੰਤਹਕਰਣ ਦੇ ਚਾਰ ਭਾਗ ਹਨ। ਆਤਮਾ ਦ੍ਰਿਸ਼ਟਾ ਹੈ ਅਤੇ ਅੰਤਹਕਰਣ ਦਾ ਸਾਖਸ਼ੀ ਹੈ ਅਰਥਾਤ ਅੰਤਹਕਰਣ ਨੂੰ ਦੇਖਦਾ ਹੈ। ਬਾਹਰ ਦਿਸਦੀ ਰਚਨਾ ਅਤੇ ਅੰਤਹਕਰਣ 'ਕਾਰਜ' ਅਤੇ 'ਕਾਰਣ' ਦੇ ਰੂਪ ਵਿਚ ਹਨ। ਜਦੋਂ ਦ੍ਰਿਸ਼ਟ-ਜਗਤ ਦ੍ਰਿਸ਼ਟਾ ਨਾਲ ਸੰਬੰਧਿਤ ਹੁੰਦਾ ਹੈ ਤਾਂ ਰਚਨਾ ਹੁੰਦੀ ਹੈ ਅਤੇ ਆਤਮਾ ਦੇ ਮਾਯਾ ਨਾਲ ਸੰਜੋਗ ਹੋਣ ਤੇ ਉਸ ਦਾ ਚੰਚਲ ਸੁਭਾਅ ਹੀ ਇਸ ਦਾ ਕਾਰਨ ਹੈ। ਮਾਯਾਵੀ ਵਾਸਨਾਵਾਂ ਨੂੰ ਜਿੱਤਣਾ ਅਤੇ ਆਤਮਾ ਨੂੰ ਸ਼ੁੱਧ ਸਰੂਪ ਵਿਚ ਅਨੁਭਵ ਕਰਨਾ ਹੀ ਰਾਜ ਯੋਗ ਹੈ। ਪਤੰਜਲਿ ਵੀ ਆਪਣੇ ਰਾਜ ਯੋਗ ਦੀ ਪਰਿਭਾਸ਼ਾ ਕਰਦੇ ਹੋਏ 'ਯੋਗ-ਸੂਤਰਾਂ' ਦੇ ਅਰੰਭ ਵਿਚ ਹੀ ਕਹਿੰਦਾ ਹੈ ਕਿ 'ਚਿਤ ਬਿਰਤੀਆਂ ਦਾ ਨਿਰੋਧ ਕਰਨਾ ਹੀ ਯੋਗ ਹੈ'। ਰਾਜ ਯੋਗ ਵਿਚ ਬਿਬੇਕ ਬੁੱਧ ਹੀ ਮੁੱਖ ਸ਼ਕਤੀ ਮੰਨੀ ਜਾਂਦੀ ਹੈ। ਇਸ ਯੋਗ ਦੇ ਅੱਠ ਅੰਗ ਮੰਨੇ ਜਾਂਦੇ ਹਨ ਜਿਨ੍ਹਾਂ ਵਿਚ ਚਾਰ ਬਾਹਰੀ ਅਤੇ ਚਾਰ ਅੰਦਰੂਨੀ ਹਨ। ਇਹ ਹਨ: ਯਮ, ਨਿਯਮ, ਆਸਨ, ਪ੍ਰਾਣਾਯਾਮ,

ਪ੍ਰਤਯਾਹਾਰ, ਧਾਰਨਾ, ਧਿਆਨ ਅਤੇ ਸਮਾਧੀ। ਰਾਜ ਯੋਗ ਦੀ ਸਮਾਧੀ ਨੂੰ 'ਨਿਰਵਿਕਲਪ ਸਮਾਧੀ' ਕਿਹਾ ਜਾਂਦਾ ਹੈ। ਪਹਿਲੇ ਤਿੰਨ ਯੋਗਾਂ ਨੂੰ ਰਾਜ ਯੋਗ ਦੀ ਤਿਆਰੀ ਕਿਹਾ ਜਾਂਦਾ ਹੈ। ਇਹਨਾਂ ਯੋਗਾਂ ਦੀ ਸਮਾਧੀ ਉਪਰੰਤ ਯੋਗੀ ਦਾ ਮੁੜ ਸੰਸਾਰਿਕ ਵਿਹਾਰਾਂ ਵਲ ਖਿੱਚੇ ਜਾਣ ਦਾ ਖਤਰਾ ਬਣਿਆ ਰਹਿੰਦਾ ਹੈ ਪਰ ਰਾਜ ਯੋਗ ਵਿਚ ਸੰਸਾਰ ਦੇ ਮੋਹ ਨੂੰ ਬਿਲਕੁਲ ਤਿਆਗ ਦਿੱਤਾ ਜਾਂਦਾ ਹੈ ਅਤੇ ਸਾਧਕ ਦੀ ਪਰਮ ਤੱਤ ਨਾਲ ਇਕਮਿਕਤਾ ਹੋ ਜਾਂਦੀ ਹੈ। ਮੰਤ੍ਰ ਯੋਗ ਦੀ ਮਹਾਂਭਾਵ ਸਮਾਧੀ ਨਾਲ ਵਿਅਕਤੀ ਦੀ ਹਿਲਜੁਲ ਅਤੇ ਵਾਕ-ਸ਼ਕਤੀ ਸਮਾਪਤ ਹੋ ਜਾਂਦੀ ਹੈ; ਹਠ ਯੋਗ ਵਿਚ ਸਾਹ ਵੀ ਬੰਦ ਹੋ ਜਾਂਦਾ ਹੈ ਅਤੇ ਯੋਗੀ ਨੂੰ ਬਾਹਰੀ ਜਗਤ ਦੀ ਕਿਸੇ ਕਿਰਿਆ ਪ੍ਰਤਿਕਿਰਿਆ ਦਾ ਅਹਿਸਾਸ ਨਹੀਂ ਹੁੰਦਾ। ਲਯ ਯੋਗ ਵਿਚ ਵੀ ਯੋਗੀ ਚੁਗਿਰਦੇ ਤੋਂ ਅਚੇਤਨ ਹੋ ਕੇ ਅਨੰਦ ਦੇ ਸਾਗਰ ਵਿਚ ਤਰਦਾ ਰਹਿੰਦਾ ਹੈ। ਰਾਜ ਯੋਗ ਦੀ ਸਮਾਧੀ ਪੂਰਨ, ਚਿੱਤ-ਸਰੂਪ ਅਤੇ ਅੰਤਮ ਮੰਨੀ ਜਾਂਦੀ ਹੈ, ਜਿਸ ਨਾਲ ਕਿਹਾ ਜਾਂਦਾ ਹੈ ਕਿ ਮੁਕਤੀ ਪ੍ਰਾਪਤ ਹੁੰਦੀ ਹੈ।

ਇਹ ਯੋਗੀ ਉਠੇ ਤਾਂ ਸਨ ਜਾਤ-ਪਾਤ ਦੇ ਖਿਲਾਫ਼ ਅਤੇ ਸਿੱਧਾਂ ਦੇ ਭੈਰਵੀ ਚੱਕਰਾਂ ਦੇ ਵਾਮਚਾਰਾਂ ਦੇ ਖਿਲਾਫ਼ ਪਰ ਕਾਲਾਂਤਰ ਵਿਚ ਇਹ ਯੋਗੀ ਵੀ ਆਪਣਾ ਵੱਖਰਾ ਹੀ ਮੱਤ ਚਲਾਉਣ ਅਤੇ ਆਪਣੇ ਆਪ ਨੂੰ ਹੀ ਮਹਾਨ ਤਿਆਗੀ ਅਤੇ ਘਰ-ਬਾਰੀ ਵਿਅਕਤੀਆਂ ਨਾਲੋਂ ਸ੍ਰੇਸ਼ਠ ਸਿੱਧ ਕਰਨ ਦੇ ਯਤਨਾਂ ਵਿਚ ਲੱਗ ਗਏ। ਵਰ-ਸਰਾਪ ਦੇਣੇ ਅਤੇ ਚਮਤਕਾਰੀ ਰਿਧੀਆਂ ਸਿੱਧੀਆਂ ਦੀ ਪ੍ਰਾਪਤੀ ਹੀ ਇਹਨਾਂ ਦਾ ਉਦੇਸ਼ ਬਣ ਗਿਆ। ਲੋਕ ਇਹਨਾਂ ਤੋਂ ਡਰਦੇ ਵਧ ਸਨ ਅਤੇ ਦਿਲੋਂ ਸਤਿਕਾਰ ਘਟ ਕਰਦੇ ਸਨ।

**ਬੁੱਧ ਧਰਮ: ਸਿਧਾਂਤਿਕ ਸਰੂਪ ਅਤੇ ਵਿਕਾਸ**

ਬੁੱਧ ਧਰਮ ਵੈਦਿਕ ਹਿੰਸਾ ਅਤੇ ਕਰਮ-ਕਾਂਡ ਦੇ ਖਿਲਾਫ਼ ਖੜਾ ਹੋਣ ਵਾਲਾ ਜੀਵਨ ਮਾਰਗ ਹੈ ਜਿਸ ਨੇ ਵਿਅਕਤੀਗਤ ਨੈਤਿਕਤਾ 'ਤੇ ਵਧੇਰੇ ਜ਼ੋਰ ਦੇ ਕੇ ਭਾਰਤ ਦੀ ਅਹਿੰਸਾਵਾਦੀ ਵੈਦਿਕ ਯੁਗ ਤੋਂ ਵੀ ਪਹਿਲਾਂ ਦੀ ਸ਼੍ਰਮਣ ਸੰਸਕ੍ਰਿਤੀ ਨੂੰ ਮੁੜ ਸੁਰਜੀਤ ਕੀਤਾ।

ਜਦੋਂ ਅਸੀਂ ਬੁੱਧ ਮਤ ਦੀ ਗੱਲ ਕਰਦੇ ਹਾਂ ਤਾਂ ਅਸੀਂ ਦੇਖਦੇ ਹਾਂ ਕਿ ਇਹ ਦਇਆ, ਮਨੁੱਖਤਾ ਅਤੇ ਸਮਾਨਤਾ ਨੂੰ ਪਹਿਲ ਦੇਣ ਵਾਲਾ ਧਰਮ ਹੈ। ਇਕ ਪਾਸੇ ਅਸੀਂ ਦੇਖਦੇ ਹਾਂ ਕਿ ਵੈਦਿਕ ਪਰੰਪਰਾ ਦੇਵਤਿਆਂ ਨੂੰ ਖੁਸ਼ ਕਰਨ ਲਈ ਜੀਵਾਂ ਦੇ ਬਲੀਦਾਨ ਦੀ ਮਨਜ਼ੂਰੀ ਦੇ ਰਹੀ ਹੈ ਪਰ ਦੂਜੇ ਪਾਸੇ ਬੁੱਧ ਮਤ ਨੇ ਅਜਿਹੇ ਬਲੀਦਾਨਾਂ ਤੋਂ ਮੂੰਹ ਮੋੜ ਲਿਆ। ਸ਼੍ਰਮਣਿਕ ਪਰੰਪਰਾ ਵਾਸਤੇ ਪ੍ਰਾਕ੍ਰਿਤ ਸਾਹਿਤ ਵਿਚ 'ਸਮਣ' ਸ਼ਬਦ ਵਰਤਿਆ ਗਿਆ ਹੈ। ਪ੍ਰਾਕ੍ਰਿਤ ਸਾਹਿਤ ਵਿਚ ਜੈਨ ਸੂਤ੍ਰਾਂ ਵਿਚ ਵੀ ਇਹ ਲਫ਼ਜ਼ ਬਾਰ-ਬਾਰ ਆਇਆ ਅਤੇ ਏਥੇ ਇਸ ਦਾ ਅਰਥ 'ਸਾਧੂ' ਹੈ। ਇਸ ਸ਼ਬਦ

'ਸਮਣ' ਨੂੰ ਤਿੰਨ ਰੂਪਾਂ ਵਿਚ ਸਮਝਿਆ ਜਾ ਸਕਦਾ ਹੈ। ਇਹ ਰੂਪ ਹਨ ਸ਼ਰਮਨ, ਸਮਨ ਅਤੇ ਸ਼ਮਨ। ਸ਼ਰਮਨ ਲਫ਼ਜ਼ 'ਸ਼੍ਰਮ' ਧਾਤੂ ਤੋਂ ਨਿਕਲਿਆ ਮੰਨਿਆ ਜਾ ਸਕਦਾ ਹੈ, ਜਿਸ ਦਾ ਅਰਥ ਮਿਹਨਤ ਕਰਨਾ। ਤਪ ਵੀ ਪਰਿਸ਼੍ਰਮ ਜਾਂ ਮਿਹਨਤ ਦਾ ਹੀ ਦੂਜਾ ਨਾਂ ਹੈ। ਜਿਹੜੇ ਮਿਹਨਤ ਕਰ ਕੇ ਉਚੇਰੇ ਉਠ ਜਾਂਦੇ ਹਨ ਉਹਨਾਂ ਨੂੰ 'ਸ਼੍ਰਮਣ' ਕਿਹਾ ਜਾਂਦਾ ਹੈ। 'ਸਮਨ' ਦਾ ਅਰਥ ਹੈ ਬਰਾਬਰੀ। ਜਿਸ ਵਿਅਕਤੀ ਦੇ ਹਿਰਦੇ ਵਿਚ ਸਾਰਿਆਂ ਜੀਵਾਂ ਲਈ ਸਮਾਨ ਭਾਵਨਾ ਹੋਵੇ ਅਤੇ ਜਿਹੜਾ ਵਿਰੋਧੀ ਭਾਵਨਾਵਾਂ ਤੋਂ ਪਰ੍ਹਾਂ ਹੋਵੇ ਉਸ ਦਾ ਜੀਵਨ ਵਿਸ਼ਵ ਭਾਈਚਾਰੇ ਅਤੇ ਸਾਰਿਆਂ ਲਈ ਪਿਆਰ ਦਾ ਪ੍ਰਤੀਕ ਬਣ ਜਾਂਦਾ ਹੈ। ਉਹ ਨਾ ਤਾਂ ਕਿਸੇ ਨਾਲ ਮੋਹ ਪਾਉਂਦਾ ਹੈ ਅਤੇ ਨਾ ਹੀ ਸੌੜੇ ਦ੍ਰਿਸ਼ਟੀਕੋਣ ਨੂੰ ਲਾਗੇ ਆਉਣ ਦਿੰਦਾ ਹੈ। ਤੀਸਰੇ ਸ਼ਬਦ ਸ਼ਮਨ ਦਾ ਅਰਥ ਹੈ ਸ਼ਾਂਤ ਕਰਨਾ। ਜਿਹੜਾ ਵਿਅਕਤੀ ਆਪਣੇ ਮਾਨਸਿਕ ਵਿਕਾਰਾਂ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕਰਦਾ ਹੈ, ਆਪਣੀਆਂ ਵਾਸਨਾਵਾਂ ਨੂੰ ਦਬਾਉਂਦਾ ਹੈ ਅਤੇ ਆਪਣੇ ਇਸ ਪ੍ਰਯਤਨ ਵਿਚ ਕਾਫ਼ੀ ਹਦ ਤਕ ਕਾਮਯਾਬ ਵੀ ਹੋ ਜਾਂਦਾ ਹੈ ਉਸ ਨੂੰ ਸਹੀ ਅਰਥਾਂ ਵਿਚ ਸ਼੍ਰਮਣ ਪਰੰਪਰਾ ਦਾ ਧਾਰਨੀ ਕਿਹਾ ਜਾ ਸਕਦਾ ਹੈ। ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਸ਼੍ਰਮਣਿਕ ਸੰਸਕ੍ਰਿਤੀ ਦੇ ਅਧਾਰ ਵਿਚ ਮਿਹਨਤ, ਸਮਾਨਤਾ ਅਤੇ ਸ਼ਾਂਤੀ ਦੇ ਗੁਣ ਮੌਜੂਦ ਹਨ। ਇਸ ਸੰਸਕ੍ਰਿਤੀ ਵਿਚ ਘਰ-ਬਾਰੀ ਵਿਅਕਤੀ ਦੇ ਸੰਪੱਤੀ ਜੋੜਨ ਵਾਲੇ ਦ੍ਰਿਸ਼ਟੀਕੋਣ ਤੋਂ ਉਲਟ ਤਿਆਗ ਦੀ ਭਾਵਨਾ ਵਲ ਵਧੇਰੇ ਝੁਕਾਅ ਦਿਖਾਈ ਦਿੰਦਾ ਹੈ। ਇਸ ਪ੍ਰਕਾਰ ਅਸੀਂ ਦੇਖਦੇ ਹਾਂ ਕਿ ਭਾਰਤ ਵਿਚ ਮੁੱਖ ਤੌਰ ਤੇ ਪ੍ਰਾਚੀਨ ਕਾਲ ਵਿਚ ਦੋ ਸੰਸਕ੍ਰਿਤੀਆਂ ਪ੍ਰਚਲਿਤ ਰਹੀਆਂ ਹਨ। ਇਹ ਸਨ ਵੈਦਿਕ ਸੰਸਕ੍ਰਿਤੀ ਅਤੇ ਸ਼੍ਰਮਣ ਸੰਸਕ੍ਰਿਤੀ। ਵੈਦਿਕ ਸੰਸਕ੍ਰਿਤੀ ਤਾਂ ਆਰਯਾਂ ਦੇ ਭਾਰਤ ਵਿਚ ਪ੍ਰਵੇਸ਼ ਅਤੇ ਪੱਕੇ ਤੌਰ ਤੇ ਵੱਸ ਜਾਣ ਨਾਲ ਪ੍ਰਚਲਿਤ ਹੋਈ, ਪਰ ਮੋਹੰਜੋਦੜੋ ਅਤੇ ਹੜੱਪਾ ਦੀਆਂ ਖੁਦਾਈਆਂ ਤੋਂ ਪ੍ਰਾਪਤ ਯੋਗ ਨਾਲ ਸੰਬੰਧਿਤ ਮੁਦਰਾਵਾਂ ਅਤੇ ਸੀਲਾਂ ਤੋਂ ਸਪਸ਼ਟ ਹੈ ਕਿ ਆਰੀਆਂ ਤੋਂ ਆਉਣ ਤੋਂ ਪਹਿਲਾਂ ਵੀ ਭਾਰਤ ਵਿਚ ਕਰੜੀਆਂ ਸਾਧਨਾਵਾਂ ਕਰਨ ਵਾਲੇ ਰਿਸ਼ੀ ਮੁਨੀ ਮੌਜੂਦ ਸਨ। ਰਿਗਵੇਦ ਦੇ 'ਕੇਸ਼ੀ ਸੂਕਤ' ਵਿਚ ਮੰਤ੍ਰਦ੍ਰਿਸ਼ਟਾ ਰਿਸ਼ੀ ਇਕ ਲੰਮੇ ਵਾਲਾਂ ਵਾਲੇ ਨਾਂਗੇ ਸੰਨਿਆਸੀ ਨੂੰ ਵੇਖ ਕੇ ਹੈਰਾਨੀ ਪ੍ਰਗਟ ਕਰਦਾ ਹੈ। ਆਰੀਆਂ ਦੇ ਭਾਰਤ ਵਿਚ ਪ੍ਰਵੇਸ਼ ਨਾਲ ਇਹ ਸ਼੍ਰਮਣ ਸੰਸਕ੍ਰਿਤੀ ਥੋੜ੍ਹੇ ਸਮੇਂ ਲਈ ਦੱਬੀ ਤਾਂ ਗਈ ਪਰ ਇਹ ਬਿਲਕੁਲ ਖਤਮ ਨਹੀਂ ਹੋਈ। ਆਰੀਆਂ ਦੇ ਜੰਗਜੂ ਸੁਭਾਅ ਅਤੇ ਯੱਗਾਂ ਵਿਚ ਹਜ਼ਾਰਾਂ ਪਸ਼ੂਆਂ ਦੀਆਂ ਬਲੀਆਂ ਆਦਿਕ ਦੇਣ ਅਤੇ ਇਸ ਵਿਚ ਬ੍ਰਾਹਮਣਾਂ ਦੀ ਮਿਲੀਭੁਗਤ ਦੇ ਖਿਲਾਫ਼ ਅੰਦਰੇ ਅੰਦਰ ਰੋਹ ਅਤੇ ਪਸ਼ਚਾਤਾਪ ਦੀ ਭਾਵਨਾ ਜ਼ੋਰ ਫੜਦੀ ਗਈ ਅਤੇ ਇਹ ਸ਼੍ਰਮਣਿਕ ਸੰਸਕ੍ਰਿਤੀ ਜਿਸ ਦਾ ਮੁਖੀ ਗੁਣ ਅਹਿੰਸਾ ਸੀ ਅੱਜ ਤੋਂ ਲਗਪਗ 2500 ਵਰ੍ਹੇ ਪਹਿਲਾਂ ਭਗਵਾਨ ਮਹਾਂਵੀਰ ਅਤੇ ਮਹਾਤਮਾ ਬੁਧ ਦੇ ਅੰਦੋਲਨ ਦੇ ਰੂਪ ਵਿਚ ਫਿਰ

ਪ੍ਰਗਟ ਹੋ ਕੇ ਦਿਨੋ ਦਿਨ ਜ਼ੋਰ ਫੜਦੀ ਗਈ। ਨਤੀਜੇ ਵਜੋਂ ਕਈ ਖੱਤਰੀ ਰਾਜੇ ਇਸ ਸੰਸਕ੍ਰਿਤੀ ਵਲ ਖਿਚੇ ਗਏ ਅਤੇ ਅਸ਼ੋਕ ਨੇ ਤਾਂ ਇਸ ਸੰਸਕ੍ਰਿਤੀ ਨੂੰ ਦੇਸ਼ ਵਿਦੇਸ਼ਾਂ ਵਿਚ ਦੂਰ ਦੂਰ ਤੱਕ ਫੈਲਾਉਣ ਲਈ ਮਹਾਨ ਯੋਗਦਾਨ ਦਿੱਤਾ।

ਵੈਦਿਕ ਕਾਲ ਤੋਂ ਬਾਅਦ ਆਰੀਆ ਭਾਰਤ ਵਿਚ ਚੰਗੀ ਤਰ੍ਹਾਂ ਸਥਾਪਿਤ ਹੋ ਚੁਕੇ ਸਨ ਅਤੇ ਹੁਣ ਉਹਨਾਂ ਨੂੰ ਆਵਾਸ ਪ੍ਰਵਾਸ ਦੀ ਚਿੰਤਾ ਨਹੀਂ ਸੀ। ਕਬੀਲੇਪੰਥੀ ਦੀ ਭਾਵਨਾ ਤੋਂ ਵਧੇਰੇ ਹੁਣ ਆਪਣੇ-ਆਪਣੇ ਇਲਾਕੇ ਦੀ ਹੱਦ-ਬੰਦੀ ਕਰਨ ਅਤੇ ਉਸ ਦੀ ਸੁਰੱਖਿਆ ਕਰਨ ਦੀ ਭਾਵਨਾ ਦਾ ਜ਼ੋਰ ਹੋਣ ਲਗਾ। ਪੂਰਾ ਦੇਸ਼ ਕਈ ਜਨਪਦਾਂ ਵਿਚ ਵੰਡਿਆ ਗਿਆ ਜਿਨ੍ਹਾਂ ਵਿਚ ਕਈ ਥਾਂ ਰਾਜਸ਼ਾਹੀ ਅਤੇ ਕਈਂ ਥਾਂ ਗਣਤੰਤਰੀ ਰਾਜ ਬਣ ਗਏ। ਰਜਵਾੜਿਆਂ ਵਿਚ ਅਤੇ ਗਣਤੰਤਰਾਂ ਵਿਚਕਾਰ ਪਰਸਪਰ ਜ਼ੋਰ ਅਜ਼ਮਾਈ ਸ਼ੁਰੂ ਹੋ ਗਈ ਜਿਸ ਵਿਚ ਰਜਵਾੜਾਸ਼ਾਹੀ ਲਗਪਗ ਜਿੱਤਦੀ ਗਈ ਅਤੇ ਗਣਤੰਤਰਾਂ ਦਾ ਪਤਨ ਹੋਣ ਲਗ ਪਿਆ। ਏਸੇ ਰਜਵਾੜਾਸ਼ਾਹੀ ਵਿਚੋਂ ਕਾਲਾਂਤਰ ਵਿਚ ਮਗਧ ਦਾ ਵੱਡਾ ਸਾਮਰਾਜ ਪੈਦਾ ਹੋਇਆ।

ਪੇਂਡੂ ਅਤੇ ਖੇਤੀ ਪ੍ਰਧਾਨ ਵੈਦਿਕ ਸੰਸਕ੍ਰਿਤੀ ਵਿਚ ਬ੍ਰਾਹਮਣਾਂ ਨੇ ਆਪਣੇ ਜਜਮਾਨਾਂ ਦੀ ਸੁਰੱਖਿਆ ਕਰਨ ਦੇ ਬਹਾਨੇ ਹਜ਼ਾਰਾਂ ਦੇਵੀ ਦੇਵਤੇ ਸੰਕਲਪ ਲਏ ਸਨ। ਪਰੰਤੂ ਹੁਣ ਜਦੋਂ ਕਿ ਪਿੰਡਾਂ ਦੀ ਥਾਂ ਵੱਡੇ ਵੱਡੇ ਨਗਰ ਬਣ ਗਏ ਤਾਂ ਖੇਤੀ-ਬਾੜੀ ਅਤੇ ਪੇਂਡੂ ਵਿਸ਼ਵਾਸਾਂ ਨਾਲ ਜੋੜੇ ਗਏ ਦੇਵੀ ਦੇਵਤਿਆਂ ਦੇ ਕੰਮਾਂ ਅਤੇ ਸਰੂਪਾਂ ਦੀ ਮਹੱਤਤਾ ਘਟਣ ਹੀ ਨਹੀਂ ਲਗੀ ਸਗੋਂ ਲਗਪਗ ਖ਼ਤਮ ਹੋਣ ਲਗੀ। ਇਸ ਮਾਹੌਲ ਵਿਚ ਬ੍ਰਾਹਮਣਾਂ ਨੇ ਵੀ ਨਵੇਂ ਤਰੀਕਿਆਂ ਨਾਲ ਆਪਣੇ ਆਪ ਨੂੰ ਸਮਾਯੋਜਿਤ ਕਰ ਲਿਆ ਅਤੇ ਵੈਦਿਕ ਕਾਲ ਦੇ ਪੁਰੋਹਿਤੀ ਦੇ ਧੰਦੇ ਨੂੰ ਛੱਡ ਕੇ ਹੁਣ ਪ੍ਰਸ਼ਾਸਨ ਵਿਚ, ਜ਼ਿਮੀਦਾਰੀ ਵਿਚ ਅਤੇ ਹੋਰ ਵਪਾਰਾਂ ਵਿਚ ਵੀ ਆਪਣੇ ਪੈਰ ਜਮਾਉਣੇ ਸ਼ੁਰੂ ਕਰ ਦਿੱਤੇ। ਹੁਣ ਬ੍ਰਾਹਮਣਵਾਦ ਦਾ ਉਹ ਸੁਨਹਿਰੀ ਸਮਾਂ ਬੀਤ ਚੁਕਾ ਸੀ ਜਿਸ ਵਿਚ ਬ੍ਰਾਹਮਣਾਂ ਦਾ ਦੇਵਤਿਆਂ ਨਾਲ ਸਿੱਧਾ ਸੰਪਰਕ ਸਮਝਿਆ ਜਾਂਦਾ ਸੀ। ਹੁਣ ਯੱਗ-ਯਾਗਾਂ ਦਾ ਸਮਾਂ ਬੀਤ ਚੁਕਾ ਸੀ। ਉਪਨਿਸ਼ਦਾਂ ਦਾ ਸੰਨਿਆਸੀ ਅਤੇ ਗੁਹਝ ਜੀਵਨ ਵਲ ਝੁਕਾਅ ਅਤੇ ਕਰਮਕਾਂਡੀ ਪਰੰਪਰਾਵਾਂ ਦਾ ਖੋਖਲਾਪਨ ਸਪਸ਼ਟ ਵੇਖਣ ਵਿਚ ਆਉਂਦਾ ਸੀ। ਉਪਨਿਸ਼ਦਕਾਰਾਂ ਨੇ ਵੀ ਹੁਣ ਬਲੀਆਂ ਨੂੰ ਪ੍ਰਤੀਕ ਰੂਪਾਂ ਵਿਚ ਵਿਖਾ ਕੇ ਯੱਗ-ਯਾਗਾਂ ਦੀ ਸਥੂਲਤਾ ਅਤੇ ਨਿਰਦਇਤਾ ਵੱਲ ਲੋਕਾਂ ਦਾ ਧਿਆਨ ਖਿੱਚਿਆ।

ਅਜਿਹੇ ਵਾਤਾਵਰਨ ਵਿਚ ਈਸਾ ਪੂਰਬ ਛੇਵੀਂ ਸਦੀ ਵਿਚ ਮਹਾਤਮਾ ਬੁੱਧ ਦਾ ਜਨਮ ਹੋਇਆ। ਇਹਨਾਂ ਦੇ ਪਿਤਾ ਸ਼ੁਧੋਧਨ ਸ਼ਾਕਯ ਗਣਤੰਤ੍ਰ ਦੇ ਮੁਖੀ ਸਨ ਜਿਸ ਦੀ ਰਾਜਧਾਨੀ ਕਪਿਲਵਸਤੂ ਸੀ। ਬੁੱਧ ਦਾ ਪਰਵਾਰਿਕ ਨਾਂ ਸਿੱਧਾਰਥ ਗੌਤਮ ਸੀ। ਗੌਤਮ ਤਾਂ ਸਮੇਂ ਦੇ ਗੇੜ ਨੇ ਭੁਲਾ ਦਿੱਤਾ ਪਰ ਬੁੱਧ ਅਮਰ ਹੋ ਗਿਆ। ਸਿੱਧਾਰਥ ਦਾ ਵਿਆਹ

ਪਰਮ ਸੁੰਦਰੀ ਯਸ਼ੋਧਰਾ ਨਾਲ ਹੋਇਆ ਅਤੇ ਸਿੱਧਾਰਥ ਦੇ ਘਰ ਰਾਹੁਲ ਨਾਂ ਦਾ ਇਕ ਪੁਤਰ ਵੀ ਪੈਦਾ ਹੋਇਆ ਪਰ ਮਹਿਲਾਂ ਦੇ ਸੁੱਖ ਆਰਾਮ, ਇਸਤਰੀ ਦੀ ਸੁੰਦਰਤਾ ਅਤੇ ਬੱਚੇ ਦਾ ਪਿਆਰ ਉਸ ਨੂੰ ਬੰਧਨ ਵਿਚ ਨਾ ਪਾ ਸਕੇ ਅਤੇ ਬੁਢਾਪਾ, ਮੌਤ ਤੇ ਸੰਨਿਆਸੀ ਨੂੰ ਵੇਖ ਕੇ ਜੀਵਨ ਦੀਆਂ ਗੁੱਥੀਆਂ ਸੁਲਝਾਉਣ ਲਈ ਸਿੱਧਾਰਥ 29 ਸਾਲ ਦੀ ਉਮਰ ਵਿਚ ਮਹਿਲ ਤਿਆਗ ਕੇ ਇਕੱਲਾ ਹੀ ਜੰਗਲ ਵੱਲ ਹੋ ਤੁਰਿਆ। ਉਸ ਨੇ ਛੇ ਸਾਲਾਂ ਤੱਕ ਕਰੜੀਆਂ ਸਾਧਨਾਵਾਂ ਕੀਤੀਆਂ, ਵਰਤ ਰਖੇ ਅਤੇ ਕਈ ਗੁਰੂ ਧਾਰਨ ਕੀਤੇ ਪਰ ਕਿਤੇ ਵੀ ਸ਼ਾਂਤੀ ਪ੍ਰਾਪਤ ਨਾ ਹੋਈ ਅਤੇ ਨਾ ਹੀ ਦੁੱਖ, ਬੁਢਾਪੇ ਤੇ ਮੌਤ ਦੀ ਸਮੱਸਿਆ ਦਾ ਕੋਈ ਹੱਲ ਨਿਕਲਿਆ। ਅੰਤ ਵਿਚ ਬਿਹਾਰ ਦੇ ਗਯਾ ਕਸਬੇ ਲਾਗੇ ਇਕ ਬੋਹੜ ਦੇ ਥੱਲੇ ਬੈਠਾ ਸਿੱਧਾਰਥ ਧਿਆਨ ਮਗਨ ਹੋ ਗਿਆ ਅਤੇ ਉਥੋਂ ਹੀ ਉਹ ਗੌਤਮ ਤੋਂ ਬੁੱਧ ਬਣ ਗਿਆ। ਬੋਧੀ ਪ੍ਰਾਪਤ ਕਰਨ ਤੋਂ ਬਾਅਦ ਅੱਖਾਂ ਖੁਲ੍ਹਣ 'ਤੇ ਮਹਾਤਮਾ ਬੁੱਧ ਦੇ ਮੁਖਾਰਬਿੰਦ ਤੋਂ ਪਹਿਲਾਂ ਇਹ ਨਿਕਲਿਆ: 'ਬਿਨਾ ਟਿਕੇ ਅਨੇਕਾਂ ਜਨਮਾਂ ਤਕ ਸੰਸਾਰ ਵਿਚ ਦੌੜਦਾ ਰਿਹਾ, ਇਸ ਕਾਇਆ ਰੂਪੀ ਕੋਠਰੀ ਨੂੰ ਬਣਾਉਣ ਵਾਲੇ ਨੂੰ ਖੋਜਦਾ ਹੋਇਆ ਬਾਰ ਬਾਰ ਦੁਖਦ ਸੰਸਾਰ ਵਿਚ ਜਨਮ ਧਾਰਨ ਕਰਦਾ ਰਿਹਾ। ਹੇ ਘਰ ਬਣਾਉਣ ਵਾਲੇ, ਹੁਣ ਤੈਨੂੰ ਪਛਾਣ ਲਿਆ ਹੈ, ਦੁਬਾਰਾ ਤੂੰ ਘਰ ਨਹੀਂ ਬਣਾ ਸਕੇਂਗਾ। ਤੇਰੇ ਸਾਰੇ ਸਿਲਸਿਲੇ ਟੁੱਟ ਗਏ। ਘਰ ਦਾ ਗੁੰਬਦ ਨਿਰਬਲ ਹੋ ਗਿਆ। ਸੰਸਕਾਰ ਰਹਿਤ ਚਿੱਤ ਨਾਲ ਤ੍ਰਿਸ਼ਨਾ ਦਾ ਨਾਸ ਹੋ ਗਿਆ।' ਇਹ ਘਟਨਾ ਵੈਸਾਖ ਦੀ ਪੂਰਨਮਾਸ਼ੀ ਵਾਲੇ ਦਿਨ ਹੋਈ।

ਗਯਾ ਤੋਂ ਚਲ ਕੇ ਭਗਵਾਨ ਬੁੱਧ ਕਾਸ਼ੀ ਆਏ ਅਤੇ ਏਥੋਂ ਹੀ ਸਾਰਨਾਥ ਵਿਚ ਉਹਨਾਂ ਨੇ ਆਪਣਾ ਪਹਿਲਾ ਉਪਦੇਸ਼ ਦਿੱਤਾ। ਫਿਰ ਉਹ ਅਨੇਕਾਂ ਸਥਾਨਾਂ 'ਤੇ ਪੈਦਲ ਘੁੰਮਦੇ ਰਹੇ ਅਤੇ ਆਪਣੇ ਉਪਦੇਸ਼ਾਂ ਰਾਹੀਂ ਅਹਿੰਸਾ ਦਾ ਅਤੇ ਮਧਿਅਮ ਮਾਰਗ ਦਾ ਪ੍ਰਚਾਰ ਕਰਦੇ ਰਹੇ। ਉੱਚੇ ਨੀਵੇਂ ਸਾਰੇ ਲੋਕਾਂ ਨੇ ਉਹਨਾਂ ਦੀ ਸ਼ਰਨ ਲਈ ਅਤੇ ਸਾਰੇ ਭਾਰਤ ਵਿਚ "ਬੁਧੰ ਸ਼ਰਣੰ ਗਛਾਮੀ, ਸੰਘੰ ਸ਼ਰਣੰ ਗਛਾਮੀ, ਧਮੰ ਸ਼ਰਣੰ ਗਛਾਮੀ" ਦੇ ਨਾਹਰੇ ਗੂੰਜਣ ਲਗੇ। ਅਨੇਕਾਂ ਰਾਜੇ ਵੀ ਹਿੰਸਾ ਦਾ ਮਾਰਗ ਛੱਡ ਕੇ ਬੋਧੀ ਬਣ ਗਏ ਅਤੇ ਅਹਿੰਸਾ ਨੂੰ ਉਹਨਾਂ ਨੇ ਜੀਵਨ ਦਾ ਮੁਖ ਸਿਧਾਂਤ ਬਣਾ ਲਿਆ। 80 ਸਾਲਾਂ ਦੀ ਅਵਸਥਾ ਵਿਚ ਭਗਵਾਨ ਬੁੱਧ ਦਾ ਵਸਾਖੀ ਪੁੰਨਿਆਂ ਵਾਲੇ ਦਿਨ ਹੀ ਕੁਸ਼ੀ ਨਗਰ ਵਿਚ ਦੇਹਾਂਤ ਹੋਇਆ।

**ਬੁੱਧ ਦੇ ਸਿਧਾਂਤ**

1. **ਚਾਰ ਆਰਯ ਸੱਚ:** ਬੁੱਧ ਨੇ ਮਨੁੱਖਤਾ ਨੂੰ ਦੁੱਖ ਤੋਂ ਮੁਕਤੀ ਦਿਵਾਉਣ ਲਈ ਘਰ-ਬਾਰ ਤਿਆਗਿਆ ਅਤੇ ਕਰੜੀਆਂ ਸਾਧਨਾਵਾਂ ਕੀਤੀਆਂ। ਏਸੇ ਦੌਰਾਨ

ਉਹਨਾਂ ਨੂੰ ਜੀਵਨ ਸੰਬੰਧੀ ਕੁੱਝ ਅਟੱਲ ਸੱਚਾਈਆਂ ਦਾ ਗਿਆਨ ਹੋਇਆ ਜਿਹਨਾਂ ਨੂੰ 'ਚਾਰ ਆਰਯ ਸੱਚ' ਕਿਹਾ ਜਾਂਦਾ ਹੈ।

ਪਹਿਲੇ ਸੱਚ ਦੇ ਅਨੁਸਾਰ ਸੰਸਾਰ ਦੁਖਾਂ ਦਾ ਘਰ ਹੈ। ਦਿਖਾਈ ਦੇਣ ਵਾਲੇ ਸੁੱਖ ਵੀ ਅਸਲ ਵਿਚ ਦੁੱਖ ਹਨ ਕਿਉਂਕਿ ਹਮੇਸ਼ਾਂ ਉਹਨਾਂ ਦੇ ਖੁੱਸ ਜਾਣ ਦਾ ਭੈਅ ਲਗਾ ਰਹਿੰਦਾ ਹੈ। ਇਸ ਤੋਂ ਇਲਾਵਾ ਗਰੀਬੀ, ਬੀਮਾਰੀ, ਬੁਢਾਪਾ, ਮੌਤ, ਸੁਆਰਥ, ਲੋਭ, ਕ੍ਰੋਧ ਆਦਿ ਦੁੱਖ ਦੇ ਹੀ ਬਦਲੇ ਹੋਏ ਰੂਪ ਹਨ ਜਿਹੜੇ ਸਾਰੇ ਸੰਸਾਰ ਵਿਚ ਵਿਆਪਤ ਹਨ।

ਦੂਜੇ ਸੱਚ ਦੇ ਅਨੁਸਾਰ ਇਸ ਸਭ ਦਾ ਕੋਈ ਨਾ ਕੋਈ ਕਾਰਨ ਹੈ। ਸੁੰਨ ਵਿਚੋਂ ਕੁੱਝ ਵੀ ਪੈਦਾ ਨਹੀਂ ਹੁੰਦਾ; ਹਰ ਵਸਤੂ, ਭਾਵਨਾ ਦੀ ਹੋਂਦ ਕਿਸੇ ਨਾ ਕਿਸੇ ਕਾਰਨ ਉਤੇ ਨਿਰਭਰ ਕਰਦੀ ਹੈ। ਇਸ ਸੰਸਾਰ ਦੀ ਹਰ ਵਸਤੂ ਕਿਸੇ ਨਾ ਕਿਸੇ ਸ਼ਰਤ ਕਾਰਨ ਵਿਦਮਾਨ ਹੈ ਇਸ ਲਈ ਇਹ ਸਾਖੇਪ ਹੈ ਨਿਰਪੇਖ ਨਹੀਂ। ਦੁੱਖ ਵੀ ਇਸ ਲਈ ਕਿਸੇ ਨਾ ਕਿਸੇ ਕਾਰਨ ਨਾਲ ਜੁੜਿਆ ਹੁੰਦਾ ਹੈ। ਹਰ ਭਾਵਨਾ ਜਾਂ ਵਸਤੂ ਕਿਉਂਕਿ ਕਿਸੇ ਨਾ ਕਿਸੇ ਕਾਰਨ ਤੇ ਨਿਰਭਰ ਕਰਦੀ ਹੈ, ਇਸ ਲਈ ਇਹ ਨਿੱਤ ਨਹੀਂ ਅਨਿੱਤ ਹੈ ਨਸ਼ਵਰ ਹੈ, ਛਿਣਜੀਵੀ ਹੈ ਅਮਰ ਨਹੀਂ। ਇਸ ਲਈ ਦੁੱਖ ਵੀ ਨਾਸ਼ਮਾਨ ਹੈ।

ਤੀਜੇ ਸੱਚ ਦੇ ਅਨੁਸਾਰ ਦੁੱਖ ਨੂੰ ਰੋਕਿਆ ਜਾਂ ਖਤਮ ਕੀਤਾ ਜਾ ਸਕਦਾ ਹੈ। ਦੂਜੇ ਸੱਚ ਦੇ ਕਾਰਨ-ਕਾਰਜ ਸਿਧਾਂਤ ਦੇ ਅਨੁਸਾਰ ਜੇ ਕਾਰਨਾਂ ਨੂੰ ਹਟਾ ਦਿੱਤਾ ਜਾਵੇ ਤਾਂ ਕਾਰਜ ਅਰਥਾਤ ਦੁੱਖ ਨਹੀਂ ਹੋਵੇਗਾ।

ਚੌਥੇ ਸੱਚ ਦੇ ਅਨੁਸਾਰ ਦੁੱਖ ਨੂੰ ਰੋਕਣ, ਖ਼ਤਮ ਕਰਨ ਜਾਂ ਨਿਰਵਾਣ ਪ੍ਰਾਪਤੀ ਲਈ ਇਕ ਰਾਹ ਹੈ ਜਿਸ ਨੂੰ ਬੁੱਧ ਅਸ਼ਟਾਂਗ ਮਾਰਗ ਦਾ ਨਾਂ ਦਿੰਦੇ ਹਨ। ਇਸ ਮਾਰਗ ਤੇ ਚਲ ਕੇ ਨਿਰਵਾਣ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ ਅਸ਼ਟਾਂਗ ਮਾਰਗ ਵਿਚ ਸਮਯਕ ਦ੍ਰਿਸ਼ਟੀ, ਸਮਯਕ ਸੰਕਲਪ, ਸਮਯਕ ਵਾਕ, ਸਮਯਕ ਕਰਮ, ਸਮਯਕ ਆਜੀਵ, ਸਮਯਕ ਵਿਆਯਾਮ, ਸਮਯਕ ਸਿਮਰਤੀ ਅਤੇ ਸਮਯਕ ਸਮਾਧੀ ਸ਼ਾਮਿਲ ਹਨ। ਇਹ ਮਾਰਗ ਵਿਦਵਾਨਾਂ ਅਤੇ ਆਮ ਲੋਕਾਂ ਅਰਥਾਤ ਸਭ ਲਈ ਸਮਾਨ ਰੂਪ ਵਿਚ ਸਹਾਇਕ ਹੈ।

**ਪ੍ਰਤੀਤਯਸਮੁਤਪਾਦ**

ਭਗਵਾਨ ਬੁੱਧ ਦੀਆਂ ਸਿੱਖਿਆਵਾਂ ਦੀ ਨੀਂਹ ਵਿਚ ਇਹ ਪ੍ਰਤੀਤਯਸਮੁਤਪਾਦ ਦਾ ਸਿਧਾਂਤ ਹੀ ਸਥਾਪਿਤ ਹੈ। ਇਹ ਸਿਧਾਂਤ ਉੱਪਰ ਦੱਸੇ ਗਏ ਚਾਰ ਆਰਯ ਸੱਚਾਂ ਵਿਚੋਂ ਦੂਜੇ ਅਤੇ ਤੀਜੇ ਸੱਚ ਦੀ ਵਿਆਖਿਆ ਹੈ, ਜਿਹਨਾਂ ਵਿਚ ਇਹ ਦਸਿਆ ਗਿਆ ਹੈ ਕਿ ਦੁਖਾਂ ਦਾ ਕੋਈ ਨਾ ਕੋਈ ਕਾਰਨ ਹੈ ਅਤੇ ਕਾਰਨ ਨੂੰ ਰੋਕਣ ਨਾਲ ਦੁਖ ਨਿਰੁੱਧ ਹੋ ਜਾਦਾ ਹੈ ਅਰਥਾਤ ਰੁਕ ਜਾਂਦਾ ਹੈ। ਇਸ ਕਾਰਨ-ਕਾਰਜ ਸਿਧਾਂਤ ਨੂੰ ਜਾਂ ਸਾਪੇਖਤਾ ਦੇ

ਸਿਧਾਂਤ ਨੂੰ ਹੀ ਪ੍ਰਤੀਤਯਸਮੁਤਪਾਦ ਦਾ ਸਿਧਾਂਤ ਕਿਹਾ ਗਿਆ ਹੈ। ਇਹ ਸਿਧਾਂਤ ਸਾਨੂੰ ਦਸਦਾ ਹੈ ਕਿ ਵਿਗਿਆਨਵਾਦੀ ਇਸ ਸਾਰੇ ਸੰਸਾਰ ਵਿਚ ਹਰ ਘਟਨਾ ਕਿਸੇ ਨਾ ਕਿਸੇ ਕਾਰਨ ਨਾਲ ਬੱਝੀ ਹੋਈ ਹੈ। 'ਇਹ ਹੋਇਆ ਤਾਂ ਉਹ ਹੋ ਜਾਏਗਾ' ਜਾਂ 'ਕਾਰਜ-ਕਾਰਨ ਤੇ ਨਿਰਭਰ ਹੈ' ਆਦਿ ਫਾਰਮੂਲੇ ਇਸ ਸਿਧਾਂਤ ਦੀ ਦੇਣ ਹਨ। ਇਸ ਪ੍ਰਕਾਰ ਚਿੰਤਨ ਨਾਲ ਸੰਬੰਧਿਤ ਹਰ ਵਸਤੂ ਜਾਂ ਵਿਸ਼ਾ ਸਾਪੇਖਕ ਹਨ ਨਿਰਪੇਖ (Absolute) ਨਹੀਂ। ਏਸੇ ਹੀ ਕਾਰਨ ਕਰਕੇ ਵਸਤੂਆਂ ਜਾਂ ਵਿਸ਼ੇ, ਨਾ ਤਾਂ ਪੂਰੀ ਤਰ੍ਹਾਂ ਮਿਥਿਆ ਹਨ ਅਤੇ ਨਾ ਹੀ ਪੂਰਨ ਸੱਚ ਅਤੇ ਸਥਾਈ ਹਨ। ਸਾਰੇ ਸੰਸਾਰਿਕ ਪਦਾਰਥ ਇਸ ਲਈ ਸੁੰਨਤਾ ਅਤੇ ਵਾਸਤਵਿਕਤਾ ਦੇ ਵਿਚਕਾਰ ਹੀ ਲਟਕੇ ਹੋਏ ਹਨ ਅਤੇ ਵੇਦਾਂਤ ਦੀ ਅਵਿਦਿਆ ਅਥਵਾ ਮਾਇਆ ਦੀ ਤਰ੍ਹਾਂ ਲਗਦੇ ਹਨ। ਏਸੇ ਲਈ ਬੁੱਧ ਨੇ ਦੋਵਾਂ ਅੱਤਵਾਦੀ ਵਿਚਾਰਧਾਰਾਵਾਂ ਨੂੰ ਤਿਆਗ ਕੇ ਮਧਿਅਮ ਮਾਰਗ ਦਾ ਉਪਦੇਸ਼ ਦਿੱਤਾ। ਏਸੇ ਮਧਿਅਮ ਮਾਰਗ ਨੂੰ ਬੁੱਧ 'ਧਰਮ' ਦੇ ਨਾਂ ਨਾਲ ਯਾਦ ਕਰਦੇ ਹਨ ਅਤੇ ਏਸੇ ਨੂੰ 'ਨਿਯਮ' ਕਹਿੰਦੇ ਹਨ: 'ਜਿਹੜਾ ਪ੍ਰਤੀਤਯਸਮੁਤਪਾਦ ਨੂੰ ਸਮਝ ਲਏਗਾ ਉਹ ਧਰਮ ਨੂੰ ਸਮਝ ਲੈਂਦਾ ਹੈ ਅਤੇ ਜਿਹੜਾ ਧਰਮ ਨੂੰ ਸਮਝ ਲਏਗਾ ਸਮਝੋ ਉਸ ਨੇ ਪ੍ਰਤੀਤਯਸਮੁਤਪਾਦ ਨੂੰ ਸਮਝ ਲਿਆ ਹੈ।' ਏਸੇ ਨੂੰ ਨਾ ਸਮਝ ਸਕਣ ਕਰਕੇ ਹੀ ਦੁੱਖ ਪੈਦਾ ਹੁੰਦਾ ਹੈ। ਬੁੱਧ ਨੇ ਦੁੱਖ ਉਤਪੱਤੀ ਦੀ ਜੜ੍ਹ ਵਿਚ ਅਵਿਦਿਆ ਨੂੰ ਮੰਨਦੇ ਹੋਏ ਇਸ ਕਾਰਨ ਕਾਰਜ ਪ੍ਰਕ੍ਰਿਆ ਦੀਆਂ ਬਾਰਾਂ ਅਵਸਥਾਵਾਂ ਮੰਨੀਆਂ ਹਨ। ਇਹਨਾਂ ਨੂੰ ਬੁੱਧ ਧਰਮ ਵਿਚ ਦੁਆਦਸ਼ ਨਿਦਾਨ ਕਿਹਾ ਗਿਆ ਹੈ। ਅਵਿਦਿਆ ਤੋਂ ਸ਼ੁਰੂ ਹੋ ਕੇ ਜਰਾ-ਮਰਨ ਦੇ ਦੁੱਖ ਤਕ ਦੀਆਂ ਬਾਰਾਂ ਅਵਸਥਾਵਾਂ ਹੇਠ ਲਿਖੇ ਅਨੁਸਾਰ ਹਨ:

1. ਅਵਿਦਿਆ ਦੇ ਕਾਰਨ
2. ਸੰਸਕਾਰ, ਜਿਸ ਦੇ ਕਾਰਨ
3. ਗਿਆਨ, ਫਿਰ
4. ਨਾਮ-ਰੂਪ, ਫਿਰ
5. ਖੜਾਯਤਨ, ਫਿਰ
6. ਸਪਰਸ਼
7. ਵੇਦਨਾ
8. ਤ੍ਰਿਸ਼ਨਾ
9. ਉਪਾਦਾਨ(ਸੁਖਾਂ ਨਾਲ ਮੋਹ)
10. ਭਵ( ਫਿਰ ਪੈਦਾ ਹੋਣ ਦੀ ਇਛਾ), ਫਿਰ
11. ਜਾਤੀ( ਜਨਮ-ਪੁਨਰ ਜਨਮ) ਅਤੇ ਇਸ ਦੇ ਕਾਰਨ ਫਿਰ
12. ਬੁਢਾਪੇ ਅਤੇ ਮੌਤ ਦਾ ਦੁੱਖ ਭੋਗਣਾ ਪੈਂਦਾ ਹੈ।

ਇਹਨਾਂ ਬਾਰਾਂ ਵਿਚੋਂ ਪਹਿਲੇ ਦੋ ਕਾਰਨ ਬੀਤੇ ਜੀਵਨ ਨਾਲ, ਆਖਰੀ ਦੋ ਭਵਿੱਖਤ ਜੀਵਨ ਨਾਲ ਅਤੇ ਬਾਕੀ ਸਾਰੇ ਵਰਤਮਾਨ ਜੀਵਨ ਨਾਲ ਸੰਬੰਧਿਤ ਹਨ। ਕਾਰਨ-ਕਾਰਜ ਦਾ ਇਹ ਮਾਰੂ ਚੱਕਰ ਮੌਤ ਨਾਲ ਹੀ ਖ਼ਤਮ ਨਹੀਂ ਹੁੰਦਾ ਅਤੇ ਜੀਵਨ ਜਨਮਾਂ ਜਨਮਾਂਤਰਾਂ ਵਿਚ ਭਟਕਦਾ ਦੁੱਖ ਭੋਗਦਾ ਰਹਿੰਦਾ ਹੈ। ਇਹ ਤਾਂ ਹੀ ਖਤਮ ਹੋ ਸਕਦਾ ਹੈ ਜੇ ਇਸ ਦੇ ਮੂਲ ਕਾਰਨ ਅਵਿਦਿਆ ਨੂੰ ਨਸ਼ਟ ਕੀਤਾ ਜਾ ਸਕੇ ਅਰਥਾਤ ਗਿਆਨ ਦੀ ਪ੍ਰਾਪਤੀ ਕੀਤੀ ਜਾ ਸਕੇ। ਇਹ ਗਿਆਨ ਹੀ ਨਿਰਵਾਣ ਹੈ ਜਿਹੜਾ ਕਿ ਬੁੱਧ ਧਰਮ ਅਨੁਸਾਰ ਅਸ਼ਟਾਂਗ ਮਾਰਗ ਤੇ ਚਲ ਕੇ ਪ੍ਰਾਪਤ ਕੀਤਾ ਜਾ ਸਕਦਾ ਹੈ। ਉਪਰੋਕਤ ਦੁਆਦਸ਼ਨਿਦਾਨ ਤੋਂ ਇਕ ਗੱਲ ਸਪਸ਼ਟ ਹੈ ਕਿ ਜਨਮ ਜਾਂ ਜੀਵਨ ਨੂੰ ਬੁੱਧ ਕਿਸੇ ਅੰਨ੍ਹੀ ਮਸ਼ੀਨ ਦਾ ਉਤਪਾਦਨ ਨਾ ਮੰਨ ਕੇ ਜੀਵ ਦੇ ਅੰਦਰ ਮੁੜ ਮੁੜ ਜੰਮਣ ਦੀ ਭਾਵਨਾ ਦਾ ਨਤੀਜਾ ਮੰਨਦਾ ਹੈ। ਏਸੇ 'ਭਵ' ਨੂੰ ਜੇਕਰ ਗਿਆਨ ਪ੍ਰਾਪਤੀ ਰਾਹੀਂ ਨਸ਼ਟ ਕੀਤਾ ਜਾ ਸਕੇ ਤਾਂ ਨਿਰਵਾਣ ਪ੍ਰਾਪਤ ਹੋ ਸਕਦਾ ਹੈ। ਪ੍ਰਤੀਤਯਸਮੁਤਪਾਦ, ਮਹਾਤਮਾ ਬੁੱਧ ਦਾ ਉਹ ਮੂਲ ਸਿਧਾਂਤ ਹੈ ਜਿਸ ਦੇ ਵਿਕਾਸ ਦੇ ਫਲਸਰੂਪ ਬੁੱਧ ਧਰਮ ਦੇ ਹੋਰ ਅਨੇਕਾਂ ਸਿਧਾਂਤ ਹੋਂਦ ਵਿਚ ਆਏ ਹਨ। ਬੁੱਧ ਧਰਮ ਦਾ ਕਰਮ ਸਿਧਾਂਤ ਅਤੇ ਅਵਿਦਿਆ ਇਕ ਦੂਜੇ ਦੇ ਨਾਲ ਨਾਲ ਚਲਦੇ ਹਨ। ਕਰਮਾਂ ਕਰਕੇ ਅਸੀਂ ਵਿਦਿਅਕ ਸੰਸਕਾਰ ਇਕੱਠੇ ਕਰੀ ਜਾਂਦੇ ਹਾਂ ਅਤੇ ਫਿਰ ਇਹਨਾਂ ਸੰਸਕਾਰਾਂ ਦੇ ਅਧੀਨ ਕਰਮ ਕਰੀ ਜਾਂਦੇ ਹਾਂ ਜਿਹੜੇ ਫਿਰ ਸੰਸਕਾਰ ਬਣਾਈ ਜਾਂਦੇ ਹਨ। ਬੁੱਧ ਧਰਮ ਦਾ ਛਿਣਭੰਗਵਾਦ (theory of momentriness) ਵੀ ਪ੍ਰਤੀਤਯਸਮੁਤਪਾਦ ਤੇ ਹੀ ਆਧਾਰਿਤ ਹੈ। ਏਸੇ ਤਰ੍ਹਾਂ ਬੁੱਧ ਧਰਮ ਦਾ ਅਨਾਤਮਵਾਦ, ਸੰਘਾਤਵਾਦ, ਅਰਥ ਕਿਰਿਆ-ਕਾਰਿਤਵਵਾਦ ਵੀ ਪ੍ਰਤੀਤਯਸਮੁਤਪਾਦ ਉਤੇ ਹੀ ਅਧਾਰਿਤ ਹੈ।

### ਨਿਰਵਾਣ

ਬੁੱਧ ਮਤ ਦੇ ਅਨੁਸਾਰ ਦੁੱਖ ਨਿਰੁਧਤਾ ਨੂੰ ਨਿਰਵਾਣ ਅਵਸਥਾ ਮੰਨਿਆ ਗਿਆ ਹੈ। ਬੁੱਧ ਦੇ ਦੂਜੇ ਆਰਯ ਸੱਚ ਦੇ ਅਨੁਸਾਰ ਹਰ ਦੁੱਖ ਦਾ ਕੋਈ ਨਾ ਕੋਈ ਕਾਰਨ ਹੈ। ਇਸ ਲਈ ਦੁੱਖ ਦੇ ਕਾਰਨ ਦੇ ਅੰਤ ਨਾਲ ਦੁੱਖ ਵੀ ਨਸ਼ਟ ਹੋ ਜਾਏਗਾ। ਦੁੱਖ ਦੇ ਨਸ਼ਟ ਹੋ ਜਾਣ ਦੀ ਅਵਸਥਾ ਨੂੰ ਹੀ ਨਿਰਵਾਣ ਕਿਹਾ ਗਿਆ ਹੈ। ਨਿਰਵਾਣ ਦੀ ਪ੍ਰਾਪਤੀ ਜੀਵਨ ਵਿਚ ਵੀ ਹੋ ਸਕਦੀ ਹੈ। ਮੋਹ ਈਰਖਾ ਨੂੰ ਜਿੱਤ ਕੇ ਸ਼ੁੱਧ ਆਚਰਨ ਜਾਂ ਸ਼ੀਲ ਨਾਲ ਆਰਯ ਸੱਚਾਂ ਦਾ ਨਿਰੰਤਰ ਧਿਆਨ ਕਰੀ ਜਾਣ ਨਾਲ ਜੇ ਕੋਈ ਵਿਅਕਤੀ ਸਮਾਧੀ ਰਾਹੀਂ ਗਿਆਨ ਪ੍ਰਾਪਤ ਕਰ ਲੈਂਦਾ ਹੈ ਤਾਂ ਉਸ ਦਾ ਚਿੱਤ, ਲੋਭ, ਮੋਹ, ਈਰਖਾ ਆਦਿ ਤੋਂ ਮੁਕਤ ਹੋ ਜਾਂਦਾ ਹੈ; ਉਸ ਨੂੰ ਤ੍ਰਿਸ਼ਨਾ ਨਹੀਂ ਰਹਿੰਦੀ ਅਤੇ ਉਹ ਬਿਲਕੁਲ ਮੁਕਤ ਹੋ ਜਾਂਦਾ ਹੈ। ਮੁਕਤੀ ਪ੍ਰਾਪਤ

ਵਿਅਕਤੀ ਨੂੰ 'ਅਰਹਤ' ਕਹਿੰਦੇ ਹਨ ਅਤੇ ਏਸੇ ਮੁਕਤੀ ਨੂੰ ਨਿਰਵਾਣ ਕਿਹਾ ਜਾਂਦਾ ਹੈ। ਆਮ ਤੌਰ ਤੇ ਬੋਧੀ ਲੋਕ ਇਹ ਸਮਝਣ ਲਗ ਪਏ ਕਿ ਬੁੱਧ ਮਤ ਅਨੁਸਾਰ ਨਿਰਵਾਣ ਦਾ ਅਰਥ ਸਾਰੀਆਂ ਕਿਰਿਆਵਾਂ ਦਾ ਤਿਆਗ ਹੀ ਹੈ। ਪਰੰਤੂ ਇਹ ਧਾਰਨਾ ਗਲਤ ਹੈ ਕਿਉਂਕਿ ਬੁੱਧ ਨੇ ਨਿਰਵਾਣ ਦੀ ਪ੍ਰਾਪਤੀ ਤੋਂ ਬਾਅਦ ਵੀ ਲਗਪਗ 45 ਸਾਲਾਂ ਤਕ ਥਾਂ-ਥਾਂ ਫਿਰ ਕੇ ਧਰਮ ਪ੍ਰਚਾਰ ਕੀਤਾ, ਸੰਘ ਸਥਾਪਿਤ ਕੀਤੇ ਅਤੇ ਅਨੇਕਾਂ ਲੋਕਾਂ ਨੂੰ ਸਿੱਧੇ ਰਾਹ ਤੇ ਪਾਇਆ। ਇਸ ਲਈ ਇਹ ਸਮਝਣਾ ਭੁੱਲ ਹੈ ਕਿ ਨਿਰਵਾਣ ਕਰਮ ਤਿਆਗ ਦੀ ਅਵਸਥਾ ਦਾ ਨਾਂ ਹੈ।

**ਬੁੱਧ ਧਰਮ ਦਾ ਸਿਧਾਂਤਿਕ ਵਿਕਾਸ**

ਬੁੱਧ ਨੇ ਤੱਤ-ਮੀਮਾਂਸਾ ਸੰਬੰਧੀ ਕਈ ਪ੍ਰਸ਼ਨਾਂ ਨੂੰ 'ਅਵਯਾਕ੍ਰਿਤ' ਕਿਹਾ ਹੈ ਅਰਥਾਤ ਆਤਮਾ, ਪਰਮਾਤਮਾ, ਸੰਸਾਰ ਦੀ ਨਾਸ਼ਮਾਨਤਾ ਆਦਿ ਬਾਰੇ ਪੁੱਛੇ ਜਾਣ ਵਾਲੇ ਪ੍ਰਸ਼ਨਾਂ ਦੇ ਉਤਰ ਵਿਚ ਉਹ ਚੁੱਪ ਧਾਰਨ ਕਰ ਲੈਂਦੇ ਸਨ। ਨੀਰਸ ਦਾਰਸ਼ਨਿਕ ਵਿਚਾਰਾਂ ਦੇ ਪ੍ਰਤੀ ਬੁੱਧ ਦੀ ਕੋਈ ਰੁਚੀ ਨਹੀਂ ਸੀ ਪਰ ਨਾਲ ਹੀ ਨਾਲ ਬੁੱਧ ਨੇ ਆਪਣੇ ਪੈਰੋਕਾਰਾਂ ਨੂੰ ਇਹ ਵੀ ਨਹੀਂ ਕਿਹਾ ਸੀ ਕਿ ਬਿਨਾਂ ਵਿਚਾਰੇ ਅਤੇ ਸੋਚੇ ਸਮਝੇ ਕਿਸੇ ਸਿਧਾਂਤ ਨੂੰ ਨਾ ਮੰਨਿਆ ਜਾਏ ਜਾਂ ਉਸ ਦਾ ਪਾਲਣ ਕੀਤਾ ਜਾਏ। ਉਹ ਖੁਦ ਬੜੀ ਦਲੀਲ ਨਾਲ ਹਰਗੱਲ ਨੂੰ ਸਮਝਾਉਂਦੇ ਸਨ। ਏਸੇ ਸੰਦਰਭ ਵਿਚ ਬਾਅਦ ਵਿਚ ਬੁੱਧ ਦੀਆਂ ਸਿੱਖਿਆਵਾਂ ਉੱਤੇ ਅਨੇਕਾਂ ਵਿਅਕਤੀਆਂ ਨੇ ਬਹਿਸਾਂ ਕੀਤੀਆਂ ਅਤੇ ਆਪਣੇ ਆਪਣੇ ਢੰਗ ਨਾਲ ਬੁੱਧ ਦੇ ਸਿਧਾਂਤਾਂ ਦੀ ਵਿਆਖਿਆ ਕੀਤੀ। ਬਾਅਦ ਵਿਚ ਬੁੱਧ ਧਰਮ ਦੇ ਆਲੋਚਕਾਂ ਦੀਆਂ ਆਲੋਚਨਾਵਾਂ ਦੇ ਜੁਆਬ ਵਿਚ ਵੀ ਬੁੱਧ ਧਰਮ ਦੇ ਪੈਰੋਕਾਰ ਕਈ ਸੰਪ੍ਰਦਾਵਾਂ ਵਿਚ ਵੰਡੇ ਗਏ।

**ਪਹਿਲੀ ਸਭਾ**: ਮਹਾਂਕਸੱਪ ਅਤੇ ਆਨੰਦ ਵਰਗੇ ਕੁੱਝ ਸ਼ਿਸ਼, ਬੋਧੀਆਂ ਵਿਚ ਵਧਦੀਆਂ ਹੋਈਆਂ ਖੁਲ੍ਹ ਲਈ ਜਾਣ ਵਾਲੀਆਂ ਭਾਵਨਾਵਾਂ ਨੂੰ ਵੇਖ ਕੇ ਫਿਕਰਮੰਦ ਹੋ ਗਏ ਅਤੇ ਉਹਨਾਂ ਨੇ ਗੰਭੀਰਤਾ ਪੂਰਬਕ ਇਹ ਵਿਚਾਰ ਕੀਤਾ ਕਿ ਬੁੱਧ ਦੀਆਂ ਸਿੱਖਿਆਵਾਂ ਨੂੰ ਇਕ ਥਾਂ ਇਕੱਠੀਆਂ ਕਰਨ ਅਤੇ ਉਹਨਾਂ ਉਪਰ ਸਖਤੀ ਨਾਲ ਅਮਲ ਕਰਨ ਦੀਆਂ ਹਿਦਾਇਤਾਂ ਜਾਰੀ ਕਰਨ ਲਈ ਇਕ ਵਡੀ ਸਭਾ ਦਾ ਆਯੋਜਨ ਕੀਤਾ ਜਾਵੇ। ਬਿਹਾਰ ਦੇ ਰਾਜਗ੍ਰਿਹ ਕਸਬੇ ਨੂੰ ਇਸ ਸਭਾ ਦਾ ਸਥਾਨ ਬਣਨ ਲਈ ਚੁਣਿਆ ਗਿਆ। ਇਸ ਸਥਾਨ ਨੂੰ ਚੁਣਨ ਲਈ ਖੁੱਲ੍ਹੀ ਜਗ੍ਹਾ ਅਤੇ ਖਾਣ-ਪੀਣ ਦੀ ਸਮੱਗਰੀ ਦੀ ਉਪਲਭਤਾ ਨੂੰ ਵਿਸ਼ੇਸ਼ ਰੂਪ ਵਿਚ ਧਿਆਨ ਵਿਚ ਰਖਿਆ ਗਿਆ। ਦੂਜੀ, ਗੱਲ ਇਹ ਵੀ ਸੀ ਕਿ ਰਾਜਾ ਅਜਾਤਸ਼ਤਰੂ, ਜਿਹੜਾ ਕਿ ਖੁਦ ਬੋਧੀ ਬਣ ਗਿਆ ਸੀ, ਨੇ ਇਸ ਸਥਾਨ ਤੇ ਹਰ ਪ੍ਰਕਾਰ ਦੇ ਬੰਦੋਬਸਤ ਕਰਨ ਦਾ ਭਰੋਸਾ ਦਿਵਾਇਆ ਸੀ। ਇਸ ਜਗ੍ਹਾ ਤੇ ਇਕੱਠੇ ਹੋਣ ਲਈ ਲਗਪਗ 500 ਬੋਧੀ ਭਿਖੂਆਂ ਨੂੰ ਚੁਣਿਆ ਗਿਆ। ਇਹ ਆਮ ਤੌਰ ਤੇ ਮੰਨਿਆ ਜਾਂਦਾ

ਹੈ ਕਿ ਏਥੇ ਮਹਾਂਕਸ਼ੱਪ ਨੇ ਸਨਮਾਨ ਯੋਗ ਉਪਾਲੀ ਅਤੇ ਆਨੰਦ ਦੀ ਮਦਦ ਨਾਲ 'ਅਪਰਾਧੀ ਕੌਣ ਹੈ' ਅਤੇ 'ਨਿਰਦੋਸ਼ ਕੌਣ ਹੈ' ਸੁਆਲਾਂ ਦਾ ਸਮਾਧਾਨ ਕੀਤਾ। ਨਾਲ ਹੀ ਏਥੇ ਇਹ ਵੀ ਤੈਅ ਕੀਤਾ ਗਿਆ ਕਿ 'ਵਿਨਯ ਪਿਟਕ' ਅਤੇ 'ਧੱਮਪਦ' ਦਾ ਮੂਲ ਪਾਠ ਕੀ ਹੋਵੇਗਾ? ਏਸੇ ਹੀ ਪਹਿਲੀ ਸਭਾ ਵਿਚ ਅਨੰਦ ਉਤੇ ਵੀ ਕੁੱਝ ਦੋਸ਼ ਲਾਏ ਗਏ ਜਿਸਦਾ ਉੱਤਰ ਆਨੰਦ ਨੇ ਦੇ ਕੇ ਸਾਰਿਆਂ ਨੂੰ ਸੰਤੁਸ਼ਟ ਕੀਤਾ। ਬੁੱਧ ਦੇ ਸਿੱਧਾਰਥ ਰੂਪ ਵਿਚ ਘਰ ਤਿਆਗਣ ਸਮੇਂ ਚੱਨਾਂ, ਜਿਹੜਾ ਕਿ ਰਥਵਾਨ ਸੀ, ਉਤੇ ਵੀ ਦੋਸ਼ ਲਾਏ ਗਏ। ਪਰੰਤੂ ਚੱਨਾਂ ਦੇ ਦੁੱਖ ਅਤੇ ਪਸ਼ਚਾਤਾਪ ਨੇ ਉਸ ਦੀਆਂ ਸਾਰੀਆਂ ਕਮਜ਼ੋਰੀਆਂ ਧੋ ਦਿੱਤੀਆਂ ਅਤੇ ਉਸ ਨੂੰ 'ਅਰਹਤ' ਪਦ ਦੀ ਪ੍ਰਾਪਤੀ ਹੋ ਗਈ। ਸ੍ਰੀ ਬੀ. ਜਿਨਾਨੰਦ ਦੇ ਅਨੁਸਾਰ ਪਹਿਲੀ ਸਭਾ ਦੀ ਕਾਰਵਾਈ ਵਿਚ ਚਾਰ ਪ੍ਰਾਪਤੀਆਂ ਹੋਈਆਂ:

1. ਉਪਾਲੀ ਦੇ ਨਿਰਦੇਸ਼ਨ ਹੇਠ ਵਿਨਯ ਪਿਟਕ ਦੇ ਪਾਠ ਦਾ ਨਿਰਧਾਰਨ
2. ਆਨੰਦ ਦੀ ਅਗਵਾਈ ਹੇਠਾਂ 'ਧੱਮ ਪਦ' ਦੇ ਪਾਠ ਦਾ ਫੈਸਲਾ
3. ਆਨੰਦ ਦੀ ਪੇਸ਼ੀ ਅਤੇ
4. ਚੱਨਾਂ ਨੂੰ ਸਜ਼ਾ

**ਦੂਜੀ ਸਭਾ**: ਬੁੱਧ ਦੀ ਮਿਰਤੂ ਤੋਂ ਇਕ ਸਦੀ ਬਾਅਦ ਭਿਖੂਆਂ ਦੁਆਰਾ ਅਖ਼ਤਿਆਰ ਕਰ ਲਈਆਂ ਕਈ ਅਯੋਗ ਸਮਝੀਆਂ ਜਾਣ ਵਾਲੀਆਂ ਗੱਲਾਂ ਦੇ ਕਾਰਨ ਬੋਧੀਆਂ ਵਿਚ ਕਾਫ਼ੀ ਗੰਭੀਰ ਵਿਵਾਦ ਛਿੜ ਗਿਆ। ਯਸ਼ ਨੇ, ਜਿਹੜਾ ਕਿ ਵਡੇਰਾ ਭਿੱਖੂ ਸੀ ਬਹੁਤ ਸਾਰੇ ਕਰਮਾਂ ਨੂੰ ਅਯੋਗ ਅਤੇ ਅਨੈਤਿਕ ਕਰਾਰ ਦਿੱਤਾ। ਇਹਨਾਂ ਦਸ ਕਰਮਾਂ ਵਿਚੋਂ ਕੁਝ ਮੁਖੀ ਇਸ ਪ੍ਰਕਾਰ ਸਨ: ਭਿਖਿਆ ਪਾਤਰ ਵਿਚ ਲੂਣ ਲੈ ਕੇ ਚਲਣਾ, ਉਸੇ ਦਿਨ ਹੀ ਦੂਜੇ ਪਿੰਡ ਚਲੇ ਜਾਣਾ ਅਤੇ ਦੂਜੀ ਵਾਰ ਭੋਜਨ ਕਰ ਲੈਣਾ, ਕੀਤੇ ਹੋਏ ਕੰਮ ਲਈ ਬਾਅਦ ਵਿਚ ਆਗਿਆ ਲੈਣਾ, ਭੋਜਨ ਤੋਂ ਬਾਅਦ ਲੱਸੀ ਪੀਣਾ, ਟੋਡੀ (ਹਲਕੀ ਸ਼ਰਾਬ) ਪੀ ਲੈਣਾ, ਸਖ਼ਤ ਰੋਏਦਾਰ ਵਸਤ੍ਰ ਨਾ ਵਰਤਣਾ ਅਤੇ ਸੋਨੇ ਚਾਂਦੀ ਦੀ ਭੇਟ ਸਵੀਕਾਰ ਕਰ ਲੈਣਾ। ਜਦੋਂ ਯਸ਼ ਨੇ ਖੁੱਲੇ ਤੌਰ ਤੇ ਇਹਨਾਂ ਕਰਮਾਂ ਦੀ ਨਿਖੇਧੀ ਕੀਤੀ ਤਾਂ ਇਹਨਾਂ ਕਰਮਾਂ ਨੂੰ ਕਰਨ ਵਾਲੇ ਭਿੱਖੂ ਅਗ-ਬਬੂਲਾ ਹੋ ਉਠੇ ਅਤੇ ਉਹਨਾਂ ਸਾਰਿਆਂ ਨੇ ਯਸ਼ ਨੂੰ ਹੀ ਆਪਣੀ ਬੋਧੀ ਬਿਰਾਦਰੀ ਵਿਚੋਂ ਛੇਕ ਦਿੱਤਾ। ਯਸ਼ ਫਿਰ ਕੌਸ਼ੰਬੀ ਨਾਮਕ ਨਗਰ ਵਿਚ ਗਿਆ ਅਤੇ ਉਥੋਂ ਉਸ ਨੇ ਪੱਛਮੀ ਅਤੇ ਦਖਣੀ ਪ੍ਰਾਂਤਾਂ ਦੇ ਭਿੱਖੂਆਂ ਨੂੰ ਬੁਲਾਉਣ ਲਈ ਸੰਦੇਸ਼ ਭੇਜੇ। ਵਿਰੋਧੀ ਭਿਖੂ ਵੀ ਸ਼ਾਂਤ ਨਹੀਂ ਬੈਠੇ ਅਤੇ ਉਹਨਾਂ ਨੇ ਵੀ ਦੂਜੇ ਭਿੱਖੂਆਂ ਦੀ ਮਦਦ ਲੈਣ ਲਈ ਬੜੀ ਮਿਹਨਤ ਕੀਤੀ। 'ਚੂਲਵੱਗ' ਦੇ ਅਨੁਸਾਰ ਅਖੀਰ ਇਹ ਸਾਰੇ ਭਿੱਖੂ ਇਹਨਾਂ ਸਮੱਸਿਆਵਾਂ ਨੂੰ ਨਜਿੱਠਣ ਲਈ ਵੈਸ਼ਾਲੀ ਵਿਖੇ ਇਕੱਠੇ ਹੋਏ। ਇਹ ਦਸੇ ਨੁਕਤੇ ਇਕ ਇਕ ਕਰਕੇ ਸਾਰਿਆਂ ਦੇ ਸਾਮ੍ਹਣੇ ਪੇਸ਼ ਕੀਤੇ ਗਏ ਅਤੇ ਏਥੋਂ ਵੀ ਇਹਨਾਂ ਨੂੰ ਅਯੋਗ ਅਤੇ ਅਨੈਤਿਕ ਕਰਾਰ ਦਿੱਤਾ ਗਿਆ। ਇਹ ਸਭਾ

ਅਜਾਤਸ਼ਤਰੂ ਦੇ ਵੰਸ਼ਜ ਕਾਲ ਅਸ਼ੋਕ ਦੀ ਸਰਪ੍ਰਸਤੀ ਹੇਠ ਹੋਈ। ਪਹਿਲਾਂ ਤਾਂ ਕਾਲ ਅਸ਼ੋਕ ਵੀ ਵਿਰੋਧੀ ਭਿੱਖੂਆਂ ਦੇ ਹੱਕ ਵਿਚ ਸੀ ਪਰ ਬਾਅਦ ਵਿਚ ਉਸ ਤੇ ਦਬਾਅ ਪਾ ਕੇ ਉਸ ਨੂੰ ਯਸ਼ ਦੇ ਧੜੇ ਦੀ ਗੱਲ ਮੰਨਣ ਲਈ ਮਜਬੂਰ ਕਰ ਲਿਆ ਗਿਆ। ਯਸ਼ ਦਾ ਧੜਾ ਬੁੱਧ ਮਤ ਦੇ ਪੈਰੋਕਾਰਾਂ ਲਈ ਸਖ਼ਤ ਅਨੁਸ਼ਾਸਨ ਦੇ ਹੱਕ ਵਿਚ ਸੀ। ਅਸਲ ਵਿਚ ਇਸ ਸਭਾ ਤੋਂ ਬਾਅਦ ਹੀ ਬੁੱਧ ਮਤ ਦੋ ਵੱਡੇ ਧੜਿਆਂ ਵਿਚ ਵੰਡਿਆ ਗਿਆ। ਸੁਖ ਰਹਿਣੇ ਭਿਖੂਆਂ ਨੇ ਆਪਣੀ ਵਖਰੀ ਸਭਾ ਦਾ ਆਯੋਜਨ ਕਰ ਲਿਆ ਅਤੇ ਉਥੇ ਉਹਨਾਂ ਨੇ ਪਿਟਕਾਂ, ਨਿਕਾਯਾਂ ਅਤੇ ਧਰਮ ਸਕੰਧਾਂ ਦਾ ਆਪ ਸੰਪਾਦਨ ਕਰ ਲਿਆ। ਆਪਣੀ ਇਸ ਸਭਾ ਨੂੰ ਉਹਨਾਂ ਨੇ ਮਹਾਂਸੰਗੀਤੀ ਦਾ ਨਾਂ ਦਿੱਤਾ ਅਤੇ ਇਸ ਵਿਚ ਭਾਗ ਲੈਣ ਵਾਲੇ ਮਹਾਂਸੰਗੀਤਕ ਕਹਿਲਾਏ। ਇਹ ਆਪਣੇ ਆਪ ਨੂੰ ਉਸ ਵੱਡੇ ਜਹਾਜ਼(ਮਹਾਂਯਾਨ) ਵਿਚ ਸਵਾਰ ਮੰਨਣ ਲਗ ਪਏ ਜਿਹੜਾ ਕਿ ਹੋਰ ਲੋਕਾਂ ਨੂੰ ਵੀ ਨਾਲ ਲੈ ਕੇ ਪਾਰ ਉਤਾਰ ਸਕਦਾ ਸੀ ਅਰਥਾਤ ਉਹਨਾਂ ਨੂੰ ਨਿਰਵਾਣ ਪ੍ਰਾਪਤ ਕਰਵਾ ਸਕਦਾ ਸੀ। ਇਹਨਾਂ ਦੇ ਦ੍ਰਿਸ਼ਟੀਕੋਣ ਅਨੁਸਾਰ ਦੂਜਾ ਧੜਾ ਸੌੜੇ ਜਹਾਜ਼ ਵਾਲਾ ਸੀ ਜਿਸ ਨੂੰ ਇਹ ਹੀਨਯਾਨ ਕਹਿੰਦੇ ਸਨ। ਇਹ ਵਖਰੇਵਾਂ ਸਾਲ ਦਰ ਸਾਲ ਵਧਦਾ ਹੀ ਗਿਆ ਅਤੇ ਇਹਨਾਂ ਦੋ ਮੂਲ ਜਥੇਬੰਦੀਆਂ ਅਰਥਾਤ ਹੀਨਯਾਨ ਅਤੇ ਮਹਾਂਯਾਨ ਵਿਚੋਂ ਵੀ ਅੱਗੇ ਹੋਰ ਕਈ ਸੰਪ੍ਰਦਾਵਾਂ ਬਣਦੀਆਂ ਗਈਆਂ।

**ਤੀਜੀ ਸਭਾ:** ਬੁੱਧ ਮਤ ਵਿਚ ਤੇਜੀ ਨਾਲ ਵਧਦੇ ਵੱਖ ਵੱਖ ਸੰਪਰਦਾਇ ਅਤੇ ਬੁੱਧ ਦੁਆਰਾ ਦੱਸੇ ਨੈਤਿਕ ਨਿਯਮਾਂ ਦੇ ਪਾਲਣ ਵਿਚ ਵਧਦੀ ਢਿੱਲ ਅਸ਼ੋਕ ਮਹਾਨ ਲਈ ਚਿੰਤਾ ਦਾ ਮੁੱਖ ਵਿਸ਼ਾ ਸਨ। ਅਸ਼ੋਕ ਰਾਜਗੱਦੀ ਤੇ ਬੈਠਣ ਦੇ ਕੁਝ ਵਰ੍ਹਿਆਂ ਬਾਅਦ ਹੀ ਬੁੱਧ ਧਰਮ ਵੱਲ ਖਿਚਿਆ ਗਿਆ ਸੀ। ਤੀਸਾ ਮੋਗਲੀਪੁੱਤ, ਜਿਸ ਨੇ ਕਿ ਅਸ਼ੋਕ ਦਾ ਧਰਮ ਪਰਿਵਰਤਨ ਕਰ ਕੇ ਉਸ ਨੂੰ ਬੋਧੀ ਬਣਾਇਆ ਸੀ, ਵੀ ਬੁੱਧ ਮਤ ਵਿਚ ਵਧਦੇ ਕਰਮਕਾਂਡਾਂ ਅਤੇ ਅਨਾਚਾਰਾਂ ਤੋਂ ਕਾਫ਼ੀ ਦੁਖੀ ਸੀ। ਪਾਟਲੀ-ਪੁਤਰ ਵਿਖੇ ਇਕ ਤੀਜੀ ਸਭਾ ਦਾ ਆਯੋਜਨ ਅਸ਼ੋਕ ਦੀ ਸਰਪ੍ਰਸਤੀ ਹੇਠ ਕੀਤਾ ਗਿਆ ਜਿਥੇ ਤੀਸਾ ਮੋਗਲੀਪੁੱਤ ਨੇ ਨਾ ਕੇਵਲ ਭਿੱਖੂਆਂ ਵਿਚ ਵਧ ਰਹੀਆਂ ਬੁਰਾਈਆਂ ਦੀ ਰੋਕਥਾਮ ਦੇ ਉਪਾਅ ਕੀਤੇ ਸਗੋਂ ਬੁੱਧ ਧਰਮ ਨੂੰ ਦੂਜੇ ਦੇਸ਼ਾਂ ਵਿਚ ਪ੍ਰਚਾਰਨ ਲਈ ਵੀ ਕਈ ਕਾਰਵਾਈਆਂ ਕੀਤੀਆਂ। ਇਸ ਸਭਾ ਦੀ ਮਹੱਤਵਪੂਰਨ ਪ੍ਰਾਪਤੀ ਇਹ ਸੀ ਕਿ ਸੱਚਾ ਬੁੱਧ ਮਤ ਮੁੜ ਸੁਰਜੀਤ ਹੋ ਗਿਆ ਅਤੇ ਤੀਸਾ ਨੇ ਏਥੇ ਕਥਾਵੱਤੂ ਅਤੇ ਅਭਿਧੱਮ ਨਾਮਕ ਗ੍ਰੰਥ ਤਿਆਰ ਕੀਤੇ ਜਿਹਨਾਂ ਵਿਚ ਉਸ ਨੇ ਮਹਾਂਯਾਨ ਅਤੇ ਹੀਨਯਾਨ ਵਿਚੋਂ ਨਿਕਲੇ ਹੋਰ ਅਨੇਕ ਮਤ-ਮਤਾਂਤਰਾਂ ਦੀ ਕਰੜੀ ਆਲੋਚਨਾ ਕੀਤੀ। ਆਮ ਤੌਰ ਤੇ ਇਹ ਮੰਨਿਆ ਜਾਂਦਾ ਹੈ ਕਿ ਇਸ ਸਭਾ ਵਿਚ ਇਕ ਹਜ਼ਾਰ ਭਿਖੂਆਂ ਨੇ ਭਾਗ ਲਿਆ।

ਇਸ ਸਭਾ ਤੋਂ ਬਾਅਦ ਅਸ਼ੋਕ ਨੇ ਆਪਣੇ ਪੁਤਰ ਮਹੇਂਦ੍ਰ ਅਤੇ ਪੁਤਰੀ ਸੰਗਮਿਤਰਾ ਨੂੰ ਬੁੱਧ ਧਰਮ ਦਾ ਪ੍ਰਚਾਰ ਕਰਨ ਲਈ ਲੰਕਾ ਭੇਜਿਆ ਜਿਥੇ ਉਹਨਾਂ ਨੇ ਉਸ ਸਾਰੇ ਦੀਪ ਨੂੰ ਬੋਧੀ ਬਣਾ ਲਿਆ। ਸਮਰਾਟ ਅਸ਼ੋਕ ਨੇ ਬਰਮਾ, ਥਾਈਲੈਂਡ(ਸਿਆਮ), ਕੰਬੋਡੀਆ ਅਤੇ ਅਨੇਕਾਂ ਹੋਰ ਦੇਸ਼ਾਂ ਵਿਚ ਆਪਣੇ ਪ੍ਰਚਾਰਕ ਭੇਜੇ। ਉਸ ਨੇ ਭਿਖੂਆਂ ਲਈ ਮੱਠ ਉਸਾਰੇ ਅਤੇ ਪਹਾੜੀ ਗੁਫਾਵਾਂ ਕਟਵਾ ਕੇ ਹਾਲ ਕਮਰੇ, ਪੱਥਰ ਦੀਆਂ ਲਾਟਾਂ ਅਤੇ ਅਨੇਕਾਂ ਸਤੂਪ ਬਣਵਾਏ। ਇਹਨਾਂ ਪੱਥਰ ਦੀਆਂ ਲਾਟਾਂ 'ਤੇ ਜਿਥੇ ਉਸ ਨੇ ਬੁੱਧ ਧਰਮ ਦੇ ਉਪਦੇਸ਼ ਖੁਦਵਾਏ ਉਥੇ ਨਾਲ ਹੀ ਨਾਲ ਬੁੱਧ ਮਤ ਵਿਚ ਝਗੜੇ ਵਧਾਉਣ ਵਾਲਿਆਂ ਲਈ ਕਰੜੀਆਂ ਸਜ਼ਾਵਾਂ ਦੇ ਵੇਰਵੇ ਵੀ ਲਿਖਵਾ ਦਿੱਤੇ। ਕਿਉਂਕਿ ਅਸ਼ੋਕ ਬੁੱਧ ਮਤ ਦਾ ਪੱਕਾ ਧਾਰਨੀ ਬਣ ਚੁੱਕਾ ਸੀ। ਇਸ ਲਈ ਉਸ ਨੇ ਮੱਠਾਂ ਨੂੰ ਖੁੱਲ੍ਹੀ ਆਰਥਿਕ ਸਹਾਇਤਾ ਦੇਣੀ ਸ਼ੁਰੂ ਕਰ ਦਿੱਤੀ। ਇਸ ਕਾਰਨ ਵੀ ਅਨੇਕਾਂ ਲੋਕ ਬੁੱਧ ਮਤ ਵੱਲ ਖਿੱਚੇ ਗਏ ਅਤੇ ਬੋਧੀ ਬਣ ਗਏ। ਇਸ ਦਾ ਇਕ ਨਤੀਜਾ ਇਹ ਵੀ ਹੋਇਆ ਕਿ ਬੁੱਧ ਭਿਖੂ ਵੀ ਹੁਣ ਪਹਿਲਾਂ ਦੀ ਅਪੇਖਿਆ ਜ਼ਿਆਦਾ ਸੁਖ ਰਹਿਣੇ ਹੋ ਗਏ ਅਤੇ ਇਸ ਤਰ੍ਹਾਂ 'ਸੰਘ' ਦੀ ਪਵਿੱਤਰਤਾ ਅਤੇ ਸ਼ੁੱਧਤਾ ਨੂੰ ਵੀ ਕਾਫ਼ੀ ਧੱਕਾ ਲੱਗਾ।

ਪੰਜਵੀਂ ਸਦੀ ਪੂਰਬ ਈਸਾ ਤੋਂ ਉੱਤਰ ਪੱਛਮ ਵਿਚ ਪੰਜਾਬ ਤੋਂ ਲੈ ਕੇ ਉੱਤਰ ਪੂਰਬ ਵਿਚ ਬੰਗਾਲ ਅਤੇ ਉੜੀਸਾ ਤਕ ਉਤਰੀ ਭਾਰਤ ਦੇ ਬਹੁਤ ਸਾਰੇ ਭਾਗਾਂ ਵਿਚ ਬੋਧੀ ਫ਼ਿਰਕਿਆਂ ਅਤੇ ਮਠਾਂ ਦਾ ਵਿਕਾਸ ਹੋ ਰਿਹਾ ਸੀ। ਪੰਜਵੀਂ ਅਤੇ ਚੌਥੀ ਪੂਰਬ ਈਸਵੀ ਸਦੀ ਵਿਚ ਬੁੱਧ ਧਰਮ ਵਿਚ ਬਹੁਤ ਵਾਧਾ ਹੋਇਆ। ਤਿੰਨ ਸਭਾਵਾਂ ਨੇ ਦੇਸ਼ ਵਿਦੇਸ਼ ਵਿਚ ਬੋਧੀ ਲਹਿਰਾਂ ਨੂੰ ਇਕ ਠੋਸ ਸੇਧ ਪ੍ਰਦਾਨ ਕੀਤੀ। ਧਾਰਮਿਕ ਗ੍ਰੰਥਾਂ ਦੇ ਸੰਗ੍ਰਹਿ ਨਿਯਮਬਧ ਕਰ ਕੇ ਵੱਖ-ਵੱਖ ਭਾਸ਼ਾਵਾਂ ਵਿਚ ਛਾਪੇ ਗਏ। ਤਪੱਸਵੀ ਅਤੇ ਮਠਧਾਰੀ ਜੀਵਨ ਨੂੰ ਕੁੱਝ ਨਿਯਮਾਂ ਅਨੁਸਾਰ ਨਿਯਮਿਤ ਕੀਤਾ ਗਿਆ ਅਤੇ ਮਿਆਰੀ ਬਣਾਇਆ ਗਿਆ। ਇਹਨਾਂ ਨਿਯਮਾਂ ਦੀ ਸਖ਼ਤੀ ਨਾਲ ਪਾਲਣਾ ਕੀਤੀ ਗਈ। ਬ੍ਰਾਹਮਣੀ ਜਾਤ ਪਾਤ ਪ੍ਰਣਾਲੀ ਦੀਆਂ ਕਠੋਰਤਾਵਾਂ ਬੋਧੀ ਸਾਧੂਆਂ ਦੀਆਂ ਜਾਤ ਪਾਤ ਵਿਰੋਧੀ ਸਿੱਖਿਆਵਾਂ ਕਾਰਨ ਢਿੱਲੀਆਂ ਪੈ ਗਈਆਂ। ਭਾਰਤੀ ਸਮਾਜ ਦੀਆਂ ਬ੍ਰਾਹਮਣੀ ਸ੍ਰੇਣੀਆਂ ਵਿਚ ਪਰਚਲਿਤ ਪਸ਼ੂਆਂ ਦੀ ਕੁਰਬਾਨੀ (ਬਲੀ ਦੀ ਰਸਮ) ਮਹਾਤਮਾ ਬੁੱਧ ਦੀ ਦਇਆ ਅਤੇ ਅਹਿੰਸਾ ਸੰਬੰਧੀ ਸਿੱਖਿਆ ਕਾਰਨ ਕਾਫ਼ੀ ਮੱਠੀ ਪੈ ਗਈ। ਬੁੱਧ ਧਰਮ ਦੇ ਵਿਚਾਰ ਅਤੇ ਆਦਰਸ਼ ਉਪ ਮਹਾਂਦੀਪ ਦੇ ਵੱਖ-ਵੱਖ ਭਾਗਾਂ ਵਿਚ ਨਾ ਕੇਵਲ ਭਿਕਸ਼ੂਆਂ ਅਤੇ ਭਿਕਸ਼ੁਣੀਆਂ ਨੇ ਹੀ ਸਗੋਂ ਵਪਾਰੀਆਂ ਨੇ ਭੀ ਫੈਲਾਏ।

ਅਸ਼ੋਕ ਦੇ ਸਮੇਂ ਰਾਜ ਧਰਮ ਬਣਨ ਉਪਰੰਤ ਤਾਂ ਬੁੱਧ ਧਰਮ ਭਾਰਤ ਅਤੇ ਭਾਰਤ ਤੋਂ ਬਾਹਰ ਸੌਖਿਆਂ ਹੀ ਫੈਲਣ ਲੱਗਾ। ਅਸ਼ੋਕ ਨੇ ਸਰਕਾਰੀ, ਧਾਰਮਿਕ ਅਤੇ

ਸਭਿਆਚਾਰਿਕ ਮਿਸ਼ਨ ਸ੍ਰੀ ਲੰਕਾ, ਬਰਮਾ, ਪੱਛਮੀ ਏਸ਼ੀਆ, ਮੈਸਡੋਨੀਆ ਅਤੇ ਮਿਸਰ ਭੇਜੇ। ਆਧੁਨਿਕ ਨੇਪਾਲ ਦੇ ਕੁੱਝ ਭਾਗ ਅਸ਼ੋਕ ਦੇ ਰਾਜ ਦਾ ਹਿੱਸਾ ਸਨ। ਅਸ਼ੋਕ ਦਾ ਰਾਜ ਅਫ਼ਗਾਨਿਸਤਾਨ ਤੋਂ ਮੈਸੂਰ ਤਕ ਫੈਲਿਆ ਹੋਇਆ ਸੀ। ਬੁੱਧ ਮਤ ਦੇ ਪ੍ਰਚਾਰ ਵਿਚ ਸਮਰਾਟ ਅਸ਼ੋਕ ਦੀ ਏਨੀ ਗਹਿਰੀ ਦਿਲਚਸਪੀ ਸੀ ਕਿ ਆਪਣੇ ਬੇਟੇ ਮਹੇਂਦ੍ਰ ਅਤੇ ਬੇਟੀ ਸੰਗਮਿੱਤਰਾ ਨੂੰ ਉਸਨੇ ਲੰਕਾ ਵਿਚ ਪ੍ਰਚਾਰ ਮਿਸ਼ਨ ਵਜੋਂ ਭੇਜਿਆ। ਉਸ ਨੇ ਕੇਵਲ ਬੁੱਧ ਧਰਮ ਦਾ ਹੀ ਨਹੀਂ ਸਗੋਂ ਨੈਤਿਕ ਚਾਲ ਚਲਨ ਵਾਸਤੇ ਉਚੇਰੇ ਨਿਯਮਾਂ ਦਾ ਪ੍ਰਚਾਰ ਕੀਤਾ ਤੇ ਅਵੱਗਿਆ ਕਰਨ ਵਾਲਿਆਂ ਲਈ ਕਰੜੀਆਂ ਸਜ਼ਾਵਾਂ ਲਾਗੂ ਕੀਤੀਆਂ।

## ਬੁੱਧ ਧਰਮ ਦਾ ਦਾਰਸ਼ਨਿਕ ਵਿਕਾਸ

ਬੇਸ਼ਕ ਮਹਾਤਮਾ ਬੁੱਧ ਨੇ ਕਈ ਪ੍ਰਸ਼ਨਾਂ ਦੇ ਸੰਦਰਭ ਵਿਚ ਚੁੱਪ ਧਾਰਨ ਕਰ ਕੇ ਆਪਣੇ ਚੇਲਿਆਂ ਨੂੰ ਵਾਦ ਵਿਵਾਦ ਤੋਂ ਬਚਣ ਵੱਲ ਸੰਕੇਤ ਕੀਤਾ ਸੀ ਪਰ ਬੁੱਧ ਦੇ ਦੇਹਾਂਤ ਦੇ ਬਾਅਦ ਛੇਤੀ ਹੀ ਬੋਧੀ ਪੰਡਤਾਂ ਨੇ ਬੁੱਧ ਦੀਆਂ ਸਿੱਧੀਆਂ ਸਾਦੀਆਂ ਸਿੱਖਿਆਵਾਂ ਦੀ ਤਹਿ ਵਿਚ ਪਹੁੰਚ ਕੇ ਅਨੇਕਾਂ ਪ੍ਰਕਾਰ ਦੇ ਸਿਧਾਂਤਾਂ ਦੀ ਖੋਜ ਅਰੰਭ ਕਰ ਦਿੱਤੀ। ਥੋੜ੍ਹੇ ਹੀ ਸਮੇਂ ਵਿਚ ਲਗਪਗ 30 ਅਜਿਹੇ ਦਾਰਸ਼ਨਿਕ ਮਤ ਮਤਾਂਤਰ ਬਣ ਗਏ ਜਿਹਨਾਂ ਦੇ ਤੱਤ ਗਿਆਨ ਸੰਬੰਧੀ ਬੋਧੀ ਵਿਚਾਰ ਲਗਪਗ ਵੱਖਰੇ–ਵੱਖਰੇ ਸਨ। ਮੋਟੇ ਤੌਰ ਤੇ ਇਹਨਾਂ ਦਾਰਸ਼ਨਿਕ ਸੰਪ੍ਰਦਾਵਾਂ ਨੂੰ ਚਾਰ ਨਾਵਾਂ ਹੇਠ ਰਖਿਆ ਜਾ ਸਕਦਾ ਹੈ।

**ਵੈਭਾਸ਼ਿਕ ਅਥਵਾ ਬਾਹਰੀ ਪਰਤੱਖਵਾਦ**: ਇਸ ਮਤ ਨੂੰ ਮੰਨਣ ਵਾਲੇ ਬੁੱਧ ਧਰਮ ਦੇ ਅਭਿਧਰਮ ਗ੍ਰੰਥਾਂ ਨੂੰ ਆਪਣਾ ਅਧਾਰ ਬਣਾਉਂਦੇ ਹਨ ਅਤੇ ਇਸ ਮਤ ਦੀ ਉਤਪਤੀ ਕਸ਼ਮੀਰ ਵਿਚ ਹੋਈ ਮੰਨੀ ਜਾਂਦੀ ਹੈ। ਇਸ ਮਤ ਦੇ ਅਨੁਸਾਰ ਜਿਸ ਜਗਤ ਦਾ ਅਨੁਭਵ ਸਾਨੂੰ ਆਪਣੀਆਂ ਇੰਦਰੀਆਂ ਰਾਹੀਂ ਹੋ ਰਿਹਾ ਹੈ ਉਸ ਦੀ ਬਾਹਰੀ ਹੱਦ ਨਿਸ਼ਚਿਤ ਹੀ ਹੈ। ਸਾਡੇ ਅੰਦਰ ਏਸੇ ਹੀ ਤਰ੍ਹਾਂ ਚਿੱਤ ਦੀ ਹੋਂਦ ਵੀ ਸੁਤੰਤਰ ਹੈ ਅਤੇ ਬਾਹਰੀ ਪਦਾਰਥਾਂ ਦੀ ਹੱਦ ਸਾਡੇ ਚਿੱਤ ਦੇ ਕਾਰਨ ਨਹੀਂ ਬਲਕਿ ਚਿੱਤ ਨਿਰਪੇਖ ਹੈ। ਇਸ ਮਤ ਵਾਲੇ ਮੰਨਦੇ ਹਨ ਕਿ ਬਾਹਰੀ ਵਸਤੂਆਂ ਦਾ ਗਿਆਨ ਪਰਤੱਖ ਹੋਏ ਬਿਨਾਂ ਹੋਰ ਕਿਸੇ ਵੀ ਤਰੀਕੇ ਨਾਲ ਨਹੀਂ ਹੋ ਸਕਦਾ। ਅਭਿਧਰਮ ਗ੍ਰੰਥ ਉਤੇ ਮਹਾਵਿਭਾਸ਼ਾ ਜਾਂ ਵਿਭਾਸ਼ਾ ਨਾਂ ਦੀ ਇਕ ਪੰਡਤਾਊ ਪੂਰਨ ਟੀਕਾ ਹੀ ਇਸ ਮਤ ਦੀ ਮੂਲ ਟੇਕ ਹੈ, ਏਸੇ ਲਈ ਇਸ ਦਾ ਨਾਂ ਵੈਭਾਸ਼ਿਕ ਪਿਆ ਹੈ। ਵਸੁਬੰਧੁ, ਸੰਘਭਦ੍ਰ ਆਦਿ ਇਸ ਮਤ ਦੇ ਵਿਦਵਾਨ ਹਨ।

**ਸੌਤ੍ਰਾਂਤਿਕ ਮਤ**: ਇਸ ਮਤ ਨੂੰ ਮੰਨਣ ਵਾਲੇ ਬੋਧੀਆਂ ਦੇ ਅਨੁਸਾਰ ਪਦਾਰਥਾਂ ਦੀ ਬਾਹਰੀ ਹੋਂਦ ਤਾਂ ਜ਼ਰੂਰ ਹੈ ਪਰੰਤੂ ਉਹਨਾਂ ਦਾ ਗਿਆਨ ਸਾਨੂੰ ਆਪਣੀਆਂ ਇੰਦਰੀਆਂ ਰਾਹੀਂ ਨਹੀਂ ਹੁੰਦਾ। ਜਦੋਂ ਬੁੱਧ ਦੇ ਅਨੁਸਾਰ ਸਾਰੇ ਪਦਾਰਥ ਛਿਣਭੰਗਰ ਹਨ ਤਾਂ ਕਿਸੇ ਵੀ ਵਸਤੂ ਦਾ ਪਰਤੱਖ ਗਿਆਨ ਸੰਭਵ ਹੀ ਨਹੀਂ। ਜਿਸ ਛਿਣ ਕਿਸੇ ਵੀ ਪਦਾਰਥ ਦਾ

ਸੰਪਰਕ ਸਾਡੀਆਂ ਇੰਦਰੀਆਂ ਨਾਲ ਹੁੰਦਾ ਹੈ ਉਹ ਪਦਾਰਥ ਪਹਿਲੇ ਹੀ ਛਿਣ ਵਿਚ ਉਤਪੰਨ ਹੋ ਕੇ ਅਤੀਤ ਹੋ ਚੁਕਿਆ ਹੁੰਦਾ ਹੈ। ਸਾਡੇ ਤਕ ਕੇਵਲ ਉਸ ਦੀ ਸੰਵੇਦਨਾ ਹੀ ਪਹੁੰਚਦੀ ਹੈ। ਪਰਤੱਖ ਹੁੰਦਿਆਂ ਹੀ ਪਦਾਰਥਾਂ ਦਾ ਕਾਲਾ ਨੀਲਾ ਪੀਲਾ ਚਿਤਰ ਸਾਡੇ ਚਿੱਤ ਤੇ ਉਕਰ ਜਾਂਦਾ ਹੈ ਅਤੇ ਚਿੱਤ ਨੂੰ ਕੇਵਲ ਏਸੇ ਦਾ ਹੀ ਗਿਆਨ ਹੁੰਦਾ ਹੈ। ਫਿਰ ਏਸੇ ਦੇ ਅਧਾਰ ਤੇ ਉਹ ਬਾਹਰੀ ਪਦਾਰਥ ਦੀ ਹੋਂਦ ਦਾ ਅਨੁਮਾਨ ਭਰ ਲਾਉਂਦਾ ਹੈ। ਇਸ ਲਈ ਬਾਹਰੀ ਪਦਾਰਥਾਂ ਦਾ ਪਰਤੱਖ ਗਿਆਨ ਨਾ ਹੋ ਕੇ ਕੇਵਲ ਅਨੁਮਾਨ ਦੇ ਅਧਾਰ ਤੇ ਹੀ ਗਿਆਨ ਹੁੰਦਾ ਹੈ। ਵੈਭਾਸ਼ਿਕ ਮਤ ਦੇ ਅਨੁਸਾਰ ਬਾਹਰੀ ਹੋਂਦ ਚਿੱਤ ਨਿਰਪੇਖ ਹੈ ਪਰ ਸੌਤ੍ਰਾਂਤਿਕ ਮਤ ਦੇ ਅਨੁਸਾਰ ਬਾਹਰੀ ਹੋਂਦ ਚਿੱਤ ਸਾਪੇਖ ਹੈ। ਕੁਮਾਰਲਾਟ ਇਸ ਮਤ ਦੇ ਸੰਸਥਾਪਕ ਹਨ ਅਤੇ ਸ੍ਰੀਲਾਤ, ਵਸੁਮਿਤ੍ਰ, ਯਸ਼ੋਮਿਤ੍ਰ ਆਦਿ ਇਸ ਮਤ ਦੇ ਹੋਰ ਵਿਦਵਾਨ ਹਨ।

**ਯੋਗਾਚਾਰ ਵਿਗਿਆਨਵਾਦ:** ਹੋਂਦ ਦੀ ਸਮੀਖਿਆ ਕਰਨ ਵਿਚ ਇਸ ਮਤ ਦੇ ਪੈਰੋਕਾਰ ਇਕ ਕਦਮ ਹੋਰ ਵੀ ਅੱਗੇ ਹਨ। ਉਹ ਬਾਹਰੀ ਹੋਂਦ ਨੂੰ ਬਿਲਕੁਲ ਨਹੀਂ ਮੰਨਦੇ। ਉਹ ਕਹਿੰਦੇ ਹਨ ਕਿ ਬਾਹਰੀ ਹੋਂਦ ਦਾ ਆਖਿਰ ਸਾਨੂੰ ਪਤਾ ਹੀ ਕਿਵੇਂ ਲਗਦਾ ਹੈ। ਇਹ ਪਤਾ ਸਾਨੂੰ ਚਿੱਤ ਵਿਚ ਸਮੇਂ ਸਮੇਂ ਅਨੁਸਾਰ ਪੈਦਾ ਹੋਣ ਵਾਲੇ ਆਕਾਰਾਂ ਦੇ ਗਿਆਨ ਦੁਆਰਾ ਹੀ ਤਾਂ ਲਗਦਾ ਹੈ। ਅਜਿਹੀ ਹਾਲਤ ਵਿਚ ਗਿਆਨ ਦੀ ਹੋਂਦ ਮੰਨਣਾ ਹੀ ਠੀਕ ਸਿਧਾਂਤ ਹੈ। ਜੇਕਰ ਬਾਹਰੀ ਅਰਥ ਦੀ ਹੋਂਦ ਗਿਆਨ ਉਤੇ ਹੀ ਨਿਰਭਰ ਕਰਦੀ ਹੈ ਤਾਂ ਗਿਆਨ ਹੀ ਅਸਲੀ ਹੋਂਦ ਹੈ। ਚਿੱਤ, ਮਨ ਆਦਿ ਗਿਆਨ ਦੇ ਹੀ ਦੂਜੇ ਨਾਂ ਹਨ। ਚੇਤਨ ਕਿਰਿਆ ਨਾਲ ਸੰਬੰਧਿਤ ਹੋਣ ਕਾਰਨ ਗਿਆਨ ਨੂੰ ਚਿੱਤ ਕਿਹਾ ਜਾਂਦਾ ਹੈ। ਮਨਨ ਕਿਰਿਆ ਕਾਰਨ ਹੀ ਇਹ 'ਮਨ' ਹੈ ਅਤੇ ਵਿਸ਼ਿਆਂ ਜਾਂ ਪਦਾਰਥਾਂ ਨੂੰ ਗ੍ਰਹਿਣ ਕਰਨ ਦਾ ਕਾਰਨ ਹੋਣ ਕਰਕੇ ਹੀ ਇਸ ਨੂੰ ਵਿਗਿਆਨ ਕਹਿੰਦੇ ਹਨ। ਮੈਤਰੇਯ, ਅਸੰਗ, ਦਿਘਨਾਗ, ਧਰਮਕੀਰਤਿ ਆਦਿ ਇਸ ਮਤ ਦੇ ਵਿਦਵਾਨ ਮੰਨੇ ਜਾਂਦੇ ਹਨ।

**ਮਾਧਿਅਮਿਕ ਸੁੰਨਵਾਦ:** ਇਸ ਮਤ ਦੇ ਦਾਰਸ਼ਨਿਕ ਨਾ ਤਾਂ ਬਾਹਰੀ ਅਰਥ ਨੂੰ ਮੰਨਦੇ ਹਨ ਅਤੇ ਨਾ ਹੀ ਵਿਗਿਆਨ ਨੂੰ। ਇਹਨਾਂ ਦੇ ਅਨੁਸਾਰ ਸੁੰਨ ਹੀ ਪਰਮਾਰਥ ਸੱਚ ਹੈ। ਇਹਨਾਂ ਦਾ ਸੁੰਨ ਕੋਈ ਅਣਹੋਂਦਵਾਚੀ ਸ਼ਬਦ ਨਹੀਂ ਬਲਕਿ ਇਹ ਇਕ ਅਨਿਰਵਚਨੀ ਤੱਤ ਦਾ ਲਖਾਇਕ ਹੈ ਜਿਹੜਾ ਨਾ ਸੱਚ ਹੈ ਨਾ ਅਸੱਚ ਹੈ, ਨਾ ਸੱਚ ਅਸੱਚ ਹੈ ਅਤੇ ਨਾ ਹੀ ਇਹਨਾਂ ਦੋਹਾਂ ਤੋਂ ਵੱਖਰਾ ਹੈ। ਇਹਨਾਂ ਚਾਰੇ ਪਧਰਾਂ ਤੋਂ ਵੱਖਰਾ ਅਤੇ ਵਿਲੱਖਣ ਹੋਣ ਕਾਰਨ ਇਸ ਨੂੰ ਪਰਮਾਰਥ ਮੰਨਿਆ ਗਿਆ ਹੈ। ਨਾਗਾਰਜੁਨ ਇਸ ਮਤ ਦੇ ਮੁਖੀ ਵਿਦਵਾਨ ਹਨ ਅਤੇ ਚੰਦਰਕੀਰਤਿ, ਸ਼ਾਂਤਰਖਸ਼ਿਤ, ਆਰਯਦੇਵ ਆਦਿ ਹੋਰ ਵਿਦਵਾਨ ਵੀ ਮਾਧਿਅਮਿਕ ਸੁੰਨਵਾਦੀ ਮੰਨੇ ਜਾਂਦੇ ਹਨ।

## ਅਸ਼ੋਕ ਮਗਰੋਂ ਵਿਕਾਸ

ਮੌਰਯ ਸਲਤਨਤ ਦੀ ਗਿਰਾਵਟ ਮਗਰੋਂ ਕੁੱਝ ਬ੍ਰਾਹਮਣੀ ਰਾਜਿਆਂ ਨੇ ਬੁੱਧ ਧਰਮ ਉਤੇ ਜ਼ੁਲਮ ਕੀਤੇ ਅਤੇ ਬ੍ਰਾਹਮਣੀ ਧਰਮ ਦੀ ਸਰਪ੍ਰਸਤੀ ਕਰਕੇ ਇਸ ਦੀ ਪੁਨਰ ਸੁਰਜੀਤੀ ਤੇ ਜ਼ੋਰ ਦਿੱਤਾ। ਪੁਸ਼ਯ-ਮਿਤ੍ਰ ਸੁੰਗ ਬ੍ਰਾਹਮਣ ਜਾਤ ਦਾ ਰਾਜਾ ਸੀ। ਉਸ ਨੇ ਬਹੁਤ ਸਾਰੇ ਬੋਧੀ ਭਿਕਸ਼ੂਆਂ ਨੂੰ ਕਤਲ ਕਰਵਾਇਆ ਅਤੇ ਬੋਧੀ ਸਿਧਾਂਤਾਂ ਵਿਹਾਰਾਂ ਨੂੰ ਤਬਾਹ ਕੀਤਾ। ਦੂਜੀ ਅਤੇ ਪਹਿਲੀ ਸਦੀ ਪੂਰਬ ਈਸਾ ਵਿਚ ਪੰਜਾਬ ਦੇ ਕਈ ਭਾਰਤੀ ਯੂਨਾਨੀ ਰਾਜਿਆਂ ਨੇ ਬੁੱਧ ਧਰਮ ਦੀ ਸਰਪ੍ਰਸਤੀ ਕੀਤੀ।

ਯੂਨਾਨੀ ਬਾਦਸ਼ਾਹ ਮਿਲਿੰਦ(ਮੀਨਾਂਡਰ) ਬੁੱਧ ਧਰਮ ਦਾ ਪੱਕਾ ਮੁਰੀਦ ਸੀ। ਉਸ ਨੇ ਪੰਜਾਬ ਉੱਤੇ ਦੂਜੀ ਸਦੀ ਪੂਰਬ ਈਸਵੀ ਵਿਚ ਰਾਜ ਕੀਤਾ। 'ਮਿਲਿੰਦ ਪਨਹੋ' ਜੋ ਬੋਧੀ ਨੈਤਿਕਤਾ ਅਤੇ ਦਰਸ਼ਨ ਉਤੇ ਪਾਲੀ ਭਾਸ਼ਾ ਵਿਚ ਲਿਖੀ ਪੁਸਤਕ, ਵਿਚ ਬੋਧੀ ਸੰਤ ਨਾਗਸੇਨ ਨਾਲ ਉਸ ਦੇ ਵਾਰਤਾਲਾਪ ਦਰਜ ਹਨ। ਦੱਖਣ ਵਿਚ ਲਗਪਗ ਦੂਜੀ ਪੂਰਬ ਈਸਵੀ ਵਿਚ ਸ਼ਾਲਿਵਾਹਨ ਰਾਜਿਆਂ ਦਾ ਰਾਜ ਸੀ। ਉਹਨਾਂ ਦੇ ਰਾਜ ਵੇਲੇ ਬੁੱਧ ਧਰਮ ਨੇ ਬੜੀ ਉਨਤੀ ਕੀਤੀ ਅਤੇ ਅਜੰਤਾਂ ਆਦਿ ਕਈ ਥਾਂਵਾਂ ਤੇ ਬਹੁਤ ਸਾਰੀਆਂ ਚੱਟਾਨਾਂ ਕੱਟ ਕੇ ਵਿਹਾਰ ਬਣਾਏ ਗਏ। ਮੱਧ ਪ੍ਰਦੇਸ਼ ਵਿਚ ਸਾਂਚੀ ਵਰਗੇ ਸ਼ਾਨਦਾਰ ਸਤੂਪ 300-200 ਪੂਰਬ ਈਸਵੀ ਵਿਚ ਬਣੇ। ਬੋਧੀ ਸਾਹਿਤ ਅਤੇ ਸਭਿਆਚਾਰ ਦੇ ਨਾਲ ਨਾਲ ਬੋਧੀ ਭਵਨ ਨਿਰਮਾਣ ਕਲਾ, ਮੂਰਤੀ ਕਲਾ ਅਤੇ ਚਿੱਤਰ ਕਲਾ ਦਾ ਵਿਕਾਸ ਹੋਇਆ। ਪਹਿਲੀ ਸਦੀ ਈਸਵੀ ਤੋਂ ਉੱਤਰ ਪੱਛਮ ਵਿਚ ਕੁਸ਼ਾਨ ਰਾਜਿਆਂ ਦਾ ਰਾਜ ਸੀ। ਉਹ ਭਾਰਤੀ ਧਰਮਾਂ ਦੇ ਬਹੁਤ ਸ਼ਰਧਾਲੂ ਸਨ। ਮਹਾਨ ਕੁਸ਼ਾਨ ਰਾਜਾ ਕਨਿਸ਼ਕ ਪੱਕਾ ਬੋਧੀ ਸੀ। ਉਸ ਨੇ ਕੇਂਦਰੀ ਏਸ਼ੀਆ ਦੇ ਕੁੱਝ ਭਾਗਾਂ ਅਫ਼ਗਾਨਿਸਤਾਨ, ਪੰਜਾਬ ਅਤੇ ਯੂ.ਪੀ. ਤੇ ਰਾਜ ਕੀਤਾ। ਪਿਸ਼ਾਵਰ ਉਸ ਦੀ ਰਾਜਧਾਨੀ ਸੀ। ਕਨਿਸ਼ਕ ਨੇ ਚੌਥੀ ਬੋਧੀ ਮਹਾਂਸਭਾ ਜਲੰਧਰ ਵਿਚ ਬੁਲਵਾਈ। ਇਸ ਕੌਂਸਲ ਦੇ ਦੌਰਾਨ ਬੋਧੀ ਧਾਰਮਿਕ ਗ੍ਰੰਥਾਂ ਉਤੇ ਸੰਸਕ੍ਰਿਤ ਭਾਸ਼ਾ ਵਿਚ ਵਿਸਥਾਰਪੂਰਵਕ ਟੀਕੇ ਲਿਖੇ ਗਏ। ਇਸ ਯੁਗ ਦੀ ਇਕ ਨਵੀਂ ਪ੍ਰਵਿਰਤੀ ਮਹਾਤਮਾ ਬੁੱਧ ਦੇ ਕਈ ਤਰ੍ਹਾਂ ਦੇ ਬੁਤ ਬਣਾਉਣਾ ਸੀ। ਇਉਂ ਬੋਧੀਆਂ ਵਿਚ ਬੁਤਪੂਜਾ ਅਰੰਭ ਹੋ ਗਈ। ਬੋਧੀ ਸੂਖਮ ਕਲਾਵਾਂ ਨੇ ਬਹੁਤ ਉੱਨਤੀ ਕੀਤੀ। ਪੰਜਾਬ ਵਿਚ ਬੋਧੀ ਮੂਰਤੀ ਕਲਾ ਦੇ ਗੰਧਾਰ ਸਕੂਲ ਦਾ ਵਿਕਾਸ ਹੋਇਆ। ਕੁਸ਼ਾਨ ਬੰਸ ਦੇ ਰਾਜ ਵੇਲੇ ਬੋਧੀ ਕਲਾ, ਦਰਸ਼ਨ ਅਤੇ ਸਭਿਆਚਾਰ ਦੇ ਨਾਲ-ਨਾਲ ਕਲਾ ਅਤੇ ਸਾਹਿਤ ਕੇਂਦਰੀ ਏਸ਼ੀਆ ਅਤੇ ਚੀਨ ਵਿਚ ਪ੍ਰਫੁੱਲਿਤ ਹੋਏ।

ਕੁਸ਼ਾਨਾਂ ਮਗਰੋਂ ਉੱਤਰੀ ਭਾਰਤ ਦੇ ਬਹੁਤ ਹਿੱਸੇ ਉਤੇ ਗੁਪਤ ਰਾਜਿਆਂ ਦਾ ਰਾਜ ਹੋਇਆ। ਉਹ ਵੈਸ਼ਨਵ ਧਰਮ ਦੇ ਅਨੁਯਾਈ ਸਨ। ਉਹਨਾਂ ਵਿਚ ਕੁੱਝ ਬੁੱਧ ਧਰਮ ਨੂੰ ਵੀ ਮੰਨਦੇ ਸਨ। 'ਗੁਪਤ' ਹਾਕਮ, ਬੁੱਧ ਅਤੇ ਜੈਨ ਧਰਮਾਂ ਪ੍ਰਤੀ

ਸਹਿਨਸ਼ੀਲ ਸਨ ਭਾਵੇਂ ਉਹਨਾਂ ਵਿਚੋਂ ਬਹੁਤੇ ਬ੍ਰਾਹਮਣੀ ਸੰਪਰਦਾਵਾਂ ਦੇ ਅਨੁਯਾਈ ਸਨ। ਗੁਪਤ ਯੁਗ ਵਿਚ ਬੋਧੀਆਂ ਨੇ ਬਹੁਤ ਸਾਰਾ ਬੋਧੀ ਸਾਹਿਤ ਪੈਦਾ ਕੀਤਾ। ਅਜੰਤਾ, ਮਥੁਰਾ, ਸਾਰਨਾਥ ਅਤੇ ਨਾਲੰਦਾ ਇਸ ਵੇਲੇ ਦੇ ਮਹਾਨ ਕਲਾ ਕੇਂਦਰ ਸਨ। ਪ੍ਰਾਚੀਨ ਏਸ਼ੀਆ ਦੀ ਸਭ ਤੋਂ ਵੱਡੀ ਯੂਨੀਵਰਸਿਟੀ ਨਾਲੰਦਾ ਦੀ ਪੰਜਵੀਂ ਸਦੀ ਈਸਵੀ ਵਿਚ ਸਥਾਪਨਾ ਹੋਈ। ਇਹ ਬੋਧੀ ਸਾਹਿਤ ਅਤੇ ਸਭਿਆਚਾਰ ਦੇ ਮਹਾਨ ਕੇਂਦਰ ਵਜੋਂ ਪ੍ਰਫੁੱਲਤ ਹੋਈ। ਬਾਰ੍ਹਵੀਂ ਸਦੀ ਈਸਵੀ ਵਿਚ ਮੁਸਲਮਾਨ ਧਾੜਵੀਆਂ ਨੇ ਇਸ ਨੂੰ ਤਬਾਹ ਕਰ ਦਿੱਤਾ ਸੀ।

ਮੁਸਲਮਾਨ ਵੀ ਗੁਰੂ ਨਾਨਕ ਦੇਵ ਤੋਂ ਪਹਿਲਾਂ ਹੀ ਭਾਰਤ ਵਿਚ ਪੱਕੇ ਪੈਰ ਜਮਾ ਚੁਕੇ ਸਨ। ਹਮਲਾਵ੍ਰ ਤਾਂ ਆਪਣੇ ਵਖਰੇ ਸਭਿਆਚਾਰ ਸਮੇਤ ਗੁਰੂ ਨਾਨਕ ਤੋਂ ਕਈ ਸਦੀਆਂ ਪਹਿਲਾਂ ਤੋਂ ਭਾਰਤ ਵਿਚ ਆ ਰਹੇ ਸਨ ਪਰ ਉਹ ਲਗਪਗ ਸਾਰੇ ਹੀ ਹਿੰਦੂ ਧਰਮ ਨੇ ਆਪਣੇ ਅੰਦਰ ਜਜ਼ਬ ਕਰ ਲਏ ਸਨ। ਹਮਲਾਵਰ ਵੀ ਆਉਂਦੇ ਅਤੇ ਲੁੱਟਮਾਰ ਕਰ ਕੇ ਜ਼ਿਆਦਾਤਰ ਵਾਪਸ ਮੁੜ ਜਾਂਦੇ ਸਨ ਪਰੰਤੂ ਮੁਸਲਮਾਨਾਂ ਦੇ ਸੰਦਰਭ ਵਿਚ ਇਹ ਗੱਲ ਨਹੀਂ ਸੀ। ਉਹਨਾਂ ਨੇ ਹਿੰਦੁਸਤਾਨ ਨੂੰ ਜਿੱਤਿਆ ਅਤੇ ਜਿੱਤ ਤੋਂ ਬਾਅਦ ਆਪਣੇ ਸਭਿਆਚਾਰ ਅਤੇ ਰਸਮ ਰਿਵਾਜਾਂ ਸਮੇਤ ਏਥੇ ਵਸ ਗਏ। ਉਹਨਾਂ ਦਾ ਰਹਿਣ ਸਹਿਣ ਭਾਰਤੀ ਜਨਤਾ ਵਾਸਤੇ ਇਕ ਦਮ ਨਵਾਂ ਸੀ ਅਤੇ ਕਈ ਸਦੀਆਂ ਤਕ ਭਾਰਤਵਾਸੀ ਉਹਨਾਂ ਨੂੰ ਸਮਝ ਨਹੀਂ ਸਕੇ ਅਤੇ ਨਾ ਹੀ ਨਵੇਂ ਹਾਲਾਤ ਵਿਚ ਆਪਣੇ ਆਪ ਨੂੰ ਸਮਾਯੋਜਿਤ ਸਕੇ। ਜਦੋਂ ਵੱਡੇ ਪੈਮਾਨੇ ਤੇ ਹਿੰਦੂਆਂ ਦੇ ਇਸਲਾਮੀਕਰਨ ਦੀਆਂ ਕਾਰਵਾਈ ਸ਼ੁਰੂ ਹੋਈਆਂ ਤਾਂ ਇਹਨਾਂ ਹਾਲਾਤ ਵਿਚ ਹਿੰਦੂ ਧਰਮ ਦੁਆਰਾ ਪੀਡਾ ਸੁਰਖਿਆਤਮਿਕ ਰਵਈਆ ਅਪਣਾਉਣਾ ਸੁਭਾਵਿਕ ਹੀ ਸੀ। ਦੈਨਿਕ ਆਚਰਨ ਸੰਬੰਧੀ ਨੇਮਾਂ ਦੀ ਕਰੜਾਈ ਨਾਲ ਪਾਲਣਾ ਨੇ ਇਕ ਪਾਸੇ ਤਾਂ ਹਿੰਦੂ ਧਰਮ ਨੂੰ ਅੰਧ ਵਿਸ਼ਵਾਸਾਂ ਅਤੇ ਕਟੜਤਾ ਵਾਲੇ ਪਾਸੇ ਧੱਕ ਦਿੱਤਾ ਅਤੇ ਦੂਜੇ ਪਾਸੇ ਹਮਲਾਵਰਾਂ ਨੂੰ ਹੋਰ ਵੀ ਕਰੜਾ ਰੁੱਖ ਅਪਣਾਉਣ ਦੀ ਪ੍ਰੇਰਨਾ ਦਿੱਤੀ। ਨਤੀਜੇ ਵਜੋਂ ਭਾਰਤਵਾਸੀਆਂ ਦਾ ਸਮਾਜਿਕ ਅਤੇ ਧਾਰਮਿਕ ਢਾਂਚਾ ਲੜਖੜਾ ਉਠਿਆ।

ਉਪਰੋਕਤ ਵਿਚਾਰ-ਚਰਚਾ ਤੋਂ ਅਸੀਂ ਦੇਖ ਲਿਆ ਹੈ ਕਿ ਮਹਾਤਮਾ ਬੁੱਧ ਤੋਂ ਲੈ ਕੇ ਸਮਰਾਟ ਅਸ਼ੋਕ ਤਕ ਬੁੱਧ ਮੱਤ ਬਹੁਤ ਤੇਜ਼ੀ ਨਾਲ ਵਿਕਸਿਤ ਹੋ ਕੇ ਦੂਰ ਦੇਸ਼ਾਂ ਵਿਚ ਅੱਪੜਿਆ। ਅਸ਼ੋਕ ਦਾ ਕਾਲ ਬੋਧੀ ਧਰਮਾਂ ਦਾ ਸੁਨਹਿਰੀ ਕਾਲ ਸੀ। ਪਿਛੋਂ ਉੱਤਰ ਪੱਛਮ ਵਿਚ ਹੂਣ ਰਾਜਿਆਂ ਨੇ ਬੁੱਧ ਧਰਮ ਨੂੰ ਤਬਾਹ ਕੀਤਾ ਕਿਉਂਕਿ ਉਹ ਸ਼ੈਵ ਧਰਮ ਨੂੰ ਮੰਨਦੇ ਸਨ। ਪੂਰਬੀ ਭਾਰਤ ਵਿਚ ਸ਼ਸ਼ਾਂਕ ਨਾਮੀ ਰਾਜੇ ਨੇ ਬੋਧੀਆਂ ਉਤੇ ਬੜੇ ਜ਼ੁਲਮ ਕੀਤੇ। ਦੱਖਣ ਭਾਰਤ ਵਿਚ ਸ਼ੈਵ ਧਰਮ ਅਤੇ ਵੈਸ਼ਨਵ ਧਰਮ ਨੇ ਸੱਤਵੀਂ ਅੱਠਵੀਂ ਸਦੀ ਦੇ ਆਸ ਪਾਸ ਬੁੱਧ ਮਤ ਦਾ ਖਾਤਮਾ ਕੀਤਾ। ਉੱਤਰੀ ਭਾਰਤ ਵਿਚ ਬ੍ਰਾਹਮਣੀ ਮਤ

ਜ਼ੋਰ ਫੜਨ ਲੱਗਾ ਤੇ ਬੁੱਧ ਮਤ ਦਾ ਪਤਨ ਹੋਣ ਲਗਿਆ। ਮਗਰੋਂ ਮੁਸਲਮਾਨਾਂ ਦੇ ਹੱਲਿਆਂ ਨੇ ਇਸ ਖੇਤਰ ਵਿਚ ਬੁੱਧ ਮੱਤ ਦਾ ਪੂਰਨ ਸਫਾਇਆ ਕਰ ਦਿੱਤਾ। ਉਹ ਬੁੱਧ ਮਤ, ਜਿਹੜਾ ਲਗਪਗ ਸਾਰੇ ਏਸ਼ੀਆ ਵਿਚ ਫੈਲ ਚੁਕਾ ਸੀ, ਨਾਂ ਮਾਤਰ ਰਹਿ ਗਿਆ। ਹੁਣ ਉਸੇ ਦੇਸ਼ ਭਾਰਤਵਰਸ਼ ਵਿਚ, ਜਿਥੇ ਇਸ ਧਰਮ ਦਾ ਜਨਮ ਹੋਇਆ ਸੀ, ਬੋਧੀਆਂ ਦੀ ਗਿਣਤੀ ਬੜੀ ਥੋੜ੍ਹੀ ਹੈ। ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਕਾਫ਼ੀ ਪਹਿਲਾਂ ਬੁੱਧ ਧਰਮ ਆਪਣੀ ਤਾਕਤ ਗੁਆ ਬੈਠਾ ਸੀ ਅਤੇ ਕਈ ਸ਼ਾਖਾਵਾਂ ਵਿਚ ਵੰਡਿਆ ਜਾ ਚੁਕਿਆ ਸੀ। ਏਸੇ ਦੌਰਾਨ ਹੀ ਇਕ ਨਵਾਂ ਹੀ ਹਿੰਦੂ ਧਰਮ ਪੈਦਾ ਹੋਇਆ ਜਿਹੜਾ ਕਿ ਅਨੇਕਾਂ ਹੀ ਵਿਸ਼ਵਾਸ਼ਾਂ ਅਤੇ ਜੀਵਨ ਮਾਰਗਾਂ ਦਾ ਮਿਲਗੋਭਾ ਸੀ ਅਤੇ ਜਿਸ ਦੇ ਫਲਸਰੂਪ ਲੋਕ ਸਹਿਜੇ ਸਹਿਜੇ ਇਕ ਦੂਸਰੇ ਦੇ ਪ੍ਰਤੀ ਉਦਾਸੀਨ ਜਿਹੇ ਹੁੰਦੇ ਜਾ ਰਹੇ ਸਨ। ਧਰਮ ਗ੍ਰੰਥਾਂ ਦੀਆਂ ਟੀਕਾਵਾਂ, ਵਿਆਖਿਆਵਾਂ ਹੋਈਆਂ ਪਰ ਇਹ ਵਿਆਖਿਆਵਾਂ ਸੰਪ੍ਰਦਾਇਕ ਦ੍ਰਿਸ਼ਟੀਕੋਣਾਂ ਤੋਂ ਹੋਈਆਂ ਹੋਣ ਕਰਕੇ ਭਾਰਤਵਾਸੀ ਹੋਰ ਅਨੇਕਾਂ ਮਤ ਮਤਾਂਤਰਾਂ ਅਤੇ ਜਾਤੀਆਂ ਉਪ-ਜਾਤੀਆਂ ਵਿਚ ਵੰਡੇ ਗਏ।

ਏਸੇ ਦੌਰਾਨ ਹੀ ਬੁੱਧ ਧਰਮ ਦੇ ਖੰਡਰਾਂ ਉੱਤੇ ਹੀ ਯੋਗੀਆਂ ਦੀਆਂ ਸ਼ਕਤੀਸ਼ਾਲੀ ਜਮਾਤਾਂ ਵੀ ਹੋਂਦ ਵਿਚ ਆਈਆਂ। ਇਕ ਪਾਸੇ ਤਾਂ ਇਹ ਯੋਗੀ ਹਿੰਦੂ ਜੀਵਨ ਵਿਧੀਆਂ ਤੋਂ ਪੂਰੀ ਤਰ੍ਹਾਂ ਅਸੰਤੁਸ਼ਟ ਸਨ ਪਰ ਨਾਲ ਹੀ ਨਾਲ ਇਹ ਤਤਕਾਲੀਨ ਸਮਾਜਿਕ ਅਤੇ ਧਾਰਮਿਕ ਸੰਘਰਸ਼ ਵਿਚ ਪੈਣੋਂ ਵੀ ਡਰਦੇ ਸਨ ਜਿਹੜਾ ਕਿ ਉਸ ਸਮੇਂ ਹਿੰਦੂ ਸਮਾਜ ਅਤੇ ਹਮਲਾਵਰਾਂ ਦੇ ਵਿਚਕਾਰ ਚਲ ਰਿਹਾ ਸੀ। ਨਤੀਜੇ ਵਜੋਂ ਇਹ ਯੋਗੀ ਅਕਸਰ ਆਮ ਲੋਕਾਂ ਨਾਲੋਂ ਵਖਰੇ ਹੋ ਕੇ ਜੰਗਲਾਂ ਪਹਾੜਾਂ ਵਿਚ ਰਹਿਣਾ ਹੀ ਬਿਹਤਰ ਸਮਝਦੇ ਸਨ। ਅਜਿਹੇ ਯੋਗੀ ਸਾਰੇ ਭਾਰਤਵਰਸ਼ ਵਿਚ ਖਿਲਰੇ ਹੋਏ ਸਨ ਅਤੇ ਇਹ ਆਪਣੇ ਹੀ ਇਕ ਜਾਂ ਦੂਜੇ ਸੰਗਠਨ ਨਾਲ ਜੁੜੇ ਹੋਏ ਹੁੰਦੇ ਸਨ। ਉਹਨਾਂ ਵਿਚੋਂ ਕੁਝ ਇਕ ਦਾ ਆਪਣੇ ਅਧਿਆਤਮਿਕ ਗਿਆਨ ਕਾਰਨ ਕਾਫ਼ੀ ਜ਼ਿਆਦਾ ਪ੍ਰਭਾਵ ਵੀ ਸੀ ਅਤੇ ਕਈਆਂ ਨੇ ਤਾਂ ਬਹੁਤ ਸਾਰੀਆਂ ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਵੀ ਕੀਤੀ ਹੋਈ ਸੀ।

ਇਸ ਸਾਰੇ ਦੇ ਪਿਛੋਕੜ ਵਿਚ ਅਸੀਂ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਗਏ ਸਿੱਖ ਧਰਮ ਦੇ ਕੁੱਝ ਸਿਧਾਂਤਾਂ ਦਾ ਅਤੇ ਗੁਰੂ ਅਰਜਨ ਦੇਵ ਜੀ ਦੇ ਮਹਾਨ ਯੋਗਦਾਨ ਦਾ ਅਗਲੇ ਪੰਨਿਆਂ ਵਿਚ ਅਧਿਐਨ ਕਰਨ ਦਾ ਯਤਨ ਕਰਾਂਗੇ।

ਅਧਿਆਇ ਦੂਜਾ

# ਗੁਰੂ ਨਾਨਕ ਤੋਂ ਗੁਰੂ ਅਰਜਨ ਦੇਵ ਤਕ

ਚੌਦਵੀਂ-ਪੰਦਰ੍ਹਵੀਂ ਸਦੀ ਵਿਚ ਸਾਰੀ ਦੁਨੀਆਂ ਵਿਚ ਹੀ ਚੇਤਨਾ ਦੀ ਇਕ ਨਵੀਂ ਲਹਿਰ ਚਲ ਰਹੀ ਸੀ। ਜਰਮਨੀ ਵਿਚ ਮਾਰਟਿਨ ਲੂਥਰ ਇਕ ਬਹੁਤ ਵੱਡੇ ਸੁਧਾਰਕ ਦੇ ਰੂਪ ਵਿਚ ਸਾਹਮਣੇ ਆ ਚੁੱਕੇ ਸਨ ਅਤੇ ਕੋਲੰਬਸ ਵਰਗੇ ਸਮੁੰਦਰੀ ਯਾਤਰੀ ਅਤੇ ਮਾਇਕਲ ਐਂਜਲੋ, ਰਫਿਲ ਅਤੇ ਲਿਆਨਾਰਡੋ ਵਰਗੇ ਕਲਾਕਾਰ ਅਤੇ ਸਾਹਿਤਕਾਰ ਕਾਰਜਸ਼ੀਲ ਸਨ। ਯੂਰਪ ਅਤੇ ਭਾਰਤ ਦੇ ਅਧਿਆਤਮਿਕ ਹਾਲਾਤਾਂ ਵਿਚ ਵੀ ਇਕ ਬਹੁਤ ਹੀ ਅਨੋਖੇ ਕਿਸਮ ਦੀ ਸਮਾਨਤਾ ਸੀ। ਯੂਰਪੀ ਦੇਸਾਂ ਦੀ ਫਲਸਫੇ ਅਤੇ ਸਾਹਿਤ ਦੀ ਭਾਸ਼ਾ ਲੈਟਿਨ ਸੀ ਅਤੇ ਭਾਰਤ ਦੀ ਭਾਸ਼ਾ 'ਸੰਸਕ੍ਰਿਤ' ਸੀ। ਦੋਵਾਂ ਹੀ ਖੇਤਰਾਂ ਵਿਚ ਪੜ੍ਹਨ ਲਿਖਣ ਦਾ ਕੰਮ ਪੁਜਾਰੀਆਂ ਅਤੇ ਬ੍ਰਾਹਮਣਾਂ ਦੇ ਹੱਥ ਵਿਚ ਹੋਣ ਕਰਕੇ ਇਸ ਕਾਰਜ-ਸ਼ੈਲੀ ਵਿਚ ਕਈ ਗੰਭੀਰ ਧਾਰਮਿਕ ਅਤੇ ਸਮਾਜਿਕ ਸਮੱਸਿਆਵਾਂ ਵੀ ਪੈਦਾ ਹੋ ਗਈਆਂ ਸਨ। ਇਹਨਾਂ ਸਮੱਸਿਆਵਾਂ ਕਾਰਨ ਹੀ ਦੋਵਾਂ ਖਿਤਿਆਂ ਵਿਚ ਸੁਧਾਰਵਾਦ ਦੀ ਇਕ ਹਨੇਰੀ ਜਿਹੀ ਝੁਲਣੀ ਸ਼ੁਰੂ ਹੋ ਗਈ ਸੀ। ਇਸੇ ਸਮੇਂ ਵਿਚ ਅਧਿਆਤਮਿਕ ਅਤੇ ਸਮਾਜਿਕ ਨੇਤਾ ਯੂਰਪ ਵਿਚ ਈਸਾਈ ਧਰਮ ਵਿਚ ਆ ਚੁੱਕੀਆਂ ਕੁਰੀਤੀਆਂ ਦੇ ਬਾਰੇ ਲੋਕਾਂ ਨੂੰ ਸਮਝਾ ਰਹੇ ਸਨ ਅਤੇ ਇਸੇ ਤਰ੍ਹਾਂ ਹੀ ਭਾਰਤ ਵਿਚ ਵੀ ਅਨੇਕਾਂ ਸੰਤ ਮਹਾਤਮਾ ਪੁਜਾਰੀਵਾਦ ਪਖੰਡ ਅਤੇ ਮੂਰਤੀ ਪੂਜਾ ਬਾਰੇ ਲੋਕਾਂ ਨੂੰ ਖਬਰਦਾਰ ਕਰ ਰਹੇ ਸਨ ਅਤੇ ਉਹਨਾਂ ਨੂੰ ਕਾਫ਼ੀ ਸਫ਼ਲਤਾ ਵੀ ਮਿਲ ਰਹੀ ਸੀ। ਇਹਨਾਂ ਮਹਾਨ ਸੰਤਾਂ ਦੇ ਪੈਰੋਕਾਰਾਂ ਦੇ ਰੂਪ ਵਿਚ ਕਈ ਸੰਪਰਦਾਇ ਵੀ ਪੈਦਾ ਹੋ ਗਏ ਸਨ; ਕਈ ਨਵੀਂਆਂ ਲਹਿਰਾਂ ਚਲ ਪਈਆਂ ਸਨ ਪਰੰਤੂ ਇਹਨਾਂ ਸਾਰਿਆਂ ਵਿਚੋਂ ਸਭ ਤੋਂ ਵੱਧ ਗਿਣਤੀ ਵਿਚ ਅਤੇ ਸਭ ਤੋਂ ਵੱਧ ਸ਼ਕਤੀਸ਼ਾਲੀ ਲਹਿਰ ਸਿੱਖ ਲਹਿਰ ਦੇ ਨਾਂ ਨਾਲ ਜਾਣੀ ਗਈ ਜਿਸ ਦਾ ਅਰੰਭ ਗੁਰੂ ਨਾਨਕ ਦੇਵ ਨੇ ਕੀਤਾ ਸੀ। ਇਸ ਲਹਿਰ ਨੂੰ ਸੰਭਾਲਣ ਅਤੇ ਅੱਗੇ ਵਧਾਉਣ ਵਾਲੇ ਪੰਜਾਬ ਦੇ ਲੋਕ ਘੱਟ-ਵੱਧ ਗਿਣਤੀ ਵਿਚ ਸਾਰੇ ਭਾਰਤ ਵਿਚ ਹੀ ਨਹੀਂ ਸਨ ਸਗੋਂ ਕਾਬੁਲ ਕੰਧਾਰ ਆਦਿ ਦੂਰ-ਦੁਰਾਡੇ ਦੇ ਖੇਤਰਾਂ ਤਕ ਫੈਲੇ ਹੋਏ ਸਨ। ਅਸੀਂ ਭਲੀ-ਭਾਂਤ ਜਾਣਦੇ ਹਾਂ ਕਿ ਇਸਲਾਮ ਨੇ ਮੁਸਲਮਾਨਾਂ, ਰਾਹੀਂ

ਕਿਵੇਂ ਜਿੱਤਾਂ ਪ੍ਰਾਪਤ ਕਰਦੇ ਹੋਏ ਭਾਰਤ ਤੱਕ ਆਪਣੀ ਪਹੁੰਚ ਬਣਾ ਲਈ ਸੀ। ਇਸਲਾਮ ਦੇ ਪ੍ਰਭਾਵ ਨੂੰ ਕਬੂਲਦੇ ਹੋਏ ਭਾਰਤ ਦੇ ਅਨੇਕਾਂ ਲੋਕਾਂ ਨੇ ਇਸਲਾਮ ਨੂੰ ਬਲ ਪੂਰਵਕ ਪ੍ਰਚਾਰੇ ਜਾਣ ਜਾਂ ਫਿਰ ਸੰਸਾਰਿਕ ਲਾਭਾਂ ਨੂੰ ਪ੍ਰਾਪਤ ਕਰਨ ਦੇ ਦ੍ਰਿਸ਼ਟੀਕੋਣ ਤੋਂ ਅਪਣਾ ਲਿਆ ਸੀ ਅਤੇ ਇਸੇ ਹੀ ਸਿਲਸਿਲੇ ਵਿਚ ਜਿਹੜੇ ਇਸਲਾਮ ਨੂੰ ਅਪਨਾਉਣਾ ਨਹੀਂ ਚਾਹੁੰਦੇ ਸਨ ਉਹ ਝੁੰਡਾਂ ਦੇ ਝੁੰਡ ਬਣਾ ਕੇ ਜੋਗੀਆਂ ਦੇ ਰੂਪ ਵਿਚ ਆਬਾਦੀਆਂ ਤੋਂ ਦੂਰ ਜੰਗਲਾਂ, ਬੇਲਿਆਂ, ਰੇਗਿਸਤਾਨਾਂ, ਪਹਾੜਾਂ ਦੀਆਂ ਗੁਫਾਵਾਂ ਵਿਚ ਰਹਿਣ ਨੂੰ ਤਰਜੀਹ ਦੇਣ ਲਗ ਪਏ ਸਨ। ਐਮ.ਏ.ਮੈਕਾਲਿਫ਼ ਦੇ ਸ਼ਬਦਾਂ ਵਿਚ ਇਥੇ ਇਹ ਦੇਖਣਾ ਕੁਥਾਂਵੇਂ ਨਹੀਂ ਹੋਵੇਗਾ ਕਿ ਇਸਲਾਮੀ ਜਿੱਤਾਂ ਦੀਆਂ ਮੱਲਾਂ ਮਾਰਨ ਵਾਲੇ ਲੋਕਾਂ ਨੇ ਭਾਰਤ ਵਾਸੀਆਂ ਨਾਲ ਕਿਹੋ ਜਿਹਾ ਸਲੂਕ ਕੀਤਾ ਸੀ। ਮੁਹੰਮਦ ਗੋਰੀ ਨੇ ਪ੍ਰਿਥਵੀਰਾਜ ਚੌਹਾਨ ਨੂੰ ਹਰਾ ਕੇ ਅਜਮੇਰ ਅਤੇ ਦਿੱਲੀ ਤੇ ਕਬਜ਼ਾ ਕਰ ਲਿਆ ਸੀ ਅਤੇ ਇਸ ਨੇ ਹਜ਼ਾਰਾਂ ਹੀ ਲੋਕਾਂ ਨੂੰ ਮੌਤ ਦੇ ਘਾਟ ਉਤਾਰਿਆ ਅਤੇ ਅਨੇਕਾਂ ਹੀ ਲੋਕਾਂ ਨੂੰ ਗੁਲਾਮ ਬਣਾ ਕੇ ਇਹ ਆਪਣੇ ਨਾਲ ਲੈ ਗਿਆ ਸੀ। ਬਨਾਰਸ ਦੇ ਰਾਜੇ ਨੂੰ ਜਿੱਤਣ ਤੋਂ ਬਾਅਦ ਉਸਨੇ ਹਿੰਦੂਆਂ ਦਾ ਕਤਲੇਆਮ ਹਜ਼ਾਰਾਂ ਲੋਕਾਂ ਨੂੰ ਮਾਰ ਕੇ ਕੀਤਾ ਅਤੇ ਇਸ ਕਤਲੇਆਮ ਵਿਚ ਕੇਵਲ ਔਰਤਾਂ ਅਤੇ ਬੱਚੇ ਹੀ ਬਚੇ ਸਨ ਜਿਨ੍ਹਾਂ ਨੂੰ ਗੁਲਾਮਾਂ ਦੇ ਤੌਰ ਤੇ ਨਾਲ ਲਿਜਾਇਆ ਗਿਆ ਸੀ।

ਹਸਨ ਨਿਜ਼ਾਮ-ਇ-ਨੈਸ਼ਪੁਰੀ ਦੀ ਪੁਸਤਕ *ਤਾਜ-ਉਲ-ਮੱਅਸਿਰ* ਦੇ ਆਧਾਰ ਤੇ ਮੈਕਾਲਿਫ਼ ਕਹਿੰਦਾ ਹੈ ਕਿ ਜਦੋਂ ਗੁਲਾਮ ਬਾਦਸ਼ਾਹ ਕੁਤਬ-ਉ-ਦੀਨ-ਐਬਕ ਨੇ ਮੇਰਠ ਨੂੰ ਜਿੱਤਿਆ ਤਾਂ ਉਸਨੇ ਸਾਰੇ ਧਾਰਮਿਕ ਸਥਾਨਾਂ ਨੂੰ ਢਾਹ ਕੇ ਉਹਨਾਂ ਦੀ ਥਾਂ ਤੇ ਮਸੀਤਾਂ ਖੜੀਆਂ ਕਰ ਦਿੱਤੀਆਂ। ਇਹੋ ਹੀ ਹਾਲ ਅਲੀਗੜ੍ਹ(ਪਹਿਲਾਂ ਕੋਇਲ) ਕਾਲਿਜੰਰ ਆਦਿ ਸ਼ਹਿਰਾਂ ਵਿਖੇ ਕੀਤਾ ਗਿਆ। ਮੈਕਾਲਿਫ਼ ਅੱਗੇ ਦਸਦਾ ਹੈ ਕਿ ਮੁਹੰਮਦ ਬਖ਼ਤਿਆਰ ਖਿਲਜੀ ਨੇ ਜਦੋਂ ਬਿਹਾਰ ਨੂੰ ਜਿਤਿਆ ਤਾਂ ਉਸਨੇ ਨਾਲੰਦਾ ਦੀ ਬੇਸ਼ਕੀਮਤੀ ਲਾਇਬ੍ਰੇਰੀ ਨੂੰ ਤਾਂ ਸਾੜਿਆ ਹੀ ਨਾਲ ਹੀ ਨਾਲ 1,00,000 ਬ੍ਰਾਹਮਣਾਂ ਨੂੰ ਵੀ ਕਤਲ ਕਰ ਦਿੱਤਾ। ਮੁਸਲਮਾਨ ਸ੍ਰੋਤਾਂ ਦੇ ਆਧਾਰ ਤੇ ਮੈਕਾਲਿਫ਼ ਅੱਗੇ ਦਸਦਾ ਹੈ ਕਿ ਜਦੋਂ ਅਲਾਊਦੀਨ ਖਿਲਜੀ ਨੇ ਖੰਬਾਤ ਦੀ ਖਾੜੀ ਦੇ ਇਲਾਕਿਆਂ ਨੂੰ ਆਪਣੇ ਕਬਜ਼ੇ ਵਿਚ ਕੀਤਾ ਤਾਂ ਉਸ ਨੇ ਇਸਲਾਮ ਦੀ ਸ਼ਾਨ ਨੂੰ ਵਧਾਉਣ ਵਾਸਤੇ ਸਾਰੇ ਪੁਰਸ਼ ਹਿੰਦੂ ਨਿਵਾਸੀਆਂ ਨੂੰ ਮਾਰ ਕੇ ਖ਼ੂਨ ਦੀਆਂ ਨਦੀਆਂ ਵਗਾਈਆਂ ਅਤੇ ਸੋਨੇ ਚਾਂਦੀ ਅਤੇ ਜਵਾਹਿਰਾਤ ਸਮੇਤ ਸਾਰੀਆਂ ਔਰਤਾਂ ਨੂੰ ਆਪਣੇ ਦੇਸ਼ ਭੇਜ ਦਿੱਤਾ ਅਤੇ ਲਗਪਗ ਵੀਹ ਹਜ਼ਾਰ ਨੂੰ ਆਪਣੀਆਂ ਨਿੱਜੀ ਦਾਸੀਆਂ ਬਣਾ ਲਿਆ।

ਅਲਾਊਦੀਨ ਖਿਲਜੀ ਦੀ ਹਿਰਦੇਹੀਨਤਾ ਦਾ ਵਰਨਨ ਕਰਦਾ ਹੋਇਆ ਮੈਕਾਲਿਫ਼ ਹੋਰ ਦਸਦਾ ਹੈ ਕਿ ਬਾਦਸ਼ਾਹ ਦੇ ਮਹਿਲ ਦੇ ਸਾਮ੍ਹਣੇ ਆਮ ਤੌਰ ਤੇ 40-50

ਹਿੰਦੂਆਂ ਦੀਆਂ ਲਾਸ਼ਾਂ ਪਈਆਂ ਰਹਿੰਦੀਆਂ ਸਨ। ਛੋਟੇ ਛੋਟੇ ਅਪਰਾਧਾਂ ਲਈ ਹਿੰਦੂਆਂ ਨੂੰ ਬੇਰਹਿਮੀ ਨਾਲ ਸਜ਼ਾ ਦਿੱਤੀ ਜਾਂਦੀ ਸੀ। ਇਨਾਂ ਹੀ ਨਹੀਂ ਬਾਦਸ਼ਾਹ ਨੇ ਆਪਣੇ ਭਰਾ ਅਤੇ ਭਤੀਜੇ ਦੀ ਜਿਉਂਦਿਆਂ ਦੀ ਖੱਲ ਇਸ ਲਈ ਲੁਹਾ ਦਿੱਤੀ ਸੀ ਕਿਉਂਕਿ ਉਹਨਾਂ ਦੀ ਵਿਸ਼ਵਾਸਪਾਤਰਤਾ ਬਾਰੇ ਬਾਦਸ਼ਾਹ ਨੂੰ ਸ਼ਕ ਸੀ। ਉਹਨਾਂ ਦੇ ਮਾਸ ਨੂੰ ਰਿੰਨਿਆ ਗਿਆ ਅਤੇ ਉਹਨਾਂ ਦੇ ਬੱਚਿਆਂ ਨੂੰ ਜਬਰਦਸਤੀ ਖੁਆਇਆ ਗਿਆ। ਬਾਅਦ ਵਿਚ ਜੋ ਬਚ ਗਿਆ ਉਸਨੂੰ ਹਾਥੀ ਦੇ ਪੈਰਾਂ ਥੱਲੇ ਕੁਚਲਵਾ ਦਿੱਤਾ ਗਿਆ। ਏਸੇ ਤਰ੍ਹਾਂ ਉਸ ਸਮੇਂ ਅਫਰੀਕੀ ਯਾਤਰੀ ਇਬਨਬਤੂਤਾ ਨੇ ਦਿੱਲੀ ਸਲਤਨਤ ਦੇ ਬਾਦਸ਼ਾਹ ਮੁਹੰਮਦ ਬਿਨ ਤੁਗਲਕ ਦੇ ਲੋਕਾਂ ਉੱਤੇ ਅਤਿਆਚਾਰਾਂ ਦਾ ਭਰਪੂਰ ਜ਼ਿਕਰ ਕੀਤਾ ਹੈ। ਭਗਤ ਨਾਮਦੇਵ ਨੂੰ ਫੜ ਕੇ ਤਸੀਹੇ ਦੇਣ ਦਾ ਜ਼ਿਕਰ ਇਤਿਹਾਸ ਵਿਚ ਅਤੇ ਸੰਕੇਤ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਹੈ।

ਅਮੀਰ ਖੁਸਰੋ ਨੇ ਆਪਣੀ ਪੁਸਤਕ *ਤਵਾਰੀਖ ਅਲਾਇ* ਅਥਵਾ *ਖਜ਼ਾਇਨ-ਉਲ-ਫੁਤੂਹ* ਵਿਚ ਲਿਖਿਆ ਹੈ ਕਿ ਕਿਵੇਂ ਭੋਪਾਲ ਵਿਚ ਹਜ਼ਾਰਾਂ ਲੋਕਾਂ ਦੇ ਖ਼ੂਨ ਵਿਚ ਫਿਰੋਜ਼ਸ਼ਾਹ ਤੁਗਲਕ ਵੱਲੋਂ ਕਿਲੇ ਅੱਗੇ ਰੱਖੀਆਂ ਮੂਰਤੀਆਂ ਨੂੰ ਨਵ੍ਹਾਇਆ ਜਾਂਦਾ ਸੀ। ਏਸੇ ਤਰ੍ਹਾਂ ਹੀ ਸਿਕੰਦਰ ਲੋਦੀ ਦੇ ਰਾਜ ਵਿਚ ਭਗਤ ਕਬੀਰ ਜੀ ਨੂੰ ਅਨੇਕਾਂ ਤਸੀਹੇ ਦਿੱਤੇ ਗਏ ਸਨ। ਬਾਬਰ ਦੀ ਕਰੂਰਤਾ ਦਾ ਵਰਨਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਮੌਜੂਦ ਹੈ। ਮੁਸਲਿਮ ਸ਼ਾਸਕਾਂ ਦਾ ਆਮ ਵਰਨਨ ਕਰਦੇ ਹੋਏ ਗੁਰੂ ਨਾਨਕ ਕਹਿੰਦੇ ਹਨ-

ਕਲ ਕਾਤੀ ਰਾਜੇ ਕਾਸਾਈ ਧਰਮ ਪੰਖ ਕਰ ਉਡਰਿਆ।
ਕੂੜ ਅਮਾਵਸ ਸਚ ਚੰਦਰਮਾਂ ਦੀਸੈ ਨਾਹੀ ਕਹਿ ਚੜਿਆ।
ਹਉ ਭਾਲ ਵਿਕੁੰਨੀ ਹੋਈ। ਆਂਧੇਰੇ ਰਾਹ ਨ ਕੋਈ।

ਦਿੱਲੀ ਸਲਤਨਤ ਦਾ ਸਮਾਂ(1206-1526), ਅਤੇ ਅਕਬਰ ਮਹਾਨ ਨੂੰ ਛੱਡ ਕੇ ਜਿਆਦਾਤਰ ਮੁਗਲਾਂ ਦਾ ਸਮਾਂ ਹਿੰਦੂਆਂ ਲਈ ਇਕ ਅਤਿ ਹੀ ਕਠਿਨ ਸਮਾਂ ਸੀ ਜਿਸ ਵਿਚ ਸਾਰਾ ਭਾਰਤ ਦੀਨ ਹੋ ਕੇ ਬਾਦਸ਼ਾਹਾਂ ਦੇ ਰਹਿਮੋ ਕਰਮ ਥੱਲੇ ਜੀ ਰਿਹਾ ਸੀ। ਅਜਿਹੀ ਸਥਿਤੀ ਵਿਚ ਵਰਣ-ਵਿਵਸਥਾ ਦੇ ਜੂਲੇ ਥੱਲੇ ਪਿਸ ਰਹੇ ਅਤੇ ਰਾਜਨੀਤਿਕ ਤੌਰ ਤੇ ਤੀਜੇ ਚੌਥੇ ਦਰਜੇ ਦੇ ਸ਼ਹਿਰੀ ਬਣ ਕੇ ਜੀਣ ਵਾਲੇ ਹਿੰਦੁਸਤਾਨੀਆਂ ਲਈ ਸਵੈਮਾਨ, ਧਾਰਮਿਕ ਸੁਤੰਤਰਤਾ ਅਥਵਾ ਬਰਾਬਰੀ ਦੀ ਗੱਲ ਸੋਚਣਾ ਆਕਾਸ਼ ਦੇ ਤਾਰੇ ਤੋੜ ਕੇ ਲਿਆਉਣ ਦੇ ਸਮਾਨ ਸੀ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਸਾਰੇ ਰਾਜਨੀਤਿਕ, ਸਮਾਜਿਕ ਅਤੇ ਧਾਰਮਿਕ ਹਾਲਾਤਾਂ ਨੂੰ ਘੋਖਿਆ ਪੜਚੋਲਿਆ ਅਤੇ ਇਕ ਅਜਿਹੀ ਵਿਉਂਤਬੰਦੀ ਲੋਕਾਂ ਦੇ ਸਾਮ੍ਹਣੇ ਰਖੀ ਕਿ ਆਉਣ ਵਾਲੇ ਲਗਪਗ 200 ਸਾਲਾਂ ਵਿਚ ਇਕ ਅਜਿਹੀ ਕੌਮ ਤਿਆਰ ਹੋਈ ਜਿਸਨੇ

ਸਦਾ ਲਈ ਉੱਤਰ-ਪੱਛਮ ਵਲੋਂ ਹਮਲਾਵਰਾਂ ਦੀ ਆਮਦ ਨੂੰ ਹੀ ਨਹੀਂ ਰੋਕਿਆ ਸਗੋਂ ਹਿੰਦੁਸਤਾਨ ਦੀਆਂ ਸਰਹੱਦਾਂ ਨੂੰ ਅਫ਼ਗਾਨਿਸਤਾਨ ਤਕ ਪੁਚਾ ਦਿੱਤਾ।

ਗੁਰੂ ਨਾਨਕ ਦੇਵ ਜੀ ਨੇ ਛੋਟੇ ਛੋਟੇ ਫਿਰਕਿਆਂ ਵਿਚ ਵੰਡੇ ਅਤੇ ਇਕ ਦੂਜੇ ਤੋਂ ਦੂਰ ਜਾ ਚੁਕੇ ਲੋਕਾਂ ਨੂੰ ਲਾਗੇ ਲਿਆਉਣ ਲਈ 'ਸੰਗਤ' ਸੰਸਥਾ ਦੀ ਸਥਾਪਨਾ ਕੀਤੀ ਜਿਸ ਨਾਲ ਊਚ ਨੀਚ ਦੀ ਭਾਵਨਾ ਘਟਣ ਲਗ ਪਈ। ਕਰਤਾਰਪੁਰ ਨਿਵਾਸ ਸਮੇਂ ਉਹਨਾਂ ਨੇ ਕਿਰਤ ਕਰਨ, ਨਾਮ ਜਪਣ, ਅਤੇ ਵੰਡ ਛਕਣ ਦਾ ਉਪਦੇਸ਼ ਦੇਣ ਦੇ ਨਾਲ ਨਾਲ ਲੰਗਰ ਸੰਸਥਾ ਦਾ ਅਰੰਭ ਕੀਤਾ ਜਿਸ ਵਿਚ ਬਿਨਾਂ ਜਾਤੀ, ਪ੍ਰਾਂਤ ਭੇਦ ਦੇ ਲੋਕ ਇਕ ਪੰਗਤ ਵਿਚ ਬੈਠ ਕੇ ਮੋਢੇ ਨਾਲ ਮੋਢਾ ਜੋੜ ਕੇ ਰੋਟੀ-ਪਾਣੀ ਦੀ ਸਾਂਝ ਵਧਾ ਕੇ ਪਰਸਪਰ ਹੋਰ ਸਾਂਝਾਂ ਲਈ ਮਾਨਸਿਕ ਤਿਆਰੀ ਵਿਚ ਜੁਟ ਗਏ। ਕਰਤਾਰਪੁਰ ਰਾਵੀ ਦੇ ਕੰਢੇ ਵਸਾਉਣ ਤੋਂ ਪਹਿਲਾਂ ਗੁਰੂ ਨਾਨਕ ਦੇਵ ਨਿਰੰਕਾਰ, ਏਕੰਕਾਰ ਅਤੇ ਓਅੰਕਾਰ ਦੀ ਵਿਆਖਿਆ ਕਰਦੇ ਹੋਏ, ਰਾਣਾ ਰੰਕ ਦੀ ਬਰਾਬਰੀ ਦਿਖਾਉਂਦੇ ਹੋਏ ਅਤੇ ਨਿਮਰਤਾ, ਹਲੀਮੀ ਦਾ ਪ੍ਰਚਾਰ ਕਰਦੇ ਹੋਏ, ਤੀਰਥਾਂ ਉੱਤੇ ਕਰਮ ਕਾਂਡਾਂ ਦੀ ਪ੍ਰਧਾਨਤਾ ਅਤੇ ਪ੍ਰੇਮ-ਭਾਵ ਦੀ ਘਾਟ ਦੀ ਚਰਚਾ ਕਰਦੇ ਹੋਏ ਸੁਮੇਰ ਪਰਬਤ ਤਕ ਅੱਪੜ ਗਏ ਅਤੇ ਇਕ ਪਾਸੇ ਸਿੱਧਾਂ ਨਾਲ ਸੰਬਾਦ ਅਤੇ ਦੂਜੇ ਪਾਸੇ ਮੱਕੇ ਬਗਦਾਦ ਦੀ ਫੇਰੀ ਸਮੇਂ ਇਸਲਾਮ ਦੇ ਆਗੂ ਮੌਲਾਣਿਆ ਅਤੇ ਕਾਜ਼ੀਆਂ ਨਾਲ ਗਿਆਨ ਗੋਸ਼ਟੀਆਂ ਕਰਦੇ ਰਹੇ ਸਨ। ਭਾਈ ਗੁਰਦਾਸ ਉਸ ਸਮੇਂ ਭਾਰਤ ਦੀ ਦੁਰਦਸ਼ਾ ਦਾ ਆਪਣੀ ਪਹਿਲੀ ਵਾਰ ਦੀ ਤੀਹਵੀਂ ਪਉੜੀ ਵਿਚ ਵਰਨਨ ਕਰਦੇ ਹੋਏ ਕਹਿੰਦੇ ਹਨ-

ਕਲਿ ਆਈ ਕੁਤੇ ਮੁਹੀ ਖਾਜ ਹੋਇਆ ਮੁਰਦਾਰ ਗੁਸਾਈ।
ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ।
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤ ਬਿਧਿ ਭਾਈ।
ਚੇਲੇ ਬੈਠਨਿ ਘਰਾਂ ਵਿਚਿ ਗੁਰੁ ਉਠਿ ਘਰੀਂ ਤਿਨਾੜੇ ਜਾਈ।
ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕੁ ਗਵਾਈ।
ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।
ਵਰਤਿਆ ਪਾਪੁ ਸਭਸਿ ਜਗਿ ਮਾਂਹੀ ॥ ੩੦ ॥

ਇਹ ਤਾਂ ਸਪਸ਼ਟ ਹੀ ਹੈ ਕਿ ਆਪਣੀਆਂ ਉਦਾਸੀਆਂ ਦੌਰਾਨ ਗੁਰੂ ਨਾਨਕ ਦੇਵ ਜੀ ਨੇ ਸਮਕਾਲੀ ਸਮਾਜਿਕ ਅਤੇ ਧਾਰਮਿਕ ਨਿਜ਼ਾਮ ਨੂੰ ਚੰਗੀ ਤਰ੍ਹਾਂ ਘੋਖਿਆ-ਪੜਚੋਲਿਆ ਸੀ ਅਤੇ ਉਹਨਾਂ ਦੇ ਦਿੱਤੇ ਸਿਧਾਂਤਾਂ ਤੋਂ ਸਾਫ਼ ਪਤਾ ਲਗਦਾ ਹੈ ਕਿ ਉਹਨਾਂ ਦੀ ਵਿਸ਼ਲੇਸ਼ਣਾਤਮਿਕ ਸੂਝ ਬੁੱਧੀ ਤੋਂ ਇਹ ਲੁਕਿਆ ਨਹੀਂ ਰਹਿ ਸਕਿਆ ਕਿ ਭਾਰਤਵਾਸੀ ਹਮਲਾਵਰਾਂ ਅਤੇ ਪੁਰੋਹਿਤ ਵਰਗ ਸਾਮ੍ਹਣੇ ਕਿਉਂ ਇੰਨੇ ਡਰਪੋਕ ਬਣ ਜਾਂਦੇ ਹਨ। ਗੁਰੂ

ਨਾਨਕ ਦੇਵ ਜੀ ਦੀ ਆਸਾ ਦੀ ਵਾਰ ਦੀਆਂ ਪਉੜੀਆਂ ਅਤੇ ਸਲੋਕਾਂ ਵਿਚ ਤਤਕਾਲੀ ਸਮਾਜ ਅਤੇ ਧਾਰਮਿਕ ਪ੍ਰਪੰਚਾਂ ਦਾ ਵਿਵੇਚਨ ਹੀ ਨਹੀਂ ਕੀਤਾ ਗਿਆ ਸਗੋਂ ਸਮੱਸਿਆਵਾਂ ਦੇ ਹੱਲ ਵੀ ਦਸੇ ਗਏ ਹਨ। ਆਪਣੇ ਇਸ ਉਦਮ ਵਿਚ ਗੁਰੂ ਨਾਨਕ ਦੇਵ ਜੀ ਭਗਤੀ ਅੰਦੋਲਨ, ਨਾਥ ਪੰਥ ਅਤੇ ਸੰਤ ਪਰੰਪਰਾ ਤੋਂ ਕਿਤੇ ਅਗਾਂਹ ਨਿਕਲ ਗਏ ਹਨ।

ਭਗਤੀ ਪਰੰਪਰਾ ਦੇ ਪੈਰੋਕਾਰਾਂ ਚੋਂ ਬਹੁਤੇ ਸੰਤਾਂ ਦੇ ਸ਼ਰਧਾਲੂਆਂ ਨੇ ਆਪਣੇ ਹੀ ਪੱਧਰ ਤੇ ਆਪਣੇ ਸਵਾਮੀਆਂ ਦੇ ਗੀਤ ਗਾ ਗਾ ਕੇ ਉਹਨਾਂ ਦੇ ਸੰਦੇਸ਼ਾਂ ਨੂੰ ਪ੍ਰਚਾਰਿਆ ਪਰੰਤੂ ਇਹਨਾਂ ਸੰਤਾਂ ਵਲੋਂ ਸੁਚੇਤ ਪੱਧਰ ਤੇ ਆਪਣੇ ਪੈਰੋਕਾਰਾਂ ਨੂੰ ਸੰਗਠਿਤ ਕਰਕੇ ਇਕ ਕੌਮ ਜਾਂ ਸਮੁਦਾਇ ਬਣਾਉਣ ਦੀ ਕੋਈ ਕੋਸ਼ਿਸ਼ ਨਜ਼ਰ ਨਹੀਂ ਆਉਂਦੀ ਅਤੇ ਨਾ ਹੀ ਉਹਨਾਂ ਨੇ ਆਪਣੇ ਅਧਿਆਤਮਿਕ ਤਜਰਬਿਆਂ ਅਤੇ ਜਨ ਸਾਧਾਰਨ ਲਈ ਪ੍ਰਚਾਰੇ ਆਪਣੇ ਸੰਦੇਸ਼ ਨੂੰ ਕਿਸੇ ਵਿਚਾਰਧਾਰਕ ਪ੍ਰਣਾਲੀ ਜਾਂ ਸਿਧਾਂਤਾਂ ਵਿਚ ਬੰਨ੍ਹਣ ਦਾ ਯਤਨ ਕੀਤਾ। ਉਹਨਾਂ ਕਦੇ ਵੀ ਆਪਣੇ ਵਿਸ਼ਵਾਸ ਜਾਂ ਨਿਸ਼ਠਾ ਨੂੰ ਸੰਸਥਾਗਤ ਰੂਪ ਦੇਣ ਬਾਰੇ ਨਹੀਂ ਸੋਚਿਆ ਅਤੇ ਨਤੀਜੇ ਵਜੋਂ ਉਹਨਾਂ ਦੇ ਸੰਪ੍ਰਦਾਅ ਹਿੰਦੂ ਮਤ ਦੇ ਵਿਸ਼ਾਲ ਘੇਰੇ ਵਿਚ ਨਿੱਕੇ ਮੋਟੇ ਮਤ ਜਿਹੇ ਬਣ ਕੇ ਰਹਿ ਗਏ। ਉੜੀਸਾ ਦੇ ਸ੍ਰੀ ਚੈਤੰਨਯ ਅਤੇ ਆਸਾਮ ਦੇ ਸ੍ਰੀ ਸ਼ੰਕਰਦੇਵ ਹੀ ਗੁਰੂ ਨਾਨਕ ਦੇ ਸਮਕਾਲੀ ਦੋ ਅਜਿਹੇ ਸੰਤ ਸਨ ਜਿਨ੍ਹਾਂ ਸਾਮ੍ਹਣੇ ਆਪਣੇ ਪੈਰੋਕਾਰਾਂ ਨੂੰ ਸੰਗਠਿਤ ਸਮੁਦਾਵਾਂ ਦੇ ਰੂਪ ਵਿਚ ਸਥਾਪਿਤ ਕਰਨ ਪਿੱਛੇ ਇਕ ਸਮਾਜਿਕ ਉਦੇਸ਼ ਸੀ। ਪ੍ਰੋ. ਨੀਹਾਰਰੰਜਨ ਰੇਅ ਕਹਿੰਦੇ ਹਨ, "ਵਿੰਦ੍ਰਾਵਨ ਦੇ ਗੋਸਵਾਮੀਆਂ ਵੱਲੋਂ ਚੈਤੰਨਯ ਦੇ ਸੰਦੇਸ਼ ਦੀ ਬ੍ਰਾਹਮਣਵਾਦੀ ਵਿਆਖਿਆ ਨਾਲ ਇਹ ਉਭਰਦਾ ਚੈਤੰਨਯਵਾਦੀ ਮਤ ਬ੍ਰਾਹਮਣਵਾਦੀ ਹਿੰਦੂ ਧਰਮ ਵਿਚ ਸਮਾ ਕੇ ਨਿਗੂਣਾ ਜਿਹਾ ਹੋ ਕੇ ਰਹਿ ਗਿਆ। ਸ਼ੰਕਰਦੇਵ ਦੇ ਪੈਰੋਕਾਰਾਂ ਨਾਲ ਵੀ ਇਹੋ ਕੁੱਝ ਹੋਇਆ।" ਗੁਰੂ ਨਾਨਕ ਨੇ ਸਮਾਜੀ-ਧਾਰਮਿਕ ਵਿਗਾੜਾਂ ਨੂੰ ਨਜਿੱਠਣ ਲਈ ਪ੍ਰਭਾਵਸ਼ਾਲੀ ਢੰਗ ਨਾਲ ਕੰਮ ਕਰਨ ਦਾ ਇਕ ਟੀਚਾ ਮਿੱਥ ਲਿਆ। ਉਹਨਾਂ ਦਾ ਇਹ ਉਦੇਸ਼ ਉਦੋਂ ਹੋਰ ਵੀ ਸਪਸ਼ਟ ਹੋ ਗਿਆ ਜਦੋਂ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਉਹਨਾਂ ਨੇ ਆਪਣਾ ਉਤਰਾਧਿਕਾਰੀ ਨਿਯੁਕਤ ਕਰਨ ਬਾਰੇ ਵਿਚਾਰ ਕੀਤਾ ਤਾਂ ਜੋ ਉਹਨਾਂ ਦਾ ਫਲਸਫਾ ਅਤੇ ਉਸਦੀ ਕਾਰਜ ਪ੍ਰਣਾਲੀ ਆਮ ਲੋਕਾਂ ਦੇ ਮਨਾਂ ਵਿਚ ਸਥਾਪਿਤ ਹੋ ਸਕੇ।

ਗੁਰੂ ਨਾਨਕ ਦੇਵ ਜੀ ਨੇ ਯੋਗੀਆਂ, ਮੁਸਲਮਾਨਾਂ ਅਤੇ ਹਿੰਦੂਆਂ ਦੀ ਸ਼ਬਦਾਵਲੀ ਨੂੰ ਨਵੇਂ ਅਰਥ ਦਿੱਤੇ ਤਾਂ ਕਿ ਆਮ ਲੋਕਾਂ ਅੰਦਰ ਇਕ ਸਵੈਮਾਨ ਅਤੇ ਵਿਚਾਰਾਂ ਦੀ ਸਾਦਗੀ ਪੈਦਾ ਹੋ ਸਕੇ ਅਤੇ ਲੋਕ ਦਾਰਸ਼ਨਿਕਾਂ ਦੀ ਸ਼ਬਦਾਂ ਦੀ ਕਲਾਬਾਜ਼ੀ ਤੋਂ ਬਚੇ ਰਹਿ ਸਕਣ।'ਗੁਰੂ' ਸਬਦ ਉਹਨਾਂ ਨੇ ਪਹਿਲਾਂ ਤੋਂ ਹੀ ਪ੍ਰਚਲਿਤ ਭਾਰਤੀ ਪਰੰਪਰਾ ਵਿਚੋਂ ਚੁਣਿਆ ਪਰ ਦੇਹਧਾਰੀ ਗੁਰੂ ਦੀ ਬਜਾਇ ਗੁਰੂ ਜੀ ਨੇ ਇਸਦੇ 'ਗੁਰ-ਸ਼ਬਦ' ਰੂਪ ਨੂੰ ਸਾਮ੍ਹਣੇ ਲਿਆਂਦਾ ਜਿਸ ਦਾ ਅਰਥ ਗਿਆਨ ਹੈ। ਬਾਕੀ ਗੁਰੂ

ਸਾਹਿਬਾਨ ਨੇ ਵੀ ਏਸੇ ਪੱਖ ਤੇ ਜ਼ੋਰ ਦਿੱਤਾ ਕਿ ਗੁਰੂ ਸਾਹਿਬਾਨ ਦੇ ਸ਼ਬਦਾਂ ਦਾ ਸਮੁੱਚ ਜਾਂ ਸਮੂਹ ਹੀ ਗੁਰੂ ਕਹਾਉਂਦਾ ਹੈ। ਗੁਰੂ ਨਾਨਕ ਦੇਵ ਤਾਂ ਆਪਣੀ ਬਾਣੀ 'ਸਿਧ ਗੋਸਟਿ' ਵਿਚ ਸਪਸ਼ਟ ਰੂਪ ਵਿਚ ਇਹ ਮੰਨਦੇ ਹਨ ਕਿ ਸ਼ਬਦ ਰੂਪ ਵਿਚ ਪਰਮਾਤਮਾ ਹੀ ਉਹਨਾਂ ਦਾ ਇਕਮਾਤਰ ਗੁਰੂ ਹੈ। ਗੁਰੂ ਨਾਨਕ ਹੋਰ ਕਹਿੰਦੇ ਹਨ ਕਿ ਪਰਮਾਤਮਾ ਆਪ ਹੀ ਨਹੀਂ ਸਗੋਂ ਉਸਨੂੰ ਅਨੁਭਵ ਕਰ ਲੈਣ ਵਾਲੀ ਆਤਮਾ ਦੀ ਆਵਾਜ਼ ਵੀ ਗੁਰੂ ਹੈ। ਆਖਰ ਗੁਰੂ ਨਾਨਕ ਅਤੇ ਉਹਨਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਲੋਕਾਂ ਨੂੰ ਇਹ ਸਮਝਾਉਣ ਵਿਚ ਸਫ਼ਲ ਰਹੇ ਕਿ ਗੁਰੂ ਅਤੇ ਸ਼ਬਦ ਜੋ ਸੱਚ ਹੈ ਸਮਅਰਥੀ ਹਨ। ਫਿਰ ਵੀ ਗੁਰੂ ਨਾਨਕ ਦੁਆਰਾ ਅਗਲੇ ਗੱਦੀ ਨਸ਼ੀਨ ਦੀ ਰਸਮੀ ਨਿਯੁਕਤੀ ਨੇ ਘੱਟੋਘਟ ਅਗਲੀਆਂ ਨੌਂ ਪੀੜ੍ਹੀਆਂ ਲਈ ਰਸਮੀ ਨਿਯੁਕਤੀ ਦੇ ਸਿਧਾਂਤ ਦੀ ਸਥਾਪਨਾ ਕਰ ਦਿੱਤੀ ਜਿਸ ਨਾਲ ਨਾ ਸਿਰਫ ਪਹਿਲੇ ਗੁਰੂ ਦਾ ਸ਼ਬਦ-ਗੁਰੂ ਵਾਲਾ ਸੰਦੇਸ਼ ਪ੍ਰਚਾਰਨ ਵਿਚ ਸਹਾਇਤਾ ਮਿਲੀ ਬਲਕਿ ਸਿੱਖ ਕੌਮ ਦੀ ਏਕਤਾ ਅਤੇ ਅਖੰਡਤਾ ਨੂੰ ਵੀ ਬਲ ਮਿਲਿਆ। ਹੌਲੀ ਹੌਲੀ ਜਦੋਂ ਗ੍ਰੰਥ ਸਾਹਿਬ ਦਾ ਸੰਕਲਨ ਅਤੇ ਸੰਪਾਦਨ ਮੁਕੰਮਲ ਹੋ ਗਿਆ ਅਤੇ ਗੁਰ-ਸ਼ਬਦ ਜਗ ਜਾਹਿਰ ਹੋਇਆ ਤਾਂ ਸੰਗਠਿਤ ਸਿੱਖ ਕੌਮ ਧਾਰਮਿਕ ਸੁਤੰਤਰਤਾ ਅਤੇ ਮਨੁੱਖੀ ਸਵੈਮਾਣ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹੋ ਗਈ।

ਦੂਜੇ ਨਾਨਕ ਗੁਰੂ ਅੰਗਦ ਦੇਵ ਜੀ(1504-1552) ਨੇ ਗੁਰੂ ਨਾਨਕ ਦੇਵ ਜੀ ਦੇ ਦੱਸੇ ਬਰਾਬਰੀ ਦੇ ਸਿਧਾਂਤ, ਲੰਗਰ ਦੀ ਪਰੰਪਰਾ ਅਤੇ ਸਿੱਖ ਸੰਗਤ ਨੂੰ ਮਜ਼ਬੂਤੀ ਪ੍ਰਦਾਨ ਕਰਦੇ ਹੋਏ ਗੁਰੂ ਦਾ ਹੁਕਮ ਮੰਨਣ ਦੇ ਸਿਧਾਂਤ ਨੂੰ ਆਪਣੇ ਜੀਵਨ ਦੇ ਉਦਾਹਰਨ ਰਾਹੀਂ ਪ੍ਰਗਟ ਕੀਤਾ। ਗੁਰੂ ਅੰਗਦ ਦੇਵ ਜੀ ਮੁੰਜ ਦੀਆਂ ਰੱਸੀਆਂ ਵੱਟ ਕੇ ਉਸਦੀ ਆਮਦਨ ਤੋਂ ਆਪਣਾ ਗੁਜ਼ਾਰਾ ਕਰਦੇ ਸਨ ਪਰ ਸੰਗਤਾਂ ਲਈ ਉਹਨਾਂ ਦੇ ਲੰਗਰ ਵਿਚ ਮਾਤਾ ਖੀਵੀ ਜੀ ਘਿਉ ਵਾਲੀ ਖੀਰ ਤਿਆਰ ਕਰਦੇ ਸਨ। ਗੁਰੂ ਅੰਗਦ ਦੇਵ ਜੀ ਨੇ ਭਾਈ ਬਾਲੇ ਵਾਲੀ ਜਨਮ ਸਾਖੀ ਲਿਖਵਾਈ ਅਤੇ ਗੁਰਮੁਖੀ ਅੱਖਰਾਂ ਦੀ ਬਣਤਰ ਨੂੰ ਸੁਆਰ ਬਣਾ ਕੇ ਆਧੁਨਿਕ ਰੂਪ ਪ੍ਰਦਾਨ ਕੀਤਾ। ਗੁਰੂ ਅੰਗਦ ਦੇਵ ਜੀ ਆਪਣੀ ਪਿਤਾ ਪੁਰਖੀ ਦੇਵੀ ਪੂਜਨ ਪਰੰਪਰਾ ਨੂੰ ਤਿਆਗ ਕੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਹੀ ਨਹੀਂ ਬਣੇ ਸਗੋਂ ਉਹਨਾਂ ਨੇ ਵੱਧ ਚੜ੍ਹ ਕੇ ਸਿੱਖ ਧਰਮ ਦਾ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਵੀ ਪ੍ਰਚਾਰ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਵੱਈਏ ਮਹਲੇ ਦੂਜੇ ਕੇ' ਦੇ ਪੰਜਵੇਂ ਪਦੇ ਵਿਚ ਭੱਟ ਕਲਸਹਾਰ ਜਿਥੇ ਗੁਰੂ ਅੰਗਦ ਦੇਵ ਜੀ ਦੀ ਸ਼ਖਸੀਅਤ ਦੇ ਕਈ ਗੁਣਾਂ ਦਾ ਕਥਨ ਕਰਦਾ ਹੈ ਉਥੇ ਗੁਰੂ ਜੀ ਬਾਰੇ ਇਕ ਹੋਰ ਸ਼ਰਧਾ ਭਰੀ ਗੱਲ ਕਰਦਾ ਹੋਇਆ ਕਹਿੰਦਾ ਹੈ: ਹੇ ਅੰਗਦ, ਤੇਰੀ ਦ੍ਰਿਸ਼ਟੀ (ਅਗਿਆਨ ਦੇ) ਹਨੇਰੇ ਨੂੰ ਦੂਰ ਕਰਨ ਵਾਲੀ ਅਤੇ ਪਾਪਾਂ ਤੇ ਬੁਰਾਈਆਂ ਦਾ ਨਾਸ ਕਰਨ ਵਾਲੀ ਹੈ। ਗੁਰੂ ਅੰਗਦ ਲੋਭ ਅਤੇ ਮੋਹ ਦਾ ਦਮਨ ਕਰਨ ਵਾਲੇ ਭਗਤ ਵਤਸਲ ਹਨ। ਅਧਿਆਤਮਿਕ ਅਨੰਦ ਨਾਲ

ਭਰਿਆ ਉਹਨਾਂ ਦਾ ਸ਼ਬਦ ਅੰਮ੍ਰਿਤ ਵਰਖਾ ਦੀ ਕੁਦਰਤੀ ਕਲਾ ਹੈ। ਹੇ ਕਲਸਹਾਰ, ਫੇਰੂ ਦਾ ਸ਼ੇਰ ਵਰਗਾ ਪੁੱਤਰ, ਨਾਨਕ ਦਾ ਅੰਗ ਲਹਿਣਾ ਬਤੌਰ ਅੰਗਦ ਰਾਜਯੋਗ ਦਾ ਅਭਿਆਸੀ ਹੈ–

ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ ॥
ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ ॥
ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ ॥
ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥
ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ॥
ਗੁਰੁ ਜਗਤ ਫਿਰਣਸੀਹ ਅੰਗਰਉ ਰਾਜ ਜੋਗੁ ਲਹਣਾ ਕਰੈ ॥ ੫ ॥

ਗੁਰੂ ਅੰਗਦ ਦੇਵ ਜੀ ਦੀ ਪੁੱਤਰੀ ਬੀਬੀ ਅਮਰੋ ਅਜੋਕੇ ਅੰਮ੍ਰਿਤਸਰ ਤੋਂ 13 ਕਿਲੋਮੀਟਰ ਦੱਖਣ–ਪੱਛਮ ਵਲ ਬਾਸਰਕੇ ਪਿੰਡ ਵਿਚ (ਗੁਰੂ) ਅਮਰਦਾਸ ਦੇ ਭਰਾ ਮਾਣਕਚੰਦ ਦੇ ਪੁੱਤਰ ਨਾਲ ਵਿਆਹੀ ਗਈ ਸੀ। ਬੀਬੀ ਅਮਰੋ ਹਰ ਰੋਜ਼ ਸਵੇਰੇ ਦਹੀਂ ਰਿੜਕਦੇ ਹੋਏ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਗਾਇਨ ਕਰਦੀ ਹੁੰਦੀ ਸੀ। ਇਕ ਦਿਨ(ਗੁਰੂ) ਅਮਰਦਾਸ ਨੇ ਨਾਨਕ ਬਾਣੀ ਨੂੰ ਸੁਣਿਆ ਤਾਂ ਉਹਨਾਂ ਨੇ ਇਕ ਅਜੀਬ ਸ਼ਾਂਤੀ ਦਾ ਅਨੁਭਵ ਕੀਤਾ। ਬਾਣੀ ਦਾ ਸ਼ਬਦ ਇਸ ਪ੍ਰਕਾਰ ਸੀ–

ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ।
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧ ॥
ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥
ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥
ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ ॥ ੩ ॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥ ੪ ॥

(ਗੁ.ਗ੍ਰੰ.990)

(ਗੁਰੂ) ਅਮਰਦਾਸ ਨੇ ਤੁਰੰਤ ਨਿਸਚਾ ਕਰ ਲਿਆ ਕਿ ਉਹ ਗੁਰੂ ਨਾਨਕ ਦੀ ਗੱਦੀ ਤੇ ਬਿਰਾਜਮਾਨ ਗੁਰੂ ਅੰਗਦ ਜੀ ਦੇ ਦਰਸ਼ਨ ਕਰਨਗੇ। 62 ਸਾਲ ਦੀ ਉਮਰ ਵਿਚ ਇਹ ਖਡੂਰ ਸਾਹਿਬ ਆਏ ਅਤੇ 37 ਸਾਲਾਂ ਦੇ ਗੁਰੂ ਅੰਗਦ ਦੇਵ ਜੀ ਦੀ ਚਰਨੀਂ ਆ ਲੱਗੇ। ਗਿਆਰਾਂ ਸਾਲਾਂ ਦੀ ਕਠਿਨ ਸੇਵਾ ਸਾਧਨਾ ਧੀਰਜ, ਨਿਮਰਤਾ ਅਤੇ ਦਿਆਲਤਾ ਦੇ ਫਲਸਰੂਪ ਗੁਰੂ ਨੇ ਆਪਣੀ ਜੋਤਿ ਇਹਨਾਂ ਵਿਚ ਟਿਕਾ ਦਿੱਤੀ ਅਤੇ ਇਹ

ਸਿੱਖ ਧਰਮ ਦੇ ਤੀਜੇ ਗੁਰੂ ਦੇ ਰੂਪ ਵਿਚ ਸੁਭਾਇਮਾਨ ਹੋ ਗਏ। ਗੁਰੂ ਅੰਗਦ ਦੇਵ ਜੀ ਨੇ ਇਹਨਾਂ ਨੂੰ ਪਹਿਲਾਂ ਹੀ ਗੋਇੰਦਵਾਲ ਵਸਾਉਣ ਦਾ ਕਾਰਜ ਸੌਂਪਿਆ ਸੀ। ਪਰਮਾਤਮਾ ਦੁਆਰਾ ਮਨੁੱਖੀ ਸਰੀਰ ਦੀ ਰਚਨਾ ਦੇ ਮਹੱਤਵ ਨੂੰ ਇਹਨਾਂ ਆਪਣੀ ਬਾਣੀ ਰਾਹੀਂ ਲੋਕਾਂ ਨੂੰ ਸਮਝਾਇਆ ਅਤੇ ਦਸਿਆ ਕਿ ਇਹ ਸਰੀਰ ਹੀ ਪਰਮਾਤਮਾ ਦਾ ਨਿਵਾਸ ਅਸਥਾਨ ਹੈ। ਇਸ ਵਿਚ ਹੀ ਪਰਮਾਤਮਾ ਦੀ ਖੋਜ ਕੀਤੀ ਜਾਣੀ ਚਾਹੀਦੀ ਹੈ। ਹਰ ਸਿੱਖ ਦਾ ਕਰਤੱਵ ਹੈ ਕਿ ਉਹ ਆਤਮਾ ਦੇ ਨਾਲ ਨਾਲ ਇਸ ਸਰੀਰ ਨੂੰ ਵੀ ਨਿਰੋਗ ਰਖੇ। ਇਹ ਸਰੀਰ ਪਰਮਾਤਮਾ ਦੀ ਇਕ ਵੱਡੀ ਦਾਤ ਹੈ ਜਿਸ ਨੂੰ ਮਾੜੀਆਂ ਆਦਤਾਂ ਨਾਲ ਵਿਗਾੜਨਾ ਨਹੀਂ ਚਾਹੀਦਾ। ਨਾ ਹੀ ਇਸ ਸਰੀਰ ਨੂੰ ਯੋਗੀਆਂ ਦੀਆਂ ਕਠਿਨ ਸਾਧਨਾਵਾਂ ਨਾਲ ਕੋਹਣਾ ਉਚਿਤ ਹੈ।

ਗੁਰੂ ਅਮਰਦਾਸ ਤਕ ਪੁਜਕੇ ਸਿੱਖ ਧਰਮ ਦਾ ਮੂੰਹ ਮੁਹਾਂਦਰਾ ਅਤੇ ਦਿਸ਼ਾ ਪੂਰੀ ਤਰ੍ਹਾਂ ਸਪਸ਼ਟ ਹੋ ਚੁਕੇ ਸਨ। ਵਿਅਕਤੀਆਂ ਦੀ ਹੋਰ ਵਧ ਨੇੜਤਾ ਦੀ ਲੋੜ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਜਾਤ ਪਾਤ ਨੂੰ ਹੋਰ ਵੀ ਤਿਆਗਣ ਦੇ ਮਨੋਰਥ ਨਾਲ ਗੁਰੂ ਅਮਰਦਾਸ ਜੀ ਨੇ 'ਪਹਿਲੇ ਪੰਗਤ ਪਾਛੈ ਸੰਗਤ' ਦਾ ਬੋਲਾ ਪ੍ਰਚਲਿਤ ਕੀਤਾ। ਗੁਰੂ ਅਮਰਦਾਸ ਇਸ ਪਰਥਾਇ ਆਸਾ ਰਾਗ ਵਿਚ ਸਪਸ਼ਟ ਕਹਿੰਦੇ ਹਨ– ਅਗੈ ਜਾਤਿ ਰੂਪ ਨ ਜਾਇ। ਤੇਹਾ ਹੋਵੈ ਜੇਹੇ ਕਰਮ ਕਮਾਇ। ਏਸੇ ਤਰ੍ਹਾਂ ਹੀ ਭੈਰਉ ਰਾਗ(1128) ਵਿਚ ਵੀ ਗੁਰੂ ਅਮਰਦਾਸ ਜੀ ਦਸਦੇ ਹਨ:–

ਜਾਤਿ ਕਾ ਗਰਬੁ ਨ ਕਰੀਅਹੁ ਕੋਈ।
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ।
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ।
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥ (ਸ੍ਰੀ ਗੁ.ਗ੍ਰੰ. 1128)

ਪੰਗਤ(ਲੰਗਰ) ਨੇ ਸਿੱਖ ਧਰਮ ਵਿਚੋਂ ਜਾਤ ਪਾਤ ਖਤਮ ਕਰਨ ਵਿਚ ਵੱਡਾ ਯੋਗਦਾਨ ਪਾਇਆ ਹੈ। ਲੰਗਰ ਵੇਲੇ ਦੁਪਹਿਰ ਨੂੰ ਗੁਰੂ ਅਮਰਦਾਸ ਜੀ ਆਮ ਤੌਰ ਤੇ ਆਪ ਹਾਜ਼ਰ ਰਹਿੰਦੇ ਸਨ ਅਤੇ ਆਪਣੀ ਜੀਵਿਕਾ ਸਥਾਨਿਕ ਬਾਜ਼ਾਰ ਵਿਚ ਲੂਣ ਅਤੇ ਤੇਲ ਵੇਚ ਕੇ ਪੈਦਾ ਕਰਦੇ ਸਨ। ਲੰਗਰ ਵਿਚ ਹੀ ਗੁਰੂ ਜੀ ਹਰ ਸਿੱਖ ਦੇ ਪਰਵਾਰ ਦੀ ਰਾਜੀ ਖੁਸ਼ੀ ਬਾਰੇ ਜਾਣਕਾਰੀ ਲੈਂਦੇ ਸਨ ਅਤੇ ਸਿੱਖਾਂ ਦੀਆਂ ਪਰਵਾਰਿਕ ਸਮੱਸਿਆਵਾਂ ਦੇ ਹੱਲ ਵੀ ਦਸਦੇ ਸਨ। ਡਾ. ਹਰੀ ਰਾਮ ਗੁਪਤਾ ਦੇ ਅਨੁਸਾਰ ਪਿਆਰ ਦੀਆਂ ਅਜਿਹੀਆਂ ਤੰਦਾਂ ਕਾਰਨ ਹੀ ਸਿੱਖਾਂ ਅਤੇ ਗੁਰੂ ਦੇ ਰਿਸ਼ਤੇ ਵਿਚ ਜਿਥੇ ਦਿਨ ਪ੍ਰਤੀ ਦਿਨ ਮਜ਼ਬੂਤੀ ਆਉਂਦੀ ਜਾਂਦੀ ਸੀ ਉਥੇ ਨਾਲ ਹੀ ਨਾਲ ਸਿੱਖ ਲਹਿਰ ਨੂੰ ਪ੍ਰਸਿੱਧੀ ਅਤੇ ਬਲ ਪ੍ਰਾਪਤੀ ਵੀ ਹੁੰਦੀ ਜਾ ਰਹੀ ਸੀ। ਸਿੱਖ ਸਿਧਾਂਤਾਂ ਦੇ ਪ੍ਰਚਾਰ ਹਿਤ ਗੁਰੂ ਜੀ ਆਪ ਧਾਰਮਿਕ ਅਸਥਾਨਾਂ ਦੀ ਯਾਤਰਾ ਕਰਦੇ ਸਨ ਅਤੇ ਉਹਨਾਂ ਦੀ ਬਾਣੀ ਤੋਂ ਵੀ ਪਤਾ ਲਗਦਾ ਹੈ ਕਿ

ਉਹਨਾਂ ਨੇ ਸੰਗਤ ਸਮੇਤ ਹਰਿਦੁਆਰ ਅਤੇ ਕੁਰੂਖਸ਼ੇਤਰ ਦੀਆਂ ਯਾਤਰਾਵਾਂ ਕੀਤੀਆਂ ਸਨ। ਇਹਨਾਂ ਯਾਤਰਾਵਾਂ ਕਾਰਨ ਜਿਥੇ ਸਿੱਖ ਸੰਗਤਾਂ ਦੀ ਜਾਣ ਪਛਾਣ ਦੂਸਰੇ ਇਲਾਕਿਆਂ ਦੇ ਲੋਕਾਂ ਨਾਲ ਹੋਈ ਉਥੇ ਨਾਲ ਹੀ ਨਾਲ ਭਾਰਤ ਦੀ ਸਭਿਆਚਾਰਿਕ ਵਿਭਿੰਨਤਾ ਨੂੰ ਵੀ ਸਮਝਣ ਦਾ ਮੌਕਾ ਸੰਗਤਾਂ ਨੂੰ ਮਿਲਿਆ। ਇਸ ਦਾ ਇਕ ਹੋਰ ਚੰਗਾ ਨਤੀਜਾ ਇਹ ਹੋਇਆ ਕਿ ਸੰਗਤਾਂ ਨੇ ਇਹ ਮਹਿਸੂਸ ਕੀਤਾ ਕਿ ਗੁਰੂ ਜੀ ਦੇ ਮੁੱਖ ਕੇਂਦਰ ਗੋਇੰਦਵਾਲ ਸਾਹਿਬ ਵਿਖੇ ਵੀ ਵਿਸ਼ਾਲ ਇਕੱਠਾਂ ਦਾ ਆਯੋਜਨ ਕੀਤਾ ਜਾਣਾ ਚਾਹੀਦਾ ਹੈ। ਬਿਆਸ ਦਰਿਆ ਵਿਚ ਇਸ਼ਨਾਨ ਕਰਨ ਦੀ ਸੁਵਿਧਾ ਸੀ।

ਡਾ. ਹਰੀ ਰਾਮ ਗੁਪਤਾ ਦੇ ਕਥਨ ਅਨੁਸਾਰ ਇਹ ਵਿਚਾਰ ਗੁਰੂ ਅਮਰਦਾਸ ਜੀ ਨੂੰ ਚੰਗਾ ਲੱਗਾ। ਇਸ ਤਰ੍ਹਾਂ ਸਿੱਖਾਂ ਦੇ ਪਰਵਾਰਾਂ, ਵਿਅਕਤੀਆਂ, ਇਸਤਰੀਆਂ, ਬੱਚਿਆਂ ਨਾਲ ਵਿਅਕਤੀਗਤ ਰੂਪ ਵਿਚ ਸੰਪਰਕ ਹੋਣ ਦੀਆਂ ਸੰਭਾਵਨਾਵਾਂ ਪੱਕੀਆਂ ਹੁੰਦੀਆਂ ਸਨ। ਗੁਰੂ ਅਮਰਦਾਸ ਜੀ ਨੇ ਛੇ ਛੇ ਮਹੀਨਿਆਂ ਦੀ ਵਿੱਥ ਵਾਲੇ ਦੋ ਅਵਸਰਾਂ ਦੀ ਚੋਣ ਕੀਤੀ ਜਿਨ੍ਹਾਂ ਤੇ ਸਿੱਖ ਇਕੱਤਰ ਹੋਣ ਲੱਗੇ। ਇਹ ਅਵਸਰ ਵਸਾਖੀ ਅਤੇ ਦੀਵਾਲੀ ਦੇ ਦਿਨ ਸਨ। ਇਹੋ ਜਿਹਾ ਪਹਿਲਾ ਇਕੱਠ 1554 ਦੀ ਵਸਾਖੀ ਨੂੰ ਹੋਇਆ ਜਿਥੇ ਪਹਿਲੀ ਵਾਰ ਪਰਦੇ ਦੀ ਪ੍ਰਥਾ ਨੂੰ ਤਿਲਾਂਜਲੀ ਦੇ ਕੇ ਸੈਂਕੜਿਆਂ ਦੀ ਗਿਣਤੀ ਵਿਚ ਇਸਤਰੀਆਂ ਸ਼ਾਮਿਲ ਹੋਈਆਂ ਅਤੇ ਗੁਰੂ ਕੇ ਲੰਗਰ ਵਿਚ ਪ੍ਰਸ਼ਾਦਾ ਛਕਿਆ। ਇਸ ਤੋਂ ਅਗਲਾ ਇਕੱਠ ਦੀਵਾਲੀ ਦੇ ਮੌਕੇ ਤੇ ਹੋਇਆ ਜਿਹੜਾ ਪਹਿਲੇ ਨਾਲੋਂ ਵੀ ਵੱਡਾ ਸੀ।

ਸਿੱਖ ਲਹਿਰ ਨੂੰ ਪ੍ਰਚੰਡ ਕਰਨ ਲਈ ਖਿਲਰੀਆਂ ਹੋਈਆਂ ਸਿੱਖ ਸੰਗਤਾਂ ਨੂੰ ਇਕ ਸੂਤਰ ਵਿਚ ਪਿਰੋਈ ਰਖਣਾ ਅਤੇ ਹੋਰ ਮਜ਼ਬੂਤ ਬਣਾਉਣਾ ਪਰਮ ਅਵੱਸ਼ਕ ਸੀ। ਦਿੱਲੀ ਦੀ ਹਕੂਮਤ ਉਸ ਵੇਲੇ ਅਕਬਰ ਮਹਾਨ ਦੇ ਹੱਥਾਂ ਵਿਚ ਸੀ। ਸਾਰਾ ਰਾਜ ਸੂਬਿਆਂ ਅਤੇ ਪਰਗਨਿਆਂ ਵਿਚ ਵੰਡਿਆ ਹੋਇਆ ਹੋਣ ਕਰਕੇ ਦ੍ਰਿੜ ਪ੍ਰਬੰਧ ਕਾਰਨ ਇਕ ਮਜ਼ਬੂਤ ਰਾਜ ਸੀ। ਗੁਰੂ ਅਮਰਦਾਸ ਜੀ ਨੇ ਵੀ ਮਾਝੇ, ਮਾਲਵੇ, ਜਲੰਧਰ, ਦੋਆਬ, ਕਾਂਗੜਾ ਕਸ਼ਮੀਰ ਅਤੇ ਸਿੰਧ ਤਕ ਫੈਲੀ ਸੰਗਤ ਦੀ 22 ਮੰਜੀਆਂ ਦੇ ਰੂਪ ਵਿਚ ਨਿਸ਼ਾਨਦੇਹੀ ਕੀਤੀ ਅਤੇ ਉਹਨਾਂ ਤੇ ਇਕ-ਇਕ ਮੰਜੀਦਾਰ ਨਿਯੁਕਤ ਕੀਤਾ ਜਿਹੜਾ ਸਿੱਖਾਂ ਦੀਆਂ ਸਥਾਨਿਕ ਸਮੱਸਿਆਵਾਂ ਨੂੰ ਸੁਣਦਾ ਅਤੇ ਉਹਨਾਂ ਦੇ ਹੱਲ ਸੁਝਾਉਣ ਦੇ ਨਾਲ-ਨਾਲ ਸਿੱਖਾਂ ਵਲੋਂ ਗੁਰੂ ਘਰ ਦੇ ਲੋਕ ਹਿੱਤਕਾਰੀ ਕਾਰਜਾਂ ਲਈ ਭੇਜੀ ਗਈ ਕਾਰ ਭੇਟਾ ਗੁਰੂ ਸਾਹਿਬ ਕੋਲ ਪੁਚਾਉਂਦਾ ਸੀ। ਗੁਰੂ ਅਮਰਦਾਸ ਨੇ ਸ਼ੁੱਧ ਜਲ ਲੋਕਾਂ ਨੂੰ ਮੁਹੱਈਆ ਕਰਵਾਉਣ ਵਾਸਤੇ ਗੋਇੰਦਵਾਲ ਵਿਖੇ ਤਿੰਨ ਸਾਲ(1556-1559) ਦੀ ਕਾਰ ਸੇਵਾ ਰਾਹੀਂ ਇਕ ਵਿਸ਼ਾਲ ਅਤੇ ਡੂੰਘੀ ਬਉਲੀ ਦਾ ਨਿਰਮਾਣ ਕਰਾਇਆ ਜਿਸਦੀਆਂ ਹੇਠਾਂ ਵੱਲ ਜਾਂਦੀਆਂ 84 ਪਉੜੀਆਂ ਹਨ।

ਗੁਰੂ ਅਮਰਦਾਸ ਜੀ ਦੀ ਬਾਣੀ 14 ਰਾਗਾਂ ਵਿਚ ਹੈ ਅਤੇ ਅਨੰਦੁ ਨਾਮਕ ਉਹਨਾਂ ਦੀ ਬਾਣੀ ਸਿੱਖ ਜੀਵਨ ਵਿਚ ਏਨੀ ਪ੍ਰਚਲਿਤ ਅਤੇ ਪ੍ਰਸਿੱਧ ਹੈ ਕਿ ਇਸ ਦਾ ਹਰ ਖੁਸ਼ੀ ਅਤੇ ਗਮੀ ਦੇ ਮੌਕੇ ਅਰਦਾਸ ਤੋਂ ਪਹਿਲਾਂ ਪਾਠ ਕੀਤਾ ਜਾਂਦਾ ਹੈ। ਇਸ ਦੀਆਂ ਕੁਲ 40 ਪਉੜੀਆਂ ਹਨ ਅਤੇ ਸੰਖੇਪ ਰੂਪ ਵਿਚ ਪਹਿਲੀਆਂ 5 ਪਉੜੀਆਂ ਅਤੇ ਇਕ ਅਖੀਰਲੀ ਪਉੜੀ ਅਰਥਾਤ ਕੁਲ ਛੇ ਪਉੜੀਆਂ ਦਾ ਗਾਇਨ ਕੀਤਾ ਜਾਂਦਾ ਹੈ। ਪਰਦਾ ਪ੍ਰਥਾ, ਸਤੀ ਪ੍ਰਥਾ ਦੇ ਗੁਰੂ ਅਮਰਦਾਸ ਜੀ ਖਿਲਾਫ਼ ਸਨ ਅਤੇ ਵਿਧਵਾ ਵਿਆਹ ਦੇ ਹੱਕ ਵਿਚ ਉਸ ਸਮੇਂ ਵਿਚ ਸਨ ਜਦੋਂ ਏਨੀ ਅਗਾਂਹ ਵਧੂ ਸੋਚ ਸੰਭਵ ਨਹੀਂ ਸੀ। ਜੀਵਨ ਵਿਚ ਸਰਲਤਾ, ਸੁਹਿਰਦਤਾ ਅਪਨਾਉਣ ਵਾਲੇ ਗੁਰੂ ਅਮਰਦਾਸ ਜੀ ਨੇ ਆਪਣੀ ਪੁੱਤਰੀ ਭਾਨੀ ਦਾ ਵਿਆਹ ਇਕ ਘੁੰਗਣੀਆਂ ਵੇਚਣ ਵਾਲੇ ਜੇਠਾ ਜੀ(ਬਾਅਦ ਵਿਚ ਗੁਰੂ ਰਾਮਦਾਸ)ਨਾਲ ਤੈਅ ਕਰਨ ਸਮੇਂ ਜਰਾ ਜਿੰਨਾ ਵੀ ਸੰਕੋਚ ਨਹੀਂ ਵਿਖਾਇਆ। 95 ਸਾਲ ਦੀ ਉਮਰ ਵਿਚ ਸਤੰਬਰ 1574 ਵਿਚ ਜੇਠਾ ਜੀ ਨੂੰ ਗੁਰੂ ਰਾਮ ਦਾਸ ਦੇ ਰੂਪ ਵਿਚ ਗੁਰ ਗੱਦੀ ਸੌਂਪ ਕੇ ਆਪ ਜੋਤੀ ਜੋਤ ਸਮਾ ਗਏ।

ਚੂਨਾ ਮੰਡੀ ਲਾਹੌਰ ਵਿਚ 24 ਸਤੰਬਰ, 1534 ਨੂੰ ਜਨਮੇ ਸ੍ਰੀ ਗੁਰੂ ਰਾਮ ਦਾਸ ਜੀ 1574 ਤੋਂ ਸੰਨ 1581 ਤਕ ਗੁਰਗੱਦੀ ਤੇ ਬਿਰਾਜਮਾਨ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੱਟ ਕਲਸਹਾਰ ਦੇ ਇਕ ਸਵਈਏ ਵਿਚ ਗੁਰੂ ਰਾਮਦਾਸ ਜੀ ਦੇ ਸੁਭਾਅ ਅਤੇ ਪ੍ਰਾਪਤੀ ਦਾ ਚਿੱਤਰਣ ਭਲੀ ਪ੍ਰਕਾਰ ਹੋਇਆ ਹੈ–

ਸੰਤੋਖ ਸਰੋਵਰਿ ਬਸੈ ਅਮਿਅਰਸੁ ਰਸਨ ਪ੍ਰਕਾਸੈ ॥
ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ ॥
ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ ਹੁਟੈ ॥
ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ ॥
ਸਤਿਗੁਰੁ ਪ੍ਰਮਾਣੁ ਬਿਧ ਨੈ ਸਿਰਿਉ ਜਗਿ ਜਸ ਤੂਰੁ ਬਜਾਇਅਉ ॥
ਗੁਰ ਰਾਮਦਾਸ ਕਲ੍ਯ ਚਰੈ ਤੈ ਅਭੈ ਅਮਰ ਪਦੁ ਪਾਇਅਉ ॥

(ਗੁ. ਗ੍ਰੰ. 1397)

ਗੁਰੂ ਰਾਮਦਾਸ 40 ਸਾਲ ਦੀ ਉਮਰ ਵਿਚ ਗੁਰੂ ਬਣੇ ਅਤੇ ਗੁਰੂ ਅਮਰਦਾਸ ਜੀ ਦੇ ਵਡੇ ਪੁੱਤਰ ਮੋਹਨ ਜੀ ਨੇ ਇਸ ਘਟਨਾ ਦਾ ਏਨਾ ਬੁਰਾ ਮਨਾਇਆ ਕਿ ਉਹਨਾਂ ਨੇ ਘਰ 'ਚੋਂ ਬਾਹਰ ਆਉਣਾ ਜਾਣਾ ਹੀ ਬੰਦ ਕਰ ਦਿੱਤਾ। ਗੁਰੂ ਅਮਰਦਾਸ ਜੀ ਦੀ ਆਗਿਆ ਨਾਲ ਗੁਰੂ ਰਾਮਦਾਸ ਜੀ ਗੋਇੰਦਵਾਲ ਤੋਂ 40 ਕਿਲੋਮੀਟਰ ਦੀ ਵਿੱਥ ਤੇ ਗਿਲਵਾਲੀ, ਗੁਮਟਾਲਾ, ਸੁਲਤਾਨਵਿੰਡ ਅਤੇ ਤੁੰਗ ਆਦਿ ਪਿੰਡਾਂ ਦੇ ਵਿਚਕਾਰ ਇਕ ਸ਼ਾਮਲਾਟ ਜਿਹੇ ਅਸਥਾਨ ਤੇ ਆ ਗਏ। ਡਾ. ਹਰੀ ਰਾਮ ਗੁਪਤਾ ਦੇ ਅਨੁਸਾਰ 'ਗਜ਼ੇਟੀਅਰ ਆਫ ਅੰਮ੍ਰਿਤਸਰ' ਇਹ ਦਸਦਾ ਹੈ ਕਿ 1577 ਵਿਚ ਗੁਰੂ ਜੀ ਨੇ

ਬਾਦਸ਼ਾਹ ਅਕਬਰ ਪਾਸੋਂ ਇਹ ਜ਼ਮੀਨ ਪ੍ਰਾਪਤ ਕੀਤੀ ਸੀ ਅਤੇ 500 ਵਿਘੇ ਹੋਰ ਜਮੀਨ ਅਕਬਰੀ 700 ਰੁਪਏ ਦਾ ਤੁੰਗ ਦੇ ਜਿਮੀਦਾਰਾਂ ਨੂੰ ਭੁਗਤਾਨ ਕਰਕੇ ਮੁੱਲ ਲਈ ਸੀ। ਉਥੇ ਹੀ 1577 ਵਿਚ ਇਕ ਸਰੋਵਰ ਦੀ ਖੁਦਾਈ ਦਾ ਟੱਕ ਲਾ ਕੇ ਗੁਰੂ ਜੀ ਨੇ ਅੰਮ੍ਰਿਤਸਰ ਸ਼ਹਿਰ ਦੀ ਨੀਂਹ ਰੱਖੀ। ਇਸ ਸਰੋਵਰ ਦੀ ਉਸਾਰੀ ਬਾਬਾ ਬੁੱਢਾ ਜੀ ਦੀ ਨਿਗਰਾਨੀ ਵਿਚ ਹੋਈ ਅਤੇ ਇਸ ਸਰੋਵਰ ਦੇ ਚਾਰੇ ਪਾਸੇ ਆ ਕੇ ਛੋਟੇ-ਛੋਟੇ ਦੁਕਾਨਦਾਰ ਅਤੇ ਹੋਰ ਲੋਕ ਨਿਵਾਸ ਕਰਨ ਲਗ ਪਏ। ਲੋਕਾਂ ਦੀਆਂ ਲੋੜਾਂ ਪੂਰੀਆਂ ਕਰਨ ਵਾਲੇ ਦੁਕਾਨਦਾਰਾਂ ਦੇ ਬਾਜ਼ਾਰ ਨੂੰ 'ਗੁਰੂ ਕਾ ਬਾਜ਼ਾਰ' ਕਿਹਾ ਜਾਣ ਲਗ ਪਿਆ। ਗੁਰੂ ਰਾਮ ਦਾਸ ਜੀ ਦੀ ਨਿਮਰਤਾ ਅਤੇ ਸੇਵਾ ਦੀ ਭਾਵਨਾ ਉਹਨਾਂ ਦੇ ਪੈਰੋਕਾਰਾਂ ਲਈ ਇਕ ਖਾਸ ਪ੍ਰੇਰਣਾ ਸ੍ਰੋਤ ਸੀ। ਗੁਰੂ ਰਾਮ ਦਾਸ ਜੀ ਦੇ ਤਿੰਨ ਪੁੱਤਰ ਸਨ-ਪ੍ਰਿਥੀ ਚੰਦ, ਮਹਾਂਦੇਵ ਅਤੇ ਅਰਜਨ ਦੇਵ। ਗੁਰੂ ਰਾਮਦਾਸ ਨੇ ਅਰਜਨ ਦੇਵ ਨੂੰ ਸਭ ਤੋਂ ਵਧ ਹਰ ਪੱਖੋਂ ਯੋਗ ਮੰਨਦੇ ਹੋਏ 1581 ਵਿਚ ਗੁਰ ਗੱਦੀ ਦੀ ਸੌਂਪਣਾ ਕਰ ਦਿੱਤੀ ਜਿਸ ਨਾਲ ਗੁਰੂ ਅਰਜਨ ਦੇਵ ਜੀ ਦਾ ਵੱਡਾ ਭਰਾ ਖੁੱਲਮ ਖੁਲ੍ਹਾ ਉਹਨਾਂ ਦੇ ਵਿਰੁੱਧ ਹੋ ਗਿਆ ਅਤੇ ਹਰ ਸੰਭਵ ਤਰੀਕੇ ਨਾਲ ਗੁਰੂ ਘਰ ਦੀ ਵਿਰੋਧਤਾ ਕਰਨ ਲਗ ਪਿਆ।

## ਗੁਰੂ ਅਰਜਨ ਦੇਵ-ਜੀਵਨ

15 ਅਪ੍ਰੈਲ, 1563 ਈ. ਨੂੰ ਗੋਇੰਦਵਾਲ ਵਿਖੇ ਪਿਤਾ ਗੁਰੂ ਰਾਮਦਾਸ ਅਤੇ ਮਾਤਾ ਭਾਨੀ ਦੀ ਕੁੱਖੋਂ ਗੁਰੂ ਅਰਜਨ ਦੇਵ ਜੀ ਦਾ ਜਨਮ ਹੋਇਆ। ਗੁਰੂ ਰਾਮ ਦਾਸ ਜੀ ਦੇ ਇਹ ਸਭ ਤੋਂ ਛੋਟੇ ਪੁੱਤਰ ਸਨ ਅਤੇ ਪ੍ਰਿਥੀਚੰਦ ਅਤੇ ਮਹਾਂਦੇਵ ਇਹਨਾਂ ਦੇ ਦੋ ਵੱਡੇ ਭਰਾ ਸਨ। 18 ਸਾਲ ਦੀ ਉਮਰ ਵਿਚ ਆਪ ਜੀ ਨੂੰ 1581ਈ. ਵਿਚ ਗੁਰਗੱਦੀ ਪ੍ਰਾਪਤ ਹੋਈ ਅਤੇ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਦੇਵ ਜੀ ਪਹਿਲੇ ਗੁਰੂ ਹਨ ਜਿਹੜੇ ਜਨਮਜਾਤ ਹੀ ਸਿੱਖ ਸਨ। ਆਪਣੇ ਮਹਾਨ ਕਾਰਜਾਂ ਕਾਰਨ ਇਹਨਾਂ ਨੇ ਸਿੱਧ ਕਰ ਦਿੱਤਾ ਕਿ ਇਹ ਮੌਲਿਕ ਚਿੰਤਕ, ਵਿਸ਼ਾਲ ਹਿਰਦੇ ਵਾਲੇ ਕਵੀ, ਵਿਹਾਰਿਕ ਦਾਰਸ਼ਨਿਕ, ਮਹਾਨ ਸੰਗਠਨਕਰਤਾ, ਪ੍ਰਸਿੱਧ ਰਾਜਨੀਤੀਵਾਨ ਸੰਗੀਤ ਦੇ ਰਚਨਹਾਰ ਅਤੇ ਵਿਦਵਾਨ ਸਨ। ਸਾਖਿਆਤ ਪ੍ਰੇਮ ਸਰੂਪ ਹੋ ਕੇ ਲੋਕਾਂ ਦੀ ਸੇਵਾ ਹਿੱਤ ਇਹਨਾਂ ਨੇ ਸਰੋਵਰਾਂ ਅਤੇ ਸ਼ਹਿਰਾਂ ਦੀ ਉਸਾਰੀ ਕਰਾਈ ਅਤੇ ਅੰਤ ਵਿਚ ਸਿੱਖ ਧਰਮ ਦੇ ਪਹਿਲੇ ਸ਼ਹੀਦ ਵਜੋਂ ਜਾਣੇ ਗਏ। ਡਾ. ਹਰੀ ਰਾਮ ਗੁਪਤਾ ਦੇ ਸ਼ਬਦਾਂ ਦੇ ਭਾਵ ਅਨੁਸਾਰ ਇਹ ਕਰਤੱਵ ਨਿਭਾਉਣ ਵਾਲੇ ਪੁੱਤਰ, ਭਰਾਵਾਂ ਨਾਲ ਸਮਝੌਤਾ ਕਰਨ ਦੇ ਚਾਹਵਾਨ, ਪਿਆਰ ਅਤੇ ਸਤਿਕਾਰ ਕਰਨ ਵਾਲੇ ਪਤੀ, ਉਤਸ਼ਾਹ ਦੇਣ ਵਾਲੇ ਪਿਤਾ; ਸੇਵਕਾਂ ਦੇ ਪਿਆਰੇ ਮਾਲਿਕ ਅਤੇ ਪਰਮਾਤਮਾ ਦੇ ਸੱਚੇ ਸੁੱਚੇ ਸੇਵਕ ਸਨ। ਇਹਨਾਂ ਦਾ ਹਿਰਦਾ ਕੋਮਲ ਪਰ ਇੱਛਾ ਸ਼ਕਤੀ ਦ੍ਰਿੜ ਸੀ। ਮਾਫ਼ ਕਰ ਦੇਣ ਵਾਲੇ ਪਰੰਤੂ ਨਿਰਭੈ ਗੁਰੂ ਅਰਜਨ ਦੇਵ ਜੀ ਦੇ ਆਪਣੇ ਵਿਸ਼ਵਾਸ ਚੱਟਾਨ

ਵਾਂਗ ਮਜ਼ਬੂਤ ਸਨ ਅਤੇ ਇਹ ਕਿਸੇ ਵੀ ਰੂਪ ਵਿਚ ਕੱਟੜਵਾਦੀ ਨਹੀਂ ਸਨ। ਸਿੱਖ ਧਰਮ ਨੂੰ ਇਕ ਵਿਸ਼ੇਸ਼ ਮੋੜ ਦੇਣ ਵਿਚ ਇਹਨਾਂ ਦੀ ਵਿਸ਼ੇਸ਼ ਭੂਮਿਕਾ ਸੀ।

(ਗੁਰੂ) ਅਰਜਨ ਦੇਵ ਜੀ ਦੇ ਚੱਕਰ ਚਿਨ੍ਹਾਂ ਨੂੰ ਵੇਖ ਕੇ ਨਾਨਾ ਗੁਰੂ ਅਮਰਦਾਸ ਜੀ ਨੇ ਇਹਨਾਂ ਨੂੰ ਬਾਣੀ ਦਾ ਭਾਰੀ ਜਹਾਜ਼(ਦੋਹਿਤਾ ਬਾਣੀ ਕਾ ਬੋਹਿਥਾ) ਕਹਿ ਕੇ ਸੰਬੋਧਿਤ ਕੀਤਾ ਸੀ। ਭਾਈ ਸੰਤੋਖ ਸਿੰਘ *ਸੂਰਜ ਪ੍ਰਕਾਸ਼ ਗ੍ਰੰਥ* ਵਿਚ ਲਿਖਦੇ ਹਨ ਕਿ ਗੁਰੂ ਅਮਰਦਾਸ ਜੀ ਦੇ ਆਰਾਮ ਵਿਚ ਪੈ ਸਕਣ ਵਾਲੇ ਵਿਘਨ ਨੂੰ ਧਿਆਨ ਵਿਚ ਰਖਕੇ ਮਾਤਾ ਭਾਨੀ ਜੀ ਖੇਡਦੇ ਹੋਏ ਬਾਲਕ ਅਰਜਨ ਨੂੰ ਜਦੋਂ ਵਾਪਸ ਮੋੜਨ ਲਗੇ ਤਾਂ ਗੁਰੂ ਅਮਰਦਾਸ ਜੀ ਦੋਹਤੇ ਨੂੰ ਬਾਹਾਂ ਵਿਚ ਚੁੱਕ ਕੇ ਪਿਆਰ ਕਰਨ ਲਗ ਪਏ–

''ਨਹਿ ਲਿਜਾਓ ਰਹਿਨ ਦਿਓ ਖਰਿਓ।
ਜੁਗ ਕਰ ਸੋਂ ਗੁਰ ਗਹਿਬੋ ਕਰਿਓ।
ਉਪਰ ਕੋ ਉਠਾਇ ਤਬ ਤੋਲਿਓ।
ਗਰਵ ਭਾਰ ਲਖ ਸ੍ਰੀ ਗੁਰ ਬੋਲਿਓ:
ਭਾਰੀ ਗੁਰ ਜਗਮੇਂ ਬਿਦਤੈ ਹੈ।
ਬਾਣੀ ਕੋ ਬੋਹਥ ਬਡ ਹਵੈ ਹੈ''

(ਗੁਰੂ) ਅਰਜਨ ਦੇਵ ਦਾ ਬਚਪਨ ਗੋਇੰਦਵਾਲ ਹੀ ਬਤੀਤ ਹੋਇਆ ਅਤੇ ਘਰ ਦੇ ਧਰਮੀ ਮਾਹੌਲ ਦਾ ਬਾਲਕ ਅਰਜਨ ਤੇ ਡੂੰਘਾ ਪ੍ਰਭਾਵ ਪਿਆ। ਇਕਮਾਤਰ ਪ੍ਰਭੂ ਭਗਤੀ ਹੀ ਸਾਰੇ ਕਾਰਾਂ ਵਿਹਾਰਾਂ ਵਿਚ ਸਹਾਈ ਹੁੰਦੀ ਹੈ, ਇਹ ਤੱਥ(ਗੁਰੂ) ਅਰਜਨ ਦੇਵ ਨੇ ਬਚਪਨ ਤੋਂ ਹੀ ਜਾਣ-ਬੁੱਝ ਲਿਆ ਸੀ। ਸੰਨ 1574 ਤੋਂ ਅਗਲੇ ਪੰਜ ਸਾਲ ਆਪ ਆਪਣੇ ਪਿਤਾ ਗੁਰੂ ਰਾਮਦਾਸ ਜੀ ਕੋਲ 'ਗੁਰੂ ਕਾ ਚੱਕ'(ਅੰਮ੍ਰਿਤਸਰ) ਵਿਖੇ ਰਹੇ ਅਤੇ ਬੜੀ ਨੀਝ ਅਤੇ ਰੀਝ ਨਾਲ ਉਹਨਾਂ ਦੀ ਕਾਰਜਸ਼ੀਲਤਾ ਨੂੰ ਵੇਖਦੇ ਰਹੇ ਅਤੇ ਉਹਨਾਂ ਦੀ ਆਗਿਆ ਪਾਲਣ ਵਿਚ ਲੀਨ ਰਹੇ। ਇਹਨਾਂ ਦੇ ਵੱਡੇ ਭਰਾ ਪ੍ਰਿਥੀ ਚੰਦ ਦੀ ਨਜ਼ਰ ਹਮੇਸ਼ਾਂ ਗੁਰਗੱਦੀ ਤੇ ਹੀ ਲਗੀ ਰਹਿੰਦੀ ਸੀ ਅਤੇ ਉਹ ਆਪਣੇ ਆਪ ਨੂੰ ਗੱਦੀ ਦਾ ਦਾਵੇਦਾਰ ਮੰਨ ਕੇ ਕਈ ਵਾਰ ਇਸ ਭਾਵਨਾ ਦਾ ਪ੍ਰਗਟਾਵਾ ਵੀ ਕਰ ਚੁੱਕਾ ਸੀ। ਸੰਗਤਾਂ ਵਲੋਂ ਚੜ੍ਹਾਈ ਗਈ ਭੇਟਾ ਦਾ ਹਿਸਾਬ ਵੀ ਉਸਨੇ ਆਪਣੇ ਹੱਥ ਵਿਚ ਲੈ ਲਿਆ ਸੀ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਦੇ *ਸਿਖੀ ਤੇ ਸਿਖ ਇਤਿਹਾਸ* ਅਨੁਸਾਰ ਉਹ ਉਸ ਵਿਚੋਂ ਚੋਖੀ ਰਕਮ ਆਪਣੇ ਲਈ ਵੱਖਰੀ ਰੱਖੀ ਜਾਂਦਾ ਸੀ।

ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਸ਼ਹਿਰ ਦੀ ਨੀਂਹ ਪਹਿਲਾਂ ਸਰੋਵਰ ਦਾ ਟੱਕ ਲਾ ਕੇ 1577 ਈ. ਵਿਚ ਰੱਖ ਦਿੱਤੀ ਸੀ ਅਤੇ ਪੂਰੀ ਲਗਨ ਨਾਲ ਸਰੋਵਰ ਦੀ ਉਸਾਰੀ ਦਾ ਕੰਮ ਅਰੰਭਿਆ ਹੋਇਆ ਸੀ। ਸੰਨ 1579 ਵਿਚ ਗੁਰੂ ਰਾਮ ਦਾਸ ਜੀ ਦੇ ਤਾਇਆ ਜੀ ਦੇ ਪੁੱਤਰ ਸਹਾਰੀ ਮੱਲ ਗੁਰੂ ਜੀ ਨੂੰ

ਆਪਣੇ ਪੁੱਤਰ ਦੇ ਵਿਆਹ ਵਿਚ ਸ਼ਾਮਿਲ ਹੋਣ ਦਾ ਸੱਦਾ ਪੱਤਰ ਦੇਣ ਲਾਹੌਰ ਤੋਂ ਆਏ। ਗੁਰੂ ਰਾਮਦਾਸ ਜੀ ਨੇ ਆਪਣੇ ਰੁਝੇਵਿਆਂ ਅਤੇ ਚਲ ਰਹੇ ਕੰਮਾਂ ਦੀਆਂ ਮੁਸ਼ਕਿਲਾਂ ਬਾਬਤ ਸਹਾਰੀ ਮੱਲ ਜੀ ਨੂੰ ਦਸਦੇ ਹੋਏ ਆਪ ਪਹੁੰਚਣ ਤੋਂ ਅਸਮਰੱਥਾ ਪ੍ਰਗਟਾਈ ਕਿਉਂਕਿ ਰੋਜ਼ ਦੇ ਕੰਮ ਕਾਰ ਨੂੰ ਚਲਾਈ ਰਖਣ ਵਾਸਤੇ ਅਤੇ ਜ਼ਰੂਰੀ ਨਿਰਦੇਸ਼ ਦੇਣ ਵਾਸਤੇ ਉਹਨਾਂ ਦੀ ਹਾਜ਼ਰੀ ਚੱਕ ਰਾਮਦਾਸ ਪੁਰ ਵਿਖੇ ਜ਼ਰੂਰੀ ਸੀ। ਦੂਜੀ ਗੱਲ ਇਹ ਵੀ ਸੀ ਕਿ ਗੁਰੂ ਜੀ ਜਿਥੇ ਜਾਂਦੇ ਸਨ ਸੈਂਕੜਿਆਂ ਦੀ ਗਿਣਤੀ ਵਿਚ ਸਿੱਖ ਸੇਵਕ ਵੀ ਨਾਲ ਜਾਂਦੇ ਸਨ ਅਤੇ ਗੁਰੂ ਜੀ ਨੂੰ ਇਹ ਉਚਿਤ ਨਹੀਂ ਲੱਗਾ ਕਿ ਸਿੱਖਾਂ ਦੀ ਭਾਰੀ ਗਿਣਤੀ ਦਾ ਬੋਝ ਲੜਕੀ ਵਾਲਿਆਂ ਦੇ ਸਿਰ ਤੇ ਪਾਇਆ ਜਾਵੇ। ਗੁਰੂ ਜੀ ਨੇ ਆਪਣੇ ਬਦਲੇ ਕਿਸੇ ਇਕ ਪੁੱਤਰ ਨੂੰ ਲਾਹੌਰ ਭੇਜਣ ਦੀ ਗੱਲ ਮੰਨਕੇ ਸਹਾਰੀ ਮੱਲ ਨੂੰ ਵਿਦਾ ਕੀਤਾ। ਗੁਰੂ ਰਾਮ ਦਾਸ ਜੀ ਨੇ ਵੱਡੇ ਪੁੱਤਰ ਪ੍ਰਿਥੀ ਚੰਦ ਨੂੰ ਲਾਹੌਰ ਜਾਣ ਲਈ ਕਿਹਾ ਪਰ ਉਸਨੇ ਜਾਣ ਤੋਂ ਸਾਫ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਉਸਦੇ ਬਿਨਾਂ ਇਥੋਂ ਦੀ ਕਾਰ ਭੇਟਾ ਆਦਿ ਦੇ ਹਿਸਾਬ ਵਿਚ ਗੜਬੜ ਹੋ ਜਾਵੇਗੀ ਅਤੇ ਰੁਪਈਆਂ ਦੇ ਲੈਣ-ਦੇਣ ਵਿਚ ਵਿਘਨ ਪਵੇਗਾ। ਮੈਕਾਲਿਫ਼ ਦੇ ਕਥਨ ਅਨੁਸਾਰ ਗੁਰੂ ਜੀ ਨੇ ਉੱਤਰ ਦਿੱਤਾ ਕਿ ਗੁਰੂ ਘਰ ਦੇ ਕੰਮ ਵਿਚ ਉਸਦੀ ਗੈਰਹਾਜ਼ਰੀ ਵਿਚ ਕੋਈ ਵਿਘਨ ਨਹੀਂ ਪਵੇਗਾ ਅਤੇ ਉਸ ਦੇ ਕੰਮ ਨੂੰ ਕਿਸੇ ਹੋਰ ਸਿੱਖ ਨੂੰ ਸੌਂਪਿਆ ਜਾ ਸਕਦਾ ਹੈ। ਪਰੰਤੂ ਪ੍ਰਿਥੀ ਚੰਦ ਨੇ ਇਕ ਹੋਰ ਬਹਾਨਾ ਲਾਇਆ ਕਿ ਉਸ ਨੂੰ ਵਿਆਹ ਦੀ ਭੀੜ-ਭਾੜ ਤੋਂ ਡਰ ਲਗਦਾ ਹੈ ਅਤੇ ਉਸਦੀ ਤਬੀਅਤ ਖਰਾਬ ਹੋ ਜਾਂਦੀ ਹੈ। ਵਿਆਹ ਤੇ ਨਾ ਜਾਣ ਪਿੱਛੇ ਪ੍ਰਿਥੀ ਚੰਦ ਦੇ ਦੋ ਉਦੇਸ਼ ਸਨ: ਇਕ ਤਾਂ ਇਹ ਕਿ ਉਹ ਕਾਰ ਭੇਟਾ ਦਾ ਇੰਚਾਰਜ ਸੀ ਅਤੇ ਹੇਰਾ-ਫੇਰੀ ਨਾਲ ਕੁੱਝ ਪੈਸਾ ਇੱਧਰ ਉੱਧਰ ਕਰ ਸਕਦਾ ਸੀ ਅਤੇ ਲਾਹੌਰ ਜਾਣ ਤੇ ਇਹ ਧਨ ਕਿਸੇ ਹੋਰ ਨੇ ਸਾਂਭ ਲੈਣਾ ਸੀ। ਦੂਜੀ ਗੱਲ ਇਹ ਵੀ ਸੀ ਕਿ ਪਿਤਾ ਜੀ ਦੇ ਉਤਰਾਧਿਕਾਰੀ ਦੀ ਚੋਣ ਦਾ ਸਮਾਂ ਵੀ ਨੇੜੇ ਆ ਰਿਹਾ ਸੀ ਅਤੇ ਉਸਨੂੰ ਸੰਦੇਹ ਸੀ ਕਿ ਇਥੋਂ ਗੈਰ ਹਾਜ਼ਰੀ ਸਮੇਂ ਉਸਦੇ ਅਧਿਕਾਰਾਂ ਦੀ ਰਖਿਆ ਨਹੀਂ ਹੋ ਸਕੇਗੀ।

ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਤੋਂ ਬਾਅਦ ਦੂਜੇ ਪੁੱਤਰ ਮਹਾਂਦੇਵ ਨੂੰ ਲਾਹੌਰ ਜਾਣ ਲਈ ਕਿਹਾ। ਮਹਾਂਦੇਵ ਉਦਾਸੀਨ ਬਿਰਤੀ ਦਾ ਮਾਲਕ ਸੀ ਅਤੇ ਸੰਸਾਰਿਕ ਕੰਮਾਂ-ਕਾਰਾਂ ਵਿਚ ਉਸਦੀ ਰੁਚੀ ਬਿਲਕੁਲ ਹੀ ਨਹੀਂ ਸੀ। ਉਸ ਨੇ ਵੀ ਨਾਂਹ਼ਵਾਚਕ ਉੱਤਰ ਦਿੰਦਿਆਂ ਹੋਇਆਂ ਕਹਿ ਦਿੱਤਾ ਕਿ ਉਸਦਾ ਸੰਸਾਰ ਵਿਚ ਕਿਸੇ ਨਾਲ ਕੋਈ ਰਿਸ਼ਤਾ-ਨਾਤਾ ਨਹੀਂ ਹੈ ਅਤੇ ਇਸ ਲਈ ਉਹ ਕਿਸੇ ਵੀ ਸੰਸਾਰਿਕ ਕਾਰ-ਵਿਹਾਰ ਵਿਚ ਆਪਣੇ ਆਪ ਨੂੰ ਉਲਝਾਉਣਾ ਨਹੀਂ ਚਾਹੁੰਦਾ। ਗੁਰੂ ਰਾਮਦਾਸ ਜੀ ਨੇ ਅਖੀਰ ਆਪਣੇ ਸਭ ਤੋਂ ਛੋਟੇ ਪੁੱਤਰ(ਗੁਰੂ) ਅਰਜਨ ਨੂੰ ਸੰਬੋਧਿਤ ਕੀਤਾ ਜੋ ਗੁਰੂ ਜੀ ਦੀ ਗੈਰ-ਹਾਜ਼ਰੀ ਵਿਚ ਵੀ ਗੁਰੂ ਘਰ ਦੀ ਸੇਵਾ ਵਿਚ ਰੁੱਝਿਆ ਰਹਿੰਦਾ ਸੀ ਅਤੇ ਉਸ ਦੇ ਹਿਰਦੇ ਵਿਚ

ਕਿਸੇ ਧਨ ਦੌਲਤ ਦਾ ਲਾਲਚ ਨਹੀਂ ਸੀ ਅਤੇ ਪੂਰਨ ਮਹਾਂਪੁਰਖਾਂ ਵਾਲੇ ਸਾਰੇ ਗੁਣ ਉਸ ਵਿਚ ਮੌਜੂਦ ਸਨ। ਗੁਰੂ ਰਾਮਦਾਸ ਜੀ ਨੇ ਉਸ ਨੂੰ ਲਾਹੌਰ ਵਿਖੇ ਹੋਣ ਵਾਲੀ ਸ਼ਾਦੀ ਵਿਚ ਜਾਣ ਲਈ ਕਿਹਾ ਅਤੇ ਇਹ ਵੀ ਕਿਹਾ ਕਿ ਵਿਆਹ ਵਿਚ ਸ਼ਾਮਿਲ ਹੋਣ ਤੋਂ ਪਿੱਛੋਂ ਵੀ ਸਿੱਖਾਂ ਨੂੰ ਉਪਦੇਸ਼ ਦੇਣ ਲਈ ਉਹ ਉਥੇ ਹੀ ਉਸ ਸਮੇਂ ਤਕ ਟਿਕਿਆ ਰਹੇ ਜਦੋਂ ਤਕ ਉਸ ਨੂੰ ਵਾਪਸ ਆਉਣ ਲਈ ਨਾ ਕਿਹਾ ਜਾਵੇ।(ਗੁਰੂ) ਅਰਜਨ ਨੇ ਉੱਤਰ ਦਿੱਤਾ ਕਿ ਪਿਤਾ ਜੀ ਆਪ ਜੀ ਦੀ ਖ਼ੁਸ਼ੀ ਵਿਚ ਹੀ ਮੇਰੀ ਖ਼ੁਸ਼ੀ ਹੈ। *ਸੂਰਜ ਪ੍ਰਕਾਸ* ਅਨੁਸਾਰ "ਇਹ ਤਾਂ ਸੁਖਦਾਇਕ ਅਵਸਰ ਹੈ ਪਰੰਤੂ ਜੇਕਰ ਜੀਵਨ ਨੂੰ ਖ਼ਤਰੇ ਵਿਚ ਵੀ ਪਾ ਕੇ ਕਰਨ ਵਾਲਾ ਕੋਈ ਕੰਮ ਹੁੰਦਾ ਤਾਂ ਵੀ ਉਹ ਪਿਤਾ ਜੀ ਦੀ ਹੁਕਮ-ਅਦੂਲੀ ਨਾ ਕਰਦਾ।" ਤੁਰਨ ਤੋਂ ਪਹਿਲਾਂ ਗੁਰੂ ਜੀ ਨੇ ਫਿਰ ਕਿਹਾ ਕਿ ਉਹ ਲਾਹੌਰ ਤੋਂ ਉਸ ਸਮੇਂ ਤਕ ਨਾ ਆਉਣ ਜਦੋਂ ਤਕ ਉਹਨਾਂ ਨੂੰ ਲਿਖਤੀ ਸੰਦੇਸ਼ਾ ਨਾ ਮਿਲੇ। ਉਥੇ ਰਹਿਣ ਦੇ ਦੌਰਾਨ ਜੋ ਵੀ ਭੇਟਾ ਪ੍ਰਾਪਤ ਹੋਵੇ ਉਸ ਨੂੰ ਲੰਗਰ ਲਈ ਵਰਤਣਾ ਤਾਂ ਕਿ ਕੋਈ ਵੀ ਭੁੱਖਾ ਨਾ ਜਾਵੇ।

(ਗੁਰੂ) ਅਰਜਨ ਦੇਵ ਜੀ ਦੇ ਉਥੋਂ ਚਲੇ ਜਾਣ ਕਾਰਨ ਪ੍ਰਿਥੀ ਚੰਦ ਬਹੁਤ ਪ੍ਰਸੰਨ ਹੋਇਆ ਕਿਉਂਕਿ ਗੁਰ ਗੱਦੀ ਲਈ ਉਸ ਨੂੰ ਹੁਣ ਰਸਤਾ ਸਾਫ ਨਜ਼ਰ ਆਉਣ ਲੱਗਾ। ਏਧਰ (ਗੁਰੂ) ਅਰਜਨ ਦੇਵ ਜੀ ਨੂੰ ਲਾਹੌਰ ਗਇਆਂ ਕਾਫ਼ੀ ਸਮਾਂ ਬੀਤ ਗਿਆ ਪਰ ਨਾ ਤਾਂ ਗੁਰੂ ਰਾਮਦਾਸ ਜੀ ਆਪ ਉਥੇ ਆਏ ਅਤੇ ਨਾਂ ਹੀ ਉਹਨਾਂ ਦਾ ਕੋਈ ਪੱਤਰ ਉਹਨਾਂ ਕੋਲ ਪਹੁੰਚਾ। ਵੈਰਾਗ ਵਿਚ ਉਹਨਾਂ ਨੇ ਕੁਝ ਸਿੱਖਾਂ ਨਾਲ ਸਲਾਹ ਕੀਤੀ ਅਤੇ ਤੈਅ ਹੋਇਆ ਕਿ ਇਕ ਪੱਤਰਿਕਾ ਪਰਮਾਤਮਾ ਦੀ ਜਗਦੀ ਜੋਤ ਸ੍ਰੀ ਗੁਰੂ ਰਾਮਦਾਸ ਜੀ ਨੂੰ ਲਿਖੀ ਜਾਵੇ। ਸਿੱਖ ਪਰੰਪਰਾ ਵਿਚ ਪੱਤਰਾਚਾਰ ਦੀ ਇਸ ਕਥਾ ਦੇ ਪਹਿਲੇ ਪੱਤਰ ਦਾ ਪਹਿਲਾ ਪਦਾ ਇਸ ਪ੍ਰਕਾਰ ਹੈ–

> ਮੇਰਾ ਮਨ ਲੋਚੈ ਗੁਰ ਦਰਸਨ ਤਾਈ। ਬਿਲਪ ਕਰੇ ਚਾਤ੍ਰਿਕ ਕੀ ਨਿਆਈ।
> ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥
> ਹਉ ਘੋਲੀ ਜੀਉ ਘੋਲ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥

ਇਹ ਪੱਤਰ ਇਕ ਸਿੱਖ ਦੇ ਹੱਥ (ਗੁਰੂ) ਅਰਜਨ ਨੇ ਅੰਮ੍ਰਿਤਸਰ ਭੇਜਿਆ। ਪ੍ਰਿਥੀਏ ਨੇ ਸੇਵਾਦਾਰ ਸਿੱਖ ਨੂੰ ਪਛਾਣ ਲਿਆ ਅਤੇ ਉਹ ਪੱਤਰ ਉਸ ਤੋਂ ਲੈ ਲਿਆ। ਪੱਤਰ ਆਪ ਪੜ ਕੇ ਪ੍ਰਿਥੀ ਚੰਦ ਪੱਤਰ ਦੇ ਸ਼ਬਦਾਂ ਦੀ ਰੰਗਤ ਅਤੇ ਜੁਗਤ ਨੂੰ ਵੇਖ ਕੇ ਈਰਖਾ ਨਾਲ ਭਰ ਉਠਿਆ ਕਿਉਂਕਿ ਉਹ ਅਜਿਹੀ ਰਚਨਾ ਨਹੀਂ ਕਰ ਸਕਦਾ ਸੀ। ਉਸ ਨੂੰ ਡਰ ਲਗਣ ਲਗ ਪਿਆ ਕਿ ਜੇਕਰ ਗੁਰੂ ਜੀ ਨੇ ਇਹ ਪੱਤਰ ਵੇਖ ਲਿਆ ਤਾਂ ਇਸ ਅੰਦਰ ਗੁਰਜੋਤ ਨੂੰ ਮਿਲਣ ਦੀ ਬਿਹਬਲਤਾ ਦੀ ਡੂੰਘਾਈ ਗੁਰੂ ਜੀ ਨੂੰ ਅਵੱਸ਼ ਪ੍ਰਭਾਵਿਤ ਕਰੇਗੀ ਅਤੇ ਹੋ ਸਕਦਾ ਹੈ ਕਿ ਗੁਰ ਗੱਦੀ(ਗੁਰੂ) ਅਰਜਨ ਨੂੰ ਪ੍ਰਾਪਤ ਹੋ ਜਾਵੇ। ਉਸ ਨੇ ਪੱਤਰ ਲੁਕਾ ਲਿਆ ਅਤੇ ਗੁਰੂ ਜੀ ਵਲੋਂ ਮੌਖਿਕ ਸੁਨੇਹਾ ਹੀ ਭਿਜਵਾ ਦਿੱਤਾ ਕਿ ਉਹ ਜਦੋਂ ਤਕ

ਬੁਲਾਇਆ ਨਾ ਜਾਵੇ ਅੰਮ੍ਰਿਤਸਰ ਨਾ ਆਉਣ। (ਗੁਰੂ) ਅਰਜਨ ਨੂੰ ਜਦੋਂ ਇਹ ਸੁਨੇਹਾ ਮਿਲਿਆ ਅਤੇ ਸਿੱਖ ਪਾਸੋਂ ਉਹਨਾਂ ਨੇ ਵਾਰਤਾ ਸੁਣੀ ਤਾਂ ਉਹ ਸਮਝ ਗਏ ਕਿ ਇਹ ਸੁਨੇਹਾ ਦਰਅਸਲ ਕਿਸ ਵੱਲੋਂ ਸੀ।ਉਹਨਾਂ ਹੁਣ ਵਜਦ ਭਰਪੂਰ ਹੋ ਕੇ ਕੁੱਝ ਪੰਗਤੀਆਂ ਹੋਰ ਲਿਖੀਆਂ ਅਤੇ ਸੰਦੇਸ਼ਵਾਹਕ ਨੂੰ ਹਿਦਾਇਤ ਕੀਤੀ ਕਿ ਇਹ ਪੱਤਰ ਉਹ ਕੇਵਲ ਗੁਰੂ ਜੀ ਨੂੰ ਹੀ ਦੇਵੇ–

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ਰਹਾਉ ॥

ਪ੍ਰਿਥੀ ਚੰਦ ਜਾਣਦਾ ਸੀ ਕਿ (ਗੁਰੂ) ਅਰਜਨ ਵਲੋਂ ਹੋਰ ਵੀ ਪੱਤਰ ਭੇਜਿਆ ਜਾ ਸਕਦਾ ਹੈ। ਉਸਦਾ ਅਨੁਮਾਨ ਸਹੀ ਸੀ। ਉਪਰੋਕਤ ਅਨੁਸਾਰ ਸੰਦੇਸ਼ਵਾਹਕ ਪੱਤਰ ਲੈ ਕੇ ਅੰਮ੍ਰਿਤਸਰ ਪਹੁੰਚਿਆ ਅਤੇ ਇਹ ਪੱਤਰ ਵੀ ਉਸਨੇ ਆਪਣੇ ਕਬਜ਼ੇ ਵਿਚ ਕਰ ਲਿਆ। ਪਿਤਾ ਦੇ ਨਾਂ ਤੇ ਉਸਨੇ ਦੂਜਾ ਸੰਦੇਸ਼ਾ ਭੇਜਿਆ ਕਿ 'ਲਾਹੌਰ ਵਿਖੇ ਕੁੱਝ ਹੋਰ ਸਮਾਂ ਟਿਕੇ ਰਹੋ ਅਤੇ ਬੁਲਾਏ ਜਾਣ ਤੋਂ ਪਹਿਲਾਂ ਨਹੀਂ ਆਉਣਾ। ਮੈਂ ਖੁਦ ਤੁਹਾਨੂੰ ਲਿਜਾਣ ਵਾਸਤੇ ਆਵਾਂਗਾ।'। ਪ੍ਰਿਥੀ ਚੰਦ ਨੇ ਸੰਦੇਸ਼ਵਾਹਕ ਨੂੰ ਛੇਤੀ ਹੀ ਲਾਹੌਰ ਵਲ ਚਲੇ ਜਾਣ ਲਈ ਕਿਹਾ ਤਾਂ ਕਿ ਉਸਦਾ ਮੇਲ ਗੁਰੂ ਰਾਮਦਾਸ ਜੀ ਨਾਲ ਨਾ ਹੋ ਸਕੇ ਅਤੇ ਉਸ ਦੀ ਧੋਖਾਧੜੀ ਦਾ ਪਤਾ ਨਾ ਲਗ ਸਕੇ। ਸੇਵਕ ਨੇ ਲਾਹੌਰ ਪੁਜ ਕੇ ਸਾਰਾ ਬਿਰਤਾਂਤ ਕਹਿ ਸੁਣਾਇਆ ਕਿ ਕਿਵੇਂ ਪ੍ਰਿਥੀ ਚੰਦ ਨੇ ਉਹ ਪੱਤਰ ਉਸ ਤੋਂ ਜ਼ਬਰਦਸਤੀ ਲੈ ਲਿਆ ਸੀ। ਇਸ ਤੇ ਤੀਜੀ ਪੱਤਰਿਕਾ ਲਿਖੀ ਗਈ–

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖ ਗੁਰ ਦਰਬਾਰੇ ਜੀਉ ॥ ੩ ॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥ ੧ ॥ ਰਹਾਉ ॥

ਇਸ ਪੱਤਰ ਤੇ (ਗੁਰੂ) ਅਰਜਨ ਦੇਵ ਜੀ ਨੇ ੩ ਅੰਕ ਵੀ ਲਿਖ ਦਿੱਤਾ ਅਤੇ ਸੰਦੇਸ਼ਵਾਹਕ ਨੂੰ ਕਰੜਾਈ ਨਾਲ ਹਿਦਾਇਤ ਕੀਤੀ ਕਿ ਪੱਤਰ ਕਿਸੇ ਵੀ ਹਾਲਤ ਵਿਚ ਕੇਵਲ ਅਤੇ ਕੇਵਲ ਸ੍ਰੀ ਗੁਰੂ ਰਾਮਦਾਸ ਜੀ ਨੂੰ ਹੀ ਦੇਣਾ ਹੈ। ਇਧਰ ਪ੍ਰਿਥੀ ਚੰਦ ਵੀ ਹੋਰ ਪੱਤਰ ਦੀ ਉਡੀਕ ਵਿਚ ਸੀ ਅਤੇ ਉੱਧਰ ਸੰਦੇਸ਼ਵਾਹਕ ਵੀ ਹੁਣ ਪੂਰਾ ਚੇਤੰਨ ਸੀ। ਸੰਦੇਸ਼ਵਾਹਕ ਲੁਕਦਾ ਲੁਕਾਉਂਦਾ ਸ੍ਰੀ ਗੁਰੂ ਰਾਮਦਾਸ ਜੀ ਦੀ ਸੇਵਾ ਵਿਚ ਆ ਹਾਜ਼ਰ ਹੋਇਆ ਅਤੇ (ਗੁਰੂ)ਅਰਜਨ ਦਾ ਪੱਤਰ ਉਸਨੇ ਗੁਰੂ ਜੀ ਨੂੰ ਸੌਂਪ ਦਿੱਤਾ। ਗੁਰੂ ਜੀ ਪੱਤਰ ਦੇ ਉਪਰ ਲਿਖੇ ਅੰਕ ੩ ਤੋਂ ਅਤੇ ਪੱਤਰ ਵਿਚ ਦਰਸਾਈ ਬਿਹਬਲਤਾ ਤੋਂ ਭਲੀ

ਪ੍ਰਕਾਰ ਸਮਝ ਗਏ ਕਿ ਪਹਿਲੇ ਦੋ ਪੱਤਰ ਵੀ ਆਏ ਹਨ ਜੋ ਉਹਨਾਂ ਤਕ ਪਹੁੰਚ ਨਹੀਂ ਸਕੇ। ਪ੍ਰਿਥੀ ਚੰਦ ਨੇ ਕਿਉਂਕਿ ਸਾਰੇ ਪੱਤਰ ਵਿਹਾਰ ਅਤੇ ਕਾਰ ਭੇਟਾ ਆਦਿ ਪ੍ਰਬੰਧ ਦੀ ਜੁੰਮੇਵਾਰੀ ਸੰਭਾਲੀ ਹੋਈ ਸੀ ਇਸ ਲਈ ਉਸਨੂੰ ਪੁੱਛਿਆ ਗਿਆ ਕਿ ਇਸ ਪੱਤਰ ਤੋਂ ਪਹਿਲਾਂ ਆਏ ਦੋ ਪੱਤਰ ਕਿੱਥੇ ਹਨ। ਪ੍ਰਿਥੀ ਚੰਦ ਨੇ ਕਿਹਾ ਕਿ ਉਸ ਨੂੰ ਯਾਦ ਨਹੀਂ ਆ ਰਿਹਾ ਕਿ ਉਸਨੇ ਉਹ ਦੋਵੇਂ ਪੱਤਰ ਕਿੱਥੇ ਰੱਖ ਦਿੱਤੇ ਹਨ। ਗੁਰੂ ਜੀ ਨੇ ਬੜੀ ਜੁਗਤ ਨਾਲ ਉਹ ਦੋਵੇਂ ਪੱਤਰ ਪ੍ਰਿਥੀ ਚੰਦ ਦੇ ਘਰੋਂ ਮੰਗਵਾ ਲਏ ਅਤੇ ਇਸ ਤਰ੍ਹਾਂ ਉਸ ਦੀ ਮਾੜੀ ਨੀਅਤ ਦਾ ਪਾਜ ਸਾਰੀ ਸੰਗਤ ਸਾਮ੍ਹਣੇ ਖੁਲ੍ਹ ਗਿਆ। ਗੁਰੂ ਰਾਮਦਾਸ ਜੀ ਨੇ ਤੁਰੰਤ ਭਾਈ ਬੁੱਢਾ ਜੀ ਨੂੰ ਲਾਹੌਰ ਭੇਜਿਆ ਤਾਂਕਿ (ਗੁਰੂ) ਅਰਜਨ ਦੇਵ ਜੀ ਨੂੰ ਛੇਤੀ ਤੋਂ ਛੇਤੀ ਅੰਮ੍ਰਿਤਸਰ ਲਿਆਂਦਾ ਜਾ ਸਕੇ। (ਗੁਰੂ) ਅਰਜਨ ਦੇਵ ਪਿਤਾ ਦੇ ਚਰਨਾਂ ਵਿਚ ਆ ਹਾਜ਼ਰ ਹੋਏ ਅਤੇ ਗੁਰੂ ਪਿਤਾ ਦੇ ਮਿਲਾਪ ਵਿਚ ਅਨੰਦਿਤ ਹੋ ਕੇ (ਗੁਰੂ) ਅਰਜਨ ਦੇਵ ਜੀ ਨੇ ਚਾਰ ਪੰਗਤੀਆਂ ਦਾ ਹੋਰ ਉਚਾਰਨ ਕੀਤਾ–

ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥
ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧ ॥

ਇਸ ਚਉਪਦੇ ਬਾਬਤ ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ (ਪੰਨਾ 96) ਇਸ ਪ੍ਰਕਾਰ ਅੰਕਿਤ ਹੈ–''ਇਹ ਚਾਰ ਰਹਾਉ ਵਾਲਾ ਚਉਪਦਾ ਇਤਿਹਾਸਿਕ ਹੈ। ਗੁਰੂ ਅਰਜਨ ਦੇਵ ਜੀ ਆਪਣੇ ਪਿਤਾ ਗੁਰੂ ਰਾਮਦਾਸ ਜੀ ਦੀ ਆਗਿਆ ਅਨੁਸਾਰ ਆਪਣੇ ਇਕ ਸੰਬੰਧੀ ਭਾਈ ਸਹਾਰੀ ਮਲ ਦੇ ਪੁੱਤਰ ਦੇ ਵਿਆਹ ਉੱਤੇ ਲਾਹੌਰ ਆਏ ਸਨ। ਪਿਤਾ ਜੀ ਦਾ ਹੁਕਮ ਸੀ ਜਦ ਤੋੜੀ ਆਪ ਨਾ ਬੁਲਾਈਏ, ਤਦ ਤੋੜੀ ਉਥੇ ਹੀ ਰਹਿਣਾ। ਗੁਰੂ ਅਰਜਨ ਦੇਵ ਜੀ ਕੁੱਝ ਚਿਰ ਮਗਰੋਂ ਆਪਣੇ ਪਿਤਾ ਗੁਰੂ ਜੀ ਦੇ ਦਰਸ਼ਨਾਂ ਲਈ ਬਹੁਤ ਤਾਂਘਣ ਲੱਗੇ ਅਤੇ ਇਸ ਤਾਂਘ ਵਿਚ ਉਪਰੋਤਲੀ ਤਿੰਨ ਖਤ ਲਿਖੇ, ਜੋ ਇਸ ਚੌਪਦੇ ਦੇ ਪਹਿਲੇ ਤਿੰਨ ਅੰਗ ਹਨ। ਚੌਥਾ ਪਦਾ ਗੁਰੂ ਰਾਮ ਦਾਸ ਜੀ ਦੇ ਮਿਲਾਪ ਦੀ ਖ਼ੁਸ਼ੀ ਵਿਚ ਲਿਖਿਆ। ਗੁਰੂ ਰਾਮ ਦਾਸ ਜੀ ਸੁਣ ਕੇ ਬਹੁਤ ਖ਼ੁਸ਼ ਹੋਏ ਅਤੇ ਗੁਰੂ ਅਰਜਨ ਦੇਵ ਜੀ ਨੂੰ ਲਾਇਕ ਵੇਖ ਕੇ ਗੁਰਿਆਈ ਬਖ਼ਸ਼ੀ।''

ਪ੍ਰੋਫ਼ੈਸਰ ਸਾਹਿਬ ਸਿੰਘ ਇਸ ਕਹਾਣੀ ਨੂੰ ਮਨਘੜਤ ਮੰਨਦੇ ਹੋਏ ਇਸ ਪਦੇ ਨੂੰ ਪਰਮਾਤਮਾ ਦੀ ਯਾਦ ਅਤੇ ਮਿਲਾਪ ਨਾਲ ਸੰਬੰਧਿਤ ਕਰਦੇ ਹਨ। ਡਾ. ਕਰਤਾਰ ਸਿੰਘ ਸੂਰੀ ਇਹ ਲਿਖਦੇ ਹੋਏ ਕਹਿੰਦੇ ਹਨ–'' ਸਾਡਾ ਇਹ ਨਿਸਚਾ ਹੈ ਕਿ ਇਹ ਸ਼ਬਦ ਸਪਸ਼ਟ ਭਾਂਤ ਗੁਰੂ ਪਿਤਾ ਰਾਮਦਾਸ ਦੇ ਪ੍ਰੇਮ-ਵਿਛੋੜੇ ਵਿਚ ਉਚਾਰਿਆ ਗਿਆ ਹੈ। ਪ੍ਰਮਾਣ ਵਜੋਂ ਹੇਠ ਲਿਖੇ ਸ਼ਬਦ ਪ੍ਰਸਤੁਤ ਹਨ ਜੋ ਪ੍ਰਤੱਖ ਤੌਰ ਤੇ ਸਿੱਧ ਕਰਦੇ ਹਨ ਕਿ

ਇਹ 'ਸ਼ਬਦ' ਪਰਮਾਤਮਾ ਲਈ ਨਹੀਂ ਸਗੋਂ ਗੁਰੂ ਲਈ ਉਚਾਰਿਆ ਗਿਆ ਹੈ:-'ਗੁਰੂ-ਦਰਸ਼ਨ', 'ਸੰਤ ਪਿਆਰੇ', ਗੁਰ-ਸਜਣ, ਗੁਰ ਦਰਬਾਰੇ, 'ਗੁਰ-ਸੰਤ' ਆਦਿ''। ਇਹਨਾਂ ਵਿਚਾਰਾਂ ਨੂੰ ਘੋਖਣ ਦੀ ਲੋੜ ਹੈ। ਗੁਰੂ ਲਫਜ਼ ਦੇ ਗੁਣਵਾਚਕ ਅਰਥਾਂ ਦੇ ਵਿਸਤਾਰ ਨੂੰ ਜੇਕਰ ਧਿਆਨ ਵਿਚ ਰਖਿਆ ਜਾਏ ਤਾਂ ਅਸੀਂ ਵੇਖਦੇ ਹਾਂ ਭਾਰਤੀ ਪਰੰਪਰਾ ਵਿਚ ਗੁਰੂ ਇਕ ਗਿਆਨਵਾਨ ਪੁਰਸ਼ ਦਾ ਸੰਕੇਤ ਦਿੰਦਾ ਹੈ। ਗਿਆਨਵਾਨ ਪੁਰਸ਼ਾਂ ਨੇ ਅਨੇਕਾਂ ਸਿਧਾਂਤਾਂ ਅਤੇ ਗ੍ਰੰਥਾਂ ਦੀ ਰਚਨਾ ਕੀਤੀ ਜਿਸਦਾ ਇਕ ਪ੍ਰਭਾਵ ਇਹ ਵੀ ਪਿਆ ਕਿ ਵਿਅਕਤੀ ਵਿਸ਼ੇਸ਼ ਨੂੰ ਕੇਂਦਰ ਵਿਚ ਰਖਕੇ ਅਨੇਕਾਂ ਮਤ-ਮਤਾਂਤਰ ਹੋਂਦ ਵਿਚ ਆ ਗਏ ਅਤੇ ਪੈਰੋਕਾਰ ਆਪਣੇ-ਆਪਣੇ ਮਤ ਨੂੰ ਸਹੀ ਅਤੇ ਲਾਭਦਾਇਕ ਮੰਨਣ ਮੰਨਵਾਉਣ ਤੇ ਜ਼ੋਰ ਲਾਉਣ ਲਗ ਪਏ। ਗਿਆਨ ਦਾ ਪ੍ਰਕਾਸ਼ ਜਿਹੜਾ ਸਾਰੀ ਲੋਕਾਈ ਵਿਚ ਫੈਲਣਾ ਸੀ ਪੈਰੋਕਾਰਾਂ, ਵਿਆਖਿਆ ਕਰਨ ਵਾਲਿਆਂ ਦੀ ਨਿੱਜੀ ਸ਼ਖ਼ਸੀਅਤ ਵਿਚ ਸਿਮਟ ਕੇ ਰਹਿ ਗਿਆ। ਨਿੱਜੀ ਉੱਚਤਾ, ਸੁੱਚਤਾ ਅਤੇ ਅਖੌਤੀ ਗਿਆਨ ਦੀ ਹਉਮੈ ਨੇ ਉਸ ਪਰਮਾਤਮਾ ਦਾ ਸਾਖਿਆਤਕਾਰ ਕਰਾਉਣ ਵਾਲੇ ਦਿੱਬ ਨੇਤਰਾਂ ਨੂੰ ਪੂਰੀ ਤਰ੍ਹਾਂ ਖੁਲ੍ਹਣ ਨਹੀਂ ਦਿੱਤਾ ਅਤੇ ਧਾਰਮਿਕ ਅਧਿਆਤਮਿਕ ਜਗਤ ਵਿਚ ਆਪੋ-ਧਾਪ ਬਣੀ ਰਹੀ।

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਲਫ਼ਜ ਨੂੰ ਭਾਰਤੀ ਧਾਰਮਿਕ ਭੰਡਾਰ ਵਿਚੋਂ ਲਿਆ ਅਤੇ ਦੇਹਧਾਰੀ ਗੁਰੂ ਪਰੰਪਰਾ ਵਿਚ ਆਈਆਂ ਅਤੇ ਆ ਸਕਣ ਵਾਲੀਆਂ ਖਾਮੀਆਂ ਨੂੰ ਧਿਆਨ ਵਿਚ ਰਖਦੇ ਹੋਏ ਗੁਰੂ ਦੀ ਦੇਹ ਦੀ ਬਜਾਇ ਗੁਰੂ ਦੇ ਸ਼ਬਦ ਰੂਪ ਨੂੰ ਪ੍ਰਮੁੱਖਤਾ ਪ੍ਰਦਾਨ ਕੀਤੀ। ਆਪਣੀ ਬਾਣੀ ਵਿਚ ਗੁਰੂ ਨਾਨਕ ਪਰਮਾਤਮਾ ਨੂੰ ਆਪਣਾ ਗੁਰੂ ਮੰਨਦੇ ਹੋਏ ਦਸਦੇ ਹਨ- ਤਤੁ ਨਿਰੰਜਨ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥ ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ(ਗੁ.ਗ੍ਰੰ. 599)। ਏਸੇ ਪਰਮਾਤਮਾ ਦਾ ਹੁਕਮ(ਨੇਮ, ਵਿਧਾਨ) ਚਾਰੇ ਦਿਸ਼ਾਵਾਂ ਅਤੇ ਅਦਿੱਖ ਪਤਾਲਾਂ ਉੱਤੇ ਵੀ ਚਲਦਾ ਹੈ। ਸਾਰੇ ਜੀਵਾਂ-ਅਜੀਵਾਂ ਵਿਚ ਸ਼ਬਦ ਰੂਪੀ ਪ੍ਰਭੂ ਪਸਰਿਆ ਹੋਇਆ ਅਤੇ ਇਸ ਦੀ ਪ੍ਰਾਪਤੀ ਉਸ ਦੀ ਆਪਣੀ ਬਖ਼ਸ਼ਿਸ਼ ਨਾਲ ਹੀ ਹੁੰਦੀ ਹੈ। ਗੁਰੂ ਨਾਨਕ ਦੇਵ ਸਪਸ਼ਟ ਕਰਦੇ ਹਨ-

ਚਹੁ ਦਿਸਿ ਹੁਕਮੁ ਵਰਤੈ ਪ੍ਰਭੁ ਤੇਰਾ ਚਹੁ ਦਿਸਿ ਨਾਮੁ ਪਤਾਲੰ।
ਸਭ ਮਹਿ ਸਬਦ ਵਰਤੈ ਪ੍ਰਭ ਸਾਚਾ ਕਰਮ ਮਿਲੈ ਬੈਆਲੰ(ਗੁ.ਗ੍ਰੰ. 1275)

ਦੇਹਧਾਰੀ ਗੁਰੂ ਪਰੰਪਰਾ ਵਾਲੇ ਜੋਗੀਆਂ ਦੁਆਰਾ ਗੁਰੂ ਨਾਨਕ ਦੇਵ ਜੀ ਨੂੰ ਉਹਨਾਂ ਦੇ ਗੁਰੂ ਬਾਬਤ ਪੁੱਛੇ ਜਾਣ ਤੇ 'ਸਿਧ ਗੋਸਟਿ' ਵਿਚ ਉਹ ਸਪਸ਼ਟ ਕਹਿੰਦੇ ਹਨ- ਸਬਦੁ ਗੁਰੂ ਸੁਰਤਿ ਧੁਨਿ ਚੇਲਾ। ਗੁਰੂ ਨਾਨਕ ਦੇਵ ਜੀ ਨੇ ਹੀ ਗੁਰੂ ਸ਼ਬਦ ਦਾ ਅਰਥ ਵਿਸਤਾਰ ਕੀਤਾ ਅਤੇ ਦਸਿਆ ਕਿ ਸ਼ਬਦ ਰੂਪੀ ਪਰਮਾਤਮਾ ਘਟ-ਘਟ ਵਿਚ ਗੂੰਜ ਰਿਹਾ

ਹੈ। ਬੇਸ਼ਕ ਹਰ ਜੀਵ ਵਿਚ ਪਰਮਾਤਮਾ ਹੈ ਪਰ ਕਿਸੇ ਨੇ ਸੰਸਾਰਿਕ ਕਾਮਨਾਵਾਂ ਦੀ ਤਹਿ ਥਲੇ ਪਰਮਾਤਮਾ ਦੀ ਜਗਦੀ ਜੋਤ ਸ਼ਬਦ ਨੂੰ ਢਕਣ ਦੀ ਕੋਸ਼ਿਸ਼ ਕੀਤੀ ਹੁੰਦੀ ਹੈ ਅਤੇ ਕਿਸੇ ਵਿਰਲੇ ਨੇ ਉਸ ਸ਼ਬਦ ਨੂੰ ਨਿਰੋਲ ਰੂਪ ਵਿਚ ਮਨ ਵਿਚ ਵਸਾ ਕੇ ਆਪਣੇ ਅੰਤਰਮਨ ਨੂੰ ਰੁਸ਼ਨਾਇਆ ਹੁੰਦਾ ਹੈ ਅਤੇ ਉਸ ਦੀ ਰੋਸ਼ਨੀ ਵਿਚ ਉਸ ਦੇ ਨਾਲ ਵਸਦੇ ਜੀਵ ਜੰਤ ਵੀ ਜੀਵਨ ਦਾ ਸਹੀ ਮਾਰਗ ਖੋਜਣ ਵਿਚ ਸਫ਼ਲ ਹੋ ਜਾਂਦੇ ਹਨ। ਪਰ ਮੂਲ ਸਿਧਾਂਤ ਇਹ ਹੈ ਕਿ ਮਹੱਤਵ ਸ਼ਬਦ ਰੂਪੀ ਪਰਮਾਤਮਾ ਦੀ ਆਵਾਜ਼ ਦਾ ਹੈ ਨਾ ਕਿ ਇਸ ਸਰੀਰ ਦਾ। ਬਾਕੀ ਦੇ ਗੁਰੂ ਸਾਹਿਬਾਨ ਨੇ ਵੀ ਸਫ਼ਲਤਾ ਪੂਰਬਕ ਇਹ ਸਮਝਾਇਆ ਕਿ ਗੁਰੂ ਅਤੇ ਸ਼ਬਦ ਦਰਅਸਲ ਸਮਅਰਥੀ ਹੀ ਹਨ ਅਤੇ ਇਹ ਦੇਹ ਦੇ ਅੰਦਰ ਵੀ ਹਨ ਅਤੇ ਦੇਹ ਤੋਂ ਪਾਰਗਾਮੀ ਵੀ ਹਨ। ਗੁਰੂ ਰਾਮਦਾਸ ਜੀ ਖੁਦ ਕਹਿੰਦੇ ਹਨ– ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ। ਗੁਰਬਾਣੀ ਕਹੈ ਸੇਵਕ ਜਨ ਮਾਨੈ ਪ੍ਰਤਖਿ ਗੁਰੂ ਨਿਸਤਾਰੇ ॥ (ਗੁ. ਗ੍ਰੰ. 982)

ਅਰਥਾਤ ਬਾਣੀ ਅਥਵਾ ਸ਼ਬਦ ਹੀ ਪਰਤੱਖ ਗੁਰੂ ਹੈ। ਸਾਰੇ ਗੁਰੂ ਸਾਹਿਬਾਨ ਏਸੇ ਲਈ ਪਰਮਾਤਮਾ ਸਨ ਕਿਉਂਕਿ ਉਹਨਾਂ ਨੇ ਪਰਮਾਤਮਾ ਦੀ ਆਵਾਜ(ਸ਼ਬਦ) ਨੂੰ ਕੇਵਲ ਹਿਰਦੇ ਵਿਚ ਧਾਰਨ ਹੀ ਨਹੀਂ ਕੀਤਾ ਸਗੋਂ ਉਸ ਸ਼ਬਦ ਦੀ ਜੋਤ ਨਾਲ ਹੋਰ ਜੋਤਾਂ ਜਗਾਈਆਂ ਜਿਨ੍ਹਾਂ ਨੇ ਮਨੁੱਖਤਾ ਦੀ ਸਫ਼ਲ ਅਗਵਾਈ ਕੀਤੀ ਅਤੇ ਆਪਣੇ ਸੰਸਾਰਿਕ ਅਤੇ ਧਾਰਮਿਕ ਕਾਰਜਾਂ ਰਾਹੀਂ ਪਰਮਾਤਮਾ ਦੀ ਤਰਾਂ ਦੁੱਖ–ਸੁੱਖ ਤੋਂ ਅਲੇਪ ਰਹਿ ਕੇ ਮਨੁੱਖਤਾ ਨੂੰ ਲਾਭ ਪੁਚਾਇਆ। (ਗੁਰੂ) ਅਰਜਨ ਦੇਵ ਜੀ ਅਜਿਹੇ ਪਰਮਾਤਮਾ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਸ਼ਨਾਂ ਲਈ ਜੇਕਰ 'ਮੇਰਾ ਮਨ ਲੋਚੈ.....' ਵਾਲੇ ਸ਼ਬਦ ਰਾਹੀਂ ਬਿਹਬਲਤਾ ਪ੍ਰਗਟ ਕੀਤੀ ਹੈ ਤਾਂ ਉਹ ਬਿਹਬਲਤਾ ਪਰਮਾਤਮਾ ਲਈ ਹੀ ਹੈ। ਪ੍ਰਭੂ ਵਿਚ ਲੀਨ ਹੋਇਆ ਗੁਰ ਵਿਅਕਤੀ ਪ੍ਰਭੂ ਪਦ ਦਾ ਠੀਕ ਉਸੇ ਤਰ੍ਹਾਂ ਹੀ ਸਹਿਜ ਅਧਿਕਾਰੀ ਮੰਨਿਆ ਜਾਏਗਾ ਜਿਵੇਂ ਅਨੇਕਾਂ ਵਹਿਣ ਨਦੀ ਵਿਚ ਮਿਲ ਕੇ ਨਦੀ ਰੂਪ ਅਤੇ ਅਨੇਕਾਂ ਨਦੀਆਂ ਸਾਗਰ ਵਿਚ ਮਿਲ ਕੇ ਸਾਗਰ ਹੀ ਹੋ ਜਾਂਦੀਆਂ ਹਨ। ਭੱਟ ਕਲਸਹਾਰ ਗੁਰੂ ਰਾਮਦਾਸ ਜੀ ਬਾਰੇ ਆਪਣੀ ਰਚਨਾ ਸਵੱਈਆਂ ਵਿਚ ਕਹਿੰਦਾ ਹੈ–

ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ ॥
ਦੁਖ ਭੰਜਨੁ ਆਤਮ ਪ੍ਰਬੋਧੁ ਮਨਿ ਤਤੁ ਬੀਚਾਰਿਓ ॥
ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ ਜਾਣਇ ॥
ਸਤਗੁਰ ਕੈ ਪਰਸਾਦਿ ਸਹਜ ਸੇਤੀ ਰੰਗੁ ਮਾਣਇ ॥
ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ ॥
ਗੁਰ ਰਾਮਦਾਸ ਕਲ੍ਯ੍ਯੁਚਰੈ ਤੈ ਅਟਲ ਅਮਰ ਪਦੁ ਪਾਇਓ ॥ ੫ ॥

ਇਸ ਤਰ੍ਹਾਂ ਦੇ ਹੋਰ ਵੀ ਕਈ ਸਵੱਈਏ ਹਨ ਜਿਨ੍ਹਾਂ ਵਿਚ ਭੱਟਾਂ ਨੇ ਗੁਰੂ ਸਾਹਿਬਾਨ ਦੀ ਗੁਰੂ ਜੋਤਿ ਨੂੰ ਪਰਮਾਤਮਾ ਦੀ ਜੋਤਿ ਦਾ ਪ੍ਰਕਾਸ਼ ਕਿਹਾ ਹੈ। ਅਜਿਹੀ ਸਥਿਤੀ ਵਿਚ (ਗੁਰੂ) ਅਰਜਨ ਦੇਵ ਜੀ ਵਲੋਂ ਪਿਤਾ ਗੁਰੂ ਰਾਮ ਦਾਸ ਵਿਚ ਪਰਮਾਤਮਾ ਦੇ ਦਰਸ਼ਨ ਕਰਨੇ ਅਤੇ ਆਪਣੀ ਬਿਹਬਲਤਾ ਪ੍ਰਗਟਾਉਣੀ ਸਹਿਜ ਸੁਭਾਵਿਕ ਹੀ ਹੈ। ਇਸ ਵਿਚ ਇਤਿਹਾਸਕਿਤਾ ਵੇਖਣੀ ਜਾਂ ਮਨਘੜਤ ਕਲਪਨਾ ਵੇਖਣਾ ਦੋਵੇਂ ਹੀ ਬੇਅਰਥ ਹਨ।

ਗੁਰੂ ਰਾਮਦਾਸ ਜੀ ਨੇ ਸ੍ਰੀ ਅਰਜਨ ਦੇਵ ਨੂੰ ਸਭ ਭਾਂਤ ਯੋਗ ਸਮਝ–ਵੇਖ ਕੇ ਆਪਣੇ ਆਸਣ ਤੋਂ ਉਠ ਕੇ ਪੰਜ ਪੈਸੇ ਅਤੇ ਨਾਰੀਅਲ ਹੱਥ ਵਿਚ ਲੈ ਕੇ ਸ੍ਰੀ ਅਰਜਨ ਦੀਆਂ ਤਿੰਨ ਪ੍ਰਦਖਣਾ ਲਈਆਂ ਉਹਨਾਂ ਅੱਗੇ ਮੱਥਾ ਟੇਕਿਆ ਅਤੇ ਪ੍ਰਸੰਨ ਹੋ ਕੇ ਸ੍ਰੀ ਅਰਜਨ ਨੂੰ ਗੁਰੂ ਅਰਜਨ ਦੇਵ ਬਣਾ ਦਿੱਤਾ। ਬਾਬਾ ਬੁੱਢਾ ਜੀ ਨੇ ਗੁਰਿਆਈ ਦੇ ਯੋਗ ਗੁਰੂ ਅਰਜਨ ਨੂੰ ਗੁਰਿਆਈ ਦਾ ਟਿੱਕਾ ਲਾ ਕੇ ਸੰਗਤ ਵਲੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਫੈਸਲੇ ਤੇ ਮੁਹਰ ਲਾ ਦਿੱਤੀ। ਅੰਮ੍ਰਿਤਸਰ ਇਕ ਦੋ ਦਿਨ ਟਿਕ ਕੇ ਗੁਰੂ ਰਾਮਦਾਸ ਜੀ ਗੋਇੰਦਵਾਲ ਆ ਗਏ ਅਤੇ *ਐਨਸਾਈਕਲੋਪੀਡੀਆ ਆਫ਼ ਸਿਖਿਜ਼ਮ* ਅਨੁਸਾਰ ਉਹਨਾਂ ਦੇ 1 ਸਤੰਬਰ, 1581 ਨੂੰ ਜੋਤੀ ਜੋਤਿ ਸਮਾਉਣ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਨੇ ਗੁਰਗੱਦੀ ਦਾ ਕਾਰਜਭਾਰ ਸੰਭਾਲ ਲਿਆ।

ਪ੍ਰਿਥੀ ਚੰਦ ਇਸ ਸਾਰੇ ਘਟਨਾਕ੍ਰਮ ਤੋਂ ਅਤਿਅੰਤ ਦੁਖੀ ਹੋ ਕੇ ਤਿਲਮਿਲਾਉਣ ਲਗ ਪਿਆ। ਅੰਮ੍ਰਿਤਸਰ ਵਿਖੇ ਹੀ ਪ੍ਰਿਥੀ ਚੰਦ ਨੇ ਆਪਣੇ ਪਿਤਾ ਗੁਰੂ ਜੀ ਦੀ ਸ਼ਾਨ ਵਿਚ ਕਈ ਬੋਲ ਕੁਬੋਲ ਬੋਲੇ ਅਤੇ ਗੁਰੂ ਅਰਜਨ ਦੇਵ ਜੀ ਨੂੰ ਕਈ ਧਮਕੀਆਂ ਵੀ ਦਿੱਤੀਆਂ। ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਦੇਵ ਨੂੰ ਸ਼ਾਂਤੀ, ਨਿਮਰਤਾ, ਅਤੇ ਦ੍ਰਿੜਤਾ ਦਾ ਪੱਲਾ ਫੜੀ ਰਖਣ ਦਾ ਉਪਦੇਸ਼ ਦਿੱਤਾ ਸੀ ਅਤੇ ਭਾਈ ਸੰਤੋਖ ਸਿੰਘ ਦੇ *ਸੂਰਜ ਪ੍ਰਕਾਸ਼* ਅਨੁਸਾਰ ਸਰੋਵਰ ਦੇ ਅਧੂਰੇ ਕੰਮਾਂ ਨੂੰ ਪੂਰਾ ਕਰਨ ਦਾ ਨਿਰਦੇਸ਼ ਦਿੱਤਾ ਸੀ।

ਗੁਰੂ ਅਰਜਨ ਦੇਵ ਜੀ ਪੰਜਾਬੀ ਹਿੰਦੀ, ਸੰਸਕ੍ਰਿਤ ਅਤੇ ਫ਼ਾਰਸੀ ਵਿੱਦਿਆ ਵਿਚ ਪੂਰੀ ਮੁਹਾਰਤ ਰਖਦੇ ਸਨ ਅਤੇ ਇਸ ਤੱਥ ਦੀ ਗਵਾਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਭਲੀ ਪ੍ਰਕਾਰ ਉਪਲਭਧ ਹੁੰਦੀ ਹੈ। ਇਹਨਾਂ ਭਾਸ਼ਾਵਾਂ ਤੋਂ ਅਲਾਵਾ ਆਪ ਕਈ ਉਪ ਭਾਸ਼ਾਵਾਂ ਤੋਂ ਵੀ ਚੰਗੀ ਤਰ੍ਹਾਂ ਜਾਣੂੰ ਸਨ। ਵੇਦਾਂ, ਸ਼ਾਸਤ੍ਰਾਂ ਨੂੰ ਵੀ ਆਪ ਨੇ ਘੋਖਿਆ ਪੜਚੋਲਿਆ ਸੀ। ਗੁਰੂ ਅਰਜਨ ਦੇਵ ਦਾ ਵਿਆਹ ਮਊ ਪਿੰਡ ਜ਼ਿਲਾ ਜਲੰਧਰ ਦੇ ਕਿਸ਼ਨ ਚੰਦ ਦੀ ਧੀ ਬੀਬੀ ਗੰਗਾ ਨਾਲ ਹੋਇਆ ਪਰ ਕਈ ਵਰ੍ਹਿਆਂ ਤਕ ਕੋਈ ਸੰਤਾਨ ਨ ਹੋਣ ਕਾਰਨ ਆਪਨੇ ਆਪਣੇ ਵੱਡੇ ਭਰਾ ਪ੍ਰਿਥੀ ਚੰਦ ਦੇ ਪੁੱਤਰ ਮਿਹਰਬਾਨ ਨੂੰ ਗੋਦ ਲੈ ਲਿਆ ਸੀ। ਸੰਨ 1595 ਵਿਚ (ਗੁਰੂ) ਹਰਿਗੋਬਿੰਦ ਦਾ ਜਨਮ ਮਾਤਾ ਗੰਗਾ ਦੀ ਕੁੱਖੋਂ

ਹੋਇਆ। ਵੱਡੇ ਭਰਾ ਪ੍ਰਿਥੀ ਚੰਦ ਨੇ ਕਈ ਛਲ ਕਪਟ ਜਾਰੀ ਰਖੇ ਪਰ ਉਹ ਨਾਂ ਤਾਂ ਗੁਰੂ ਅਰਜਨ ਅਤੇ ਨਾਂ ਹੀ ਬਾਲਕ ਹਰਿਗੋਬਿੰਦ ਦਾ ਕੁੱਝ ਵਿਗਾੜ ਸਕਿਆ। ਗੁਰੂ ਅਰਜਨ ਦੇਵ ਜੀ ਸਾਮ੍ਹਣੇ ਸਭ ਤੋਂ ਪਹਿਲਾ ਕੰਮ ਸਰੋਵਰ ਦੀ ਪੁਟਾਈ ਤੋਂ ਬਾਅਦ ਉਸਨੂੰ ਪੱਕਿਆਂ ਕਰਨਾ ਸੀ। ਇਧਰ ਪ੍ਰਿਥੀ ਚੰਦ ਦੇ ਕਪਟੀ ਵਿਹਾਰ ਕਾਰਨ ਗੁਰੂ ਘਰ ਦਾ ਲੰਗਰ ਵੀ ਮਸਤ ਹੁੰਦਾ ਜਾ ਰਿਹਾ ਸੀ। ਰੁਪਏ-ਪੈਸੇ ਦੀ ਸਖ਼ਤ ਜ਼ਰੂਰਤ ਸੀ। ਗੁਰੂ ਅਮਰਦਾਸ ਜੀ ਨੇ ਸਿੱਖ ਜਗਤ ਨੂੰ ਭੂਗੋਲਿਕ ਤੌਰ ਤੇ 22 ਮੰਜੀਆਂ ਵਿਚ ਵੰਡ ਕੇ ਹਰ ਖੇਤਰ ਦੀ ਦੇਖਭਾਲ ਕਰਨ ਅਤੇ ਕਾਰ-ਭੇਟ ਇਕੱਠੀ ਕਰਨ ਲਈ ਇਕ ਸੰਗਤੀਆ ਨਿਯੁਕਤ ਕੀਤਾ ਹੋਇਆ ਸੀ। ਡਾ. ਹਰੀ ਰਾਮ ਗੁਪਤਾ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਸੰਗਤੀਏ ਸਿੱਖਾਂ ਨੂੰ ਆਦੇਸ਼ ਦਿੱਤਾ ਕਿ ਉਹ ਸੰਗਤਾਂ ਕੋਲੋਂ ਉਹਨਾਂ ਦੀ ਕਮਾਈ ਦਾ ਦਸਵਾਂ ਹਿੱਸਾ ਗੁਰੂ ਘਰ ਦੇ ਕਾਰਜਾਂ ਲਈ ਇਕੱਠਾ ਕਰਕੇ ਪੁਚਾਇਆ ਕਰਨ। ਇਸ ਰਕਮ ਨੂੰ ਦਸਵੰਧ ਕਿਹਾ ਜਾਣ ਲਗ ਪਿਆ। ਸੰਗਤੀਏ ਸਿੱਖਾਂ ਨੂੰ ਹੋਰ ਉਤਸਾਹਿਤ ਕਰਨ ਹਿੱਤ ਉਹਨਾਂ ਨੂੰ ਮਸੰਦ ਦਾ ਦਰਜਾ ਦੇ ਦਿੱਤਾ ਗਿਆ। ਡਾ. ਗੁਪਤਾ ਅਨੁਸਾਰ ਮਸੰਦ ਸ਼ਬਦ ਫ਼ਾਰਸੀ ਸ਼ਬਦ 'ਮੁਸੱਨਦ' ਦਾ ਪੰਜਾਬੀ ਰੂਪ ਹੈ ਜਿਸਦਾ ਅਰਥ ਹੈ ਕੁਲੀਨ ਪੁਰਸ਼। ਇਹ ਮਸੰਦ ਸਿੱਖ ਸਿਧਾਂਤਾਂ ਦਾ ਉਪਦੇਸ਼ ਦਿੰਦੇ ਸਨ ਲੋਕਾਂ ਦੇ ਝਗੜੇ ਨਿਪਟਾਉਂਦੇ ਸਨ ਅਤੇ ਸਿੱਖਾਂ ਨੂੰ ਇਕ ਨਿਯਮਬੱਧ ਪ੍ਰਸ਼ਾਸਨਿਕ ਜੀਵਨ ਜਾਚ ਸਿਖਾਉਂਦੇ ਸਨ। ਮਸੰਦਾਂ ਨੂੰ ਕੋਈ ਤਨਖ਼ਾਹ ਨਹੀਂ ਦਿੱਤੀ ਜਾਂਦੀ ਸੀ; ਉਹ ਗੁਰੂ ਦੀ ਆਗਿਆ ਨਾਲ ਚੜ੍ਹਾਵੇ ਵਿਚੋਂ ਕੁੱਝ ਰਕਮ ਪ੍ਰਾਪਤ ਕਰਦੇ ਸਨ। ਇਹ ਰਕਮ ਆਮ ਤੌਰ ਤੇ ਤੀਜਾ ਹਿੱਸਾ ਹੁੰਦੀ ਸੀ। ਇਹ ਨਿਸਚਿਤ ਹੈ ਕਿ ਸਿੱਖ ਮੁਗਲੀਆ ਹਕੂਮਤ ਦੇ ਲਗਾਨ ਨਾਲੋਂ ਦਸਵੰਧ ਜ਼ਿਆਦਾ ਖ਼ੁਸ਼ੀ ਨਾਲ ਅਤੇ ਨਿਯਮਿਤ ਰੂਪ ਵਿਚ ਦਿੰਦੇ ਸਨ। ਇਹ ਦਸਵੰਧ ਸਾਲ ਵਿਚ ਦੋ ਵਾਰਾਂ ਵਸਾਖੀ ਅਤੇ ਦਿਵਾਲੀ ਦੇ ਮੌਕੇ ਉਪਰ ਦਿੱਤਾ ਜਾਂਦਾ ਸੀ। ਵੱਡੀ ਗਿਣਤੀ ਵਿਚ ਮਸੰਦ ਜੱਟ ਸਨ ਅਤੇ ਕੁੱਝ ਕੁ ਖਤਰੀ ਅਤੇ ਬ੍ਰਾਹਮਣ ਵੀ ਸਨ। *ਦਬਿਸਤਾਨ-ਇ-ਮਜਾਹਿਬ* ਨੂੰ ਆਧਾਰ ਮੰਨ ਕੇ ਡਾ. ਹਰੀ ਰਾਮ ਗੁਪਤਾ ਅੱਗੇ ਹੋਰ ਵੀ ਕਹਿੰਦੇ ਹਨ ਕਿ ਵਾਪਸੀ ਸਮੇਂ ਮਸੰਦਾਂ ਨੂੰ ਗੁਰੂ ਵਲੋਂ ਸਿਰੋਪੇ ਵਜੋਂ ਪਗੜੀ ਅਤੇ ਚਾਦਰ ਦਿੱਤੀ ਜਾਂਦੀ ਸੀ। ਇਸ ਕਾਰਜ ਵਿਧੀ ਨਾਲ ਗੁਰੂ ਘਰ ਦੀ ਆਮਦਨੀ ਕਾਫ਼ੀ ਵਧ ਗਈ ਅਤੇ ਸਿੱਖਾਂ ਦੇ ਵਿਹਾਰ ਵਿਚ ਵੀ ਨਿਯਮਬੱਧਤਾ ਦਾ ਹੋਰ ਵਿਕਾਸ ਹੋਇਆ। ਮੰਜੀ ਨੂੰ 'ਬੜੀ ਸੰਗਤ' ਅਤੇ ਪੀੜ੍ਹੀ ਨੂੰ ਛੋਟੀ ਸੰਗਤ ਕਿਹਾ ਜਾਣ ਲਗਾ। ਗੁਰੂ ਦੇ ਨਿਵਾਸ ਨੂੰ ਹੁਣ 'ਦਰਬਾਰ' ਵਜੋਂ ਜਾਣਿਆ ਜਾਣ ਲੱਗ ਪਿਆ।

ਪ੍ਰਿਥੀ ਚੰਦ ਅਨੇਕਾਂ ਪ੍ਰਕਾਰ ਦੀਆਂ ਸਾਜ਼ਿਸ਼ਾਂ ਅਤੇ ਨਾਕਾਬੰਦੀਆਂ ਕਰਨ ਤੋਂ ਫਿਰ ਵੀ ਪਿੱਛੇ ਹਟਣ ਨੂੰ ਤਿਆਰ ਨਹੀਂ ਸੀ। ਮਸੰਦ ਉਗਰਾਹੀ ਕਰਦੇ ਪਰ ਪ੍ਰਿਥੀ ਚੰਦ ਉਹਨਾਂ ਦੇ ਟਿਕਾਣਿਆਂ ਤੇ ਹੀ ਆਪਣੇ ਨਿੱਜੀ ਆਦਮੀ ਭੇਜ ਦਿੰਦਾ ਅਤੇ ਕਾਰ ਭੇਟਾ

ਆਪਣੇ ਕੋਲ ਰਖਣ ਲਗ ਪਿਆ। ਨਾਲ ਹੀ ਨਾਲ ਉਸ ਨੇ ਗੁਰੂ ਦਰਬਾਰ ਦੇ ਕੀਰਤਨੀਆਂ ਸਤਾ ਤੇ ਬਲਵੰਡ ਨੂੰ ਵੀ ਵਰਗਲਾ ਕੇ ਗੁਰੂ ਅਰਜਨ ਦੇਵ ਜੀ ਨਾਲ ਬੋਲ-ਕੁਬੋਲ ਕਰਵਾਏ। ਸਤਾ ਬਲਵੰਡ ਇਥੋਂ ਤਕ ਆਖਣ ਲਗ ਗਏ 'ਸੰਗਤ ਤਾਂ ਸਾਡੇ ਕਾਰਨ ਆਉਂਦੀ ਹੈ; ਜੇ ਅਸੀਂ ਨਾ ਹੋਈਏ ਤਾਂ ਤੁਹਾਨੂੰ ਕੋਈ ਵੀ ਗੁਰੂ ਨਾ ਮੰਨੇ। ਏਨਾ ਹੀ ਨਹੀਂ ਪਹਿਲੇ ਗੁਰੂ ਸਾਹਿਬਾਨ ਨੂੰ ਪ੍ਰਸਿੱਧ ਕਰਨ ਵਾਲੇ ਵੀ ਅਸੀਂ ਹੀ ਹਾਂ'। ਗੁਰੂ ਅਰਜਨ ਨੇ ਬੜੀ ਨਿਮਰਤਾ ਨਾਲ ਉਹਨਾਂ ਨੂੰ ਸਮਝਾਇਆ ਪਰ ਪ੍ਰਿਥੀ ਚੰਦ ਦੀ ਚੁੱਕ ਕਾਰਨ ਉਹ ਸਾਰੇ ਅਦਬ-ਅਦਾਬ ਭੁਲ ਗਏ। ਅੰਤ ਗੁਰੂ ਅਰਜਨ ਦੇਵ ਜੀ ਨੂੰ ਕਹਿਣਾ ਪਿਆ, 'ਇਹਨਾਂ ਗੁਰਗੱਦੀ ਦੀ ਨਿੰਦਿਆ ਕੀਤੀ ਹੈ ਇਸ ਲਈ ਇਹਨਾਂ ਨੂੰ ਮੱਥੇ ਨ ਲਗਾਇਆ ਜਾਵੇ।' ਗੁਰੂ ਸਾਹਿਬ ਖੁਦ ਸਿਰੰਦਾ ਫੜਿਆ ਅਤੇ ਕੀਰਤਨ ਕਰਨ ਲਗ ਪਏ। ਥੋੜੇ ਹੀ ਦਿਨਾਂ ਬਾਅਦ ਭਾਈ ਗੁਰਦਾਸ ਦੇ ਆਗਰੇ ਤੋਂ ਆਉਣ ਸਾਰ ਜਦੋਂ ਪ੍ਰਿਥੀ ਚੰਦ ਨੂੰ ਪ੍ਰਪੰਚ ਤਿਆਗਣ ਲਈ ਮਜਬੂਰ ਹੋਣਾ ਪਿਆ ਤਾਂ ਇਹ ਰਬਾਬੀ ਕੀਰਤਨੀਏ ਕਿਸੇ ਪਾਸੇ ਜੋਗੇ ਨ ਰਹੇ।ਆਖਰ ਲਾਹੌਰ ਨਿਵਾਸੀ ਭਾਈ ਲੱਧਾ ਜੀ ਦੀ ਸ਼ਰਨ ਵਿਚ ਆ ਡਿੱਗੇ ਅਤੇ ਉਹਨਾਂ ਨੇ ਇਹਨਾਂ ਨੂੰ ਖਿਮਾਦਾਨ ਦੀ ਪ੍ਰਾਪਤੀ ਕਰਵਾਈ। ਸਿੱਖ ਪਰੰਪਰਾ ਅਨੁਸਾਰ ਖਿਮਾਂ ਯਾਚਨਾ ਅਤੇ ਇਕੋ ਗੁਰ ਜੋਤ ਦੀ ਮਹਿਮਾ ਨਾਲ ਸੰਬੰਧਿਤ ਇਹਨਾਂ ਦੀ ਇਕ ਵਾਰ ਰਾਮਕਲੀ ਰਾਗ ਵਿਚ ਦਰਜ ਹੈ।

ਭਾਈ ਗੁਰਦਾਸ ਆਗਰੇ ਅਤੇ ਉਸਦੇ ਆਸਪਾਸ ਦੇ ਇਲਾਕੇ ਵਿਚ ਸਿੱਖ ਸਿਧਾਂਤਾਂ ਦਾ ਪ੍ਰਚਾਰ ਬੜੀ ਲਗਨ ਨਾਲ ਕਰਦੇ ਰਹੇ। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ ਭਾਈ ਗੁਰਦਾਸ ਜਿਹੜੇ ਕਿ ਫ਼ਾਰਸੀ, ਬ੍ਰਜ, ਸੰਸਕ੍ਰਿਤ, ਪੰਜਾਬੀ ਆਦਿ ਦੇ ਧੁਰੰਧਰ ਵਿਦਵਾਨ ਹੋਣ ਕਾਰਨ ਉਹਨਾਂ ਦੇ ਪ੍ਰਚਾਰ ਸਦਕਾ ਜਿਥੇ ਆਮ ਵਿਅਕਤੀ ਸਿੱਖ ਸਿਧਾਂਤਾਂ ਨਾਲ ਜੁੜੇ ਉਥੇ 'ਅਕਬਰ ਜਹੇ ਸ਼ਾਹ ਨੇ ਖੁਲ ਦਿਲੀ ਵਾਲੇ ਵਿਚਾਰ ਅਪਣਾਏ ਸਨ। 1581 ਈ. ਨੂੰ ਅਕਬਰ ਨੇ ਦੀਨ-ਇ-ਇਲਾਹੀ ਦਾ ਐਲਾਨ ਕੀਤਾ ਸੀ ਤੇ 1581 ਈ. ਵਿਚ ਹੀ ਗੁਰੂ ਅਰਜਨ ਦੇਵ ਜੀ ਨੇ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲੀ ਸੀ।' ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਦੀ ਖਬਰ ਤੋਂ ਬਾਅਦ ਭਾਈ ਸਾਹਿਬ ਅਗਲੇ ਸਾਲ ਸੰਗਤਾਂ ਸਮੇਤ ਗੋਇੰਦਵਾਲ ਵਲ ਚਲ ਪਏ ਸਨ। ਅੱਗੇ ਅੰਮ੍ਰਿਤਸਰ ਪੁੱਜ ਕੇ ਉਹਨਾਂ ਨੇ ਪਹਿਲਾਂ ਤਾਂ ਪ੍ਰਿਥੀ ਚੰਦ ਨੂੰ ਸਮਝਾਇਆ ਕਿ ਉਹ ਗੁਰੂ ਘਰ ਦਾ ਦੋਖੀ ਨ ਬਣੇ ਅਤੇ ਆਪਣੀ ਕੁਢੰਗੀਆਂ ਚਾਲਾਂ ਛੱਡ ਦੇਵੇ ਪਰ ਅਜਿਹਾ ਨਾ ਕਰਨ ਤੇ ਉਸ ਦੀ ਧਾਂਧਲੀ ਨੂੰ ਠੱਲ੍ਹ ਪਾਉਣ ਲਈ ਮੁਖੀ ਸਿੱਖਾਂ ਨੂੰ ਨਾਕਿਆਂ ਤੇ ਬਿਠਾ ਦਿੱਤਾ ਕਿ ਉਹ ਸੰਗਤਾਂ ਨੂੰ ਸੁਚੇਤ ਕਰੀ ਜਾਣ। ਭਾਈ ਗੁਰਦਾਸ ਆਪ ਬੁੱਢਾ ਜੀ ਨੂੰ ਨਾਲ ਲੈ ਪਿਪਲੀ ਸਾਹਿਬ(ਪੁਤਲੀ ਘਰ) ਚਲੇ ਗਏ ਅਤੇ ਸੰਗਤਾਂ ਕੋਲੋਂ ਕਾਰ ਭੇਟਾ ਲੈ ਕੇ ਸਿੱਧੀ ਗੁਰੂ

ਸਾਹਿਬ ਪਾਸ ਪੁਚਾਉਣ ਲਗ ਪਏ। ਇਸ ਤਰ੍ਹਾਂ ਪ੍ਰਿਥੀ ਚੰਦ ਦੀ ਸਾਜਿਸ਼ ਤੇ ਨਾਕਾ ਬੰਦੀ ਨਿਸਫਲ ਹੋ ਗਈ।

ਹੁਣ ਉਸਾਰੀ ਦੇ ਕੰਮ ਤੇਜੀ ਨਾਲ ਚਲ ਪਏ ਅਤੇ ਏਸੇ ਦੌਰਾਨ ਸਤਾ ਅਤੇ ਬਲਵੰਡ ਵੀ ਗੁਰੂ ਦਰਬਾਰ ਵਿਚ ਵਾਪਸ ਆ ਗਏ। ਪ੍ਰਿਥੀ ਚੰਦ ਦੀ ਹਾਲਤ ਮਾੜੀ ਹੋ ਗਈ ਅਤੇ ਉਹ ਖ਼ੁਦ ਭਾਈ ਗੁਰਦਾਸ ਜੀ ਕੋਲ ਅਪੜਿਆ ਅਤੇ ਗੁਜ਼ਾਰੇ ਲਈ ਪ੍ਰਬੰਧ ਕਰਨ ਹਿਤ ਉਹਨਾਂ ਨੂੰ ਕਿਹਾ ਹੈ। ਗੁਰੂ ਅਰਜਨ ਦੇਵ ਜੀ ਨੇ ਨਗਰ ਦੀਆਂ ਦੁਕਾਨਾਂ ਦਾ ਕਿਰਾਇਆ ਅਤੇ ਚੁੰਗੀ ਪ੍ਰਿਥੀ ਚੰਦ ਨੂੰ ਦੇ ਦਿੱਤਾ ਅਤੇ ਮਹਾਦੇਵ ਨੂੰ ਪਾਸੀਆਂ ਦੇ ਚੌਂਕ ਦੀ ਚੁੰਗੀ ਦੀ ਸਾਰੀ ਆਮਦਨ ਦੇ ਦਿੱਤੀ। *'ਸੂਰਜ ਪ੍ਰਕਾਸ਼'* ਅਨੁਸਾਰ–

ਕਛੁਕ ਦੁਕਾਨਨ ਕੋ ਤਹਿ ਭਾਰਾ।
ਅਰ ਜਗਤ ਜੋ ਆਇ ਬਾਜ਼ਾਰਾ।
ਸੋ ਸਭ ਪ੍ਰਥੀਏ ਕੋ ਤਬ ਦੀਨ।
ਚੌਂਕ ਪਾਸੀਆਂ ਕੇ ਜਹਿ ਚੀਨ।
ਮਹਾਦੇਵ ਕੋ ਸੋ ਥਲ ਦਯੋ।
ਧਨ ਜਗਤ ਕੋ ਤਿਸ ਨੇ ਲਯੋ।

ਅਧਿਆਇ ਤੀਜਾ

# ਗੁਰੂ ਅਰਜਨ ਦੇਵ ਜੀ ਦੀ ਉਸਾਰੀ-ਸਮਰੱਥਾ

ਕੁੱਝ ਸਮੇਂ ਲਈ ਹਾਲਾਤ ਠੀਕ ਠਾਕ ਹੋ ਗਏ ਪਰ ਪ੍ਰਿਥੀ ਚੰਦ ਅਤੇ ਉਸਦੀ ਪਤਨੀ ਕਰਮੋ ਅੰਦਰੋ ਅੰਦਰ ਖੁਣਸ ਖਾਂਦੇ ਰਹੇ ਅਤੇ ਇਸ ਲਈ ਚੁਪ ਵੱਟ ਗਏ ਕਿ ਗੁਰੂ ਅਰਜਨ ਦੇਵ ਦੀ ਤਾਂ ਕੋਈ ਸੰਤਾਨ ਨਹੀਂ ਇਸ ਲਈ ਇਹਨਾਂ ਤੋਂ ਬਾਅਦ ਗੋਦ ਲਏ ਹੋਏ ਸਾਡੇ ਪੁੱਤਰ ਮਿਹਰਬਾਨ ਨੇ ਹੀ ਗੁਰੂ ਬਣਨਾ ਹੈ।ਅੰਮ੍ਰਿਤਸਰ ਦਾ ਸਰੋਵਰ ਪੂਰਾ ਅਤੇ ਪੱਕਾ ਹੋ ਜਾਣ ਪਸ਼ਚਾਤ ਗੁਰੂ ਅਰਜਨ ਦੇਵ ਜੀ ਨੇ ਸੰਤੋਖਸਰ ਦੇ ਰੁਕੇ ਹੋਏ ਕੰਮ ਨੂੰ ਵੀ ਪੂਰਾ ਕਰਨ ਦਾ ਨਿਸਚਾ ਕੀਤਾ। *ਤਵਾਰੀਖ ਗੁਰੂ ਖਾਲਸਾ* ਦਾ ਇਹ ਕਹਿਣਾ ਹੈ ਕਿ ਇਸ ਸਰੋਵਰ ਦੀ ਖੁਦਵਾਈ ਅਤੇ ਉਸਾਰੀ ਦਾ ਖਰਚ ਇਕ ਭਾਈ ਸੰਤੋਖ ਨਾਮਕ ਵਿਅਕਤੀ ਨੇ ਕੀਤਾ ਸੀ ਇਸ ਲਈ ਇਸ ਦਾ ਨਾਂ ਸੰਤੋਖਸਰ ਰਖਿਆ ਗਿਆ। ਇਹ ਸਰੋਵਰ 1588 ਵਿਚ ਪੂਰਾ ਹੋਇਆ। ਪ੍ਰਿੰਸੀਪਲ ਸਤਿਬੀਰ ਸਿੰਘ ਨੇ ਇਸ ਸਰੋਵਰ ਦੀ ਰਚਨਾ ਅਤੇ ਉਦੇਸ਼ ਬਾਰੇ ਚਾਨਣਾ ਪਾਉਂਦੇ ਹੋਏ ਆਪਣੀ ਪੁਸਤਕ *ਪਰਤਖੁ ਹਰਿ* ਵਿਚ ਇਕ ਬਹੁਤ ਹੀ ਸੁਚਾਰੂ ਕਥਨ ਕੀਤਾ ਹੈ। ਉਹ ਕਹਿੰਦੇ ਹਨ-

'ਕੁਝ ਵੀ ਹੋਵੇ, ਸ੍ਰੀ ਅੰਮ੍ਰਿਤਸਰ ਦੇ ਸਾਰੇ ਸਰ ਕਿਸੇ ਖਿਆਲ ਅਤੇ ਆਦਰਸ਼ ਦੇ ਪ੍ਰਤੀਕ ਹਨ। ਜਿਵੇਂ ਅਨੰਦਪੁਰ ਸਾਹਿਬ ਦੇ ਸਾਰੇ ਕਿਲੇ ਦਰਸਾਂਦੇ ਹਨ ਕਿ ਅਨੰਦਪੁਰ ਤਾਂ ਬਣੇ ਰਹਿਣਾ ਹੈ ਜੇ ਇਹ ਨਾਵਾਂ ਵਾਲੇ ਕਿਲ੍ਹੇ ਮਜ਼ਬੂਤ ਹਨ। ਪਹਿਲਾ ਨਿਰਮੋਹ ਹੈ ਭਾਵ ਪਕੜ ਛਡਣੀ ਪਵੇਗੀ। ਦੂਜਾ ਲੋਹ ਹੈ ਅਰਥਾਤ ਟੇਕ ਕੇਵਲ ਇਕ ਦੀ ਹੋਣੀ ਚਾਹੀਦੀ ਹੈ। ਤੀਜਾ ਹੋਲਗੜ੍ਹ ਹੈ- ਸਦਾ ਸੁਚੇਤ ਹੋਣਾ ਹੋਵੇਗਾ। ਕਿਸ ਥਾਂ ਤੇ ਹਮਲਾ ਕਰਨਾ ਹੈ ਇਸ ਦਾ ਗਿਆਨ ਜ਼ਰੂਰੀ ਹੈ। ਚੌਥਾ ਫਤਿਹਗੜ੍ਹ ਅਥਵਾ ਨਿਸਚਾ ਅਟਲ ਹੈ। ਪੰਜਵਾਂ ਕੇਸਗੜ੍ਹ ਅਰਥਾਤ ਜਥੇਬੰਦੀ ਦਾ ਅੰਗ ਬਣ ਮਰਯਾਦਾ ਨੂੰ ਭੰਗ ਨਹੀਂ ਹੋਣ ਦੇਣਾ। ਛੇਵਾਂ ਅਨੰਦਗੜ੍ਹ ਹੈ ਜਿਸ ਨੂੰ ਫਿਰ ਕੋਈ ਜਿੱਤ ਨਹੀਂ ਸਕੇਗਾ।

ਇਸੇ ਤਰ੍ਹਾਂ ਜੇ ਹਰੀ ਦਾ ਦੀਦਾਰ ਕਰਨਾ ਹੈ ਤਾਂ ਪੰਜਾਂ ਸਰੋਵਰਾਂ ਦਾ ਦੀਦਾਰ ਕਰਨਾ ਅਤੇ ਪੰਜਾਂ ਸਰੋਵਰਾਂ ਦਾ ਇਸ਼ਨਾਨ ਜ਼ਰੂਰੀ ਹੈ। ਪਹਿਲਾ ਰਾਮਸਰ, ਫਿਰ ਬਬੇਕਸਰ, ਕੌਲਸਰ, ਸੰਤੋਖਸਰ ਅਤੇ ਪੰਜਵਾਂ ਅੰਮ੍ਰਿਤਸਰ। ਰਾਮ ਦਾ ਜਾਪ ਕਰਦੇ ਰਹਿਣਾ ਹੈ, ਬਬੇਕ ਬੁਧੀ ਦਾ ਮਾਲਕ ਬਣ ਕੇ ਮਾਇਆ ਤੋਂ ਉੱਚਾ ਉਠੇ ਰਹਿਣਾ ਹੈ, ਕੋਕ(ਚਕਵਾ) ਵਾਂਗੂ ਸੰਤੋਖ ਸਬਰ ਦਾ ਧਾਰਨੀ ਹੋਣਾ ਹੈ ਅਤੇ ਮੌਤ ਨੂੰ ਜੱਫੀ ਪਾਉਣ ਵਾਲਾ ਹੀ ਉਸ(ਹਰੀ) ਦਾ ਦੀਦਾਰ ਕਰ ਸਕਦਾ ਹੈ। ਸੋ ਇਹ ਜਚਦਾ ਨਹੀਂ ਕਿ ਕਿਸੇ ਇਕ ਵਿਅਕਤੀ ਦੇ ਨਾਂ ਤੇ ਸੰਤੋਖਸਰ ਬਣਾਇਆ ਗਿਆ ਹੋਵੇ।' ਉਂਜ ਇਸ ਤੱਥ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਹੋਰ ਅਨੇਕਾਂ ਦਾਨੀਆਂ ਵਿਚੋਂ ਭਾਈ ਸੰਤੋਖ ਵੀ ਹੋਵੇ ਜਿਸਨੇ ਗੁਰੂ ਘਰ ਦੀ ਸੇਵਾ ਲਈ ਚੋਖੀ ਮਾਇਆ ਭੇਟ ਕਰਕੇ ਆਪਣੀ ਮਾਇਆ ਨੂੰ ਸਫ਼ਲ ਕੀਤਾ ਹੋਵੇ।ਡਾ. ਹਰੀ ਰਾਮ ਗੁਪਤਾ ਕਨ੍ਹੀਆ ਲਾਲ ਦੀ *ਤਾਰੀਖ-ਇ-ਪੰਜਾਬ* ਦੇ ਆਧਾਰ ਤੇ ਲਿਖਦੇ ਹਨ ਕਿ ਹਿਮਾਚਲ ਪ੍ਰਦੇਸ਼ ਦੇ ਮੰਡੀ ਦੇ ਰਾਜਾ ਨੇ ਵੀ ਇਸ ਸਰੋਵਰ ਦੀ ਉਸਾਰੀ ਲਈ 4000 ਰੁਪਏ ਦਾ ਯੋਗਦਾਨ ਪਾਇਆ ਸੀ।

ਗੁਰੂ ਅਰਜਨ ਦੇਵ ਜੀ ਦਾ ਦੂਜਾ ਮਹਾਨ ਕਾਰਜ ਹਰਿਮੰਦਰ ਸਾਹਿਬ ਦੀ ਰਚਨਾ ਸੀ ਜਿਸਦੇ ਚਾਰੇ ਪਾਸੇ ਸ਼ਹਿਰ ਅੰਮ੍ਰਿਤਸਰ ਵਸਾਇਆ ਗਿਆ ਸੀ। ਪੰਜਾਬੀ ਯੂਨੀਵਰਸਿਟੀ ਦੇ ਡਾ. ਗੰਡਾ ਸਿੰਘ ਕੁਲੈਕਸ਼ਨ ਵਿਚ ਸੰਭਾਲੇ, ਗ਼ੁਲਾਮ ਮੁਹਯ ਉਦ-ਦੀਨ ਉਰਫ ਬੂਟੇ ਸ਼ਾਹ ਦੀ *ਤਵਾਰੀਖ-ਇ-ਪੰਜਾਬ* ਦੇ ਖਰੜੇ ਦੇ ਪੰਨਾ 139 ਦੇ ਅਨੁਸਾਰ ਹਰਿਮੰਦਰ ਦਾ ਨੀਂਹ-ਪੱਥਰ ਪ੍ਰਸਿੱਧ ਸੂਫ਼ੀ ਫ਼ਕੀਰ ਮੀਆਂ ਮੀਰ ਜੀ (1550-1635) ਦੇ ਹੱਥੋਂ ਰਖਵਾਇਆ ਗਿਆ ਸੀ। ਬੂਟੇ ਸ਼ਾਹ ਦਸਦਾ ਹੈ ਕਿ ਗੁਰੂ ਅਰਜਨ ਦੇਵ ਦੀ ਬੇਨਤੀ ਤੇ ਮੀਆਂ ਮੀਰ ਅੰਮ੍ਰਿਤਸਰ ਆਏ ਅਤੇ ਉਹਨਾਂ ਨੇ 'ਆਪਣੇ ਹੱਥਾਂ ਨਾਲ ਚਾਰੇ ਦਿਸ਼ਾਵਾਂ ਵਿਚ ਇਕ ਇਕ ਇੱਟ ਅਤੇ ਇਸ ਸਰੋਵਰ ਦੇ ਠੀਕ ਵਿਚਕਾਰ ਇਕ ਇੱਟ ਲਗਾਈ।' *ਉਮਦਾਤ ਉਤ-ਤਵਾਰੀਖ਼* (ਆਰਯ ਪ੍ਰੈਸ, ਲਾਹੌਰ 1885) ਦਾ ਕਰਤਾ ਸੋਹਨ ਲਾਲ ਸੂਰੀ ਆਪਣੀ ਰਚਨਾ ਦੇ ਪਹਿਲੇ ਭਾਗ (ਪੰਨਾ 28-29) ਵਿਚ ਕਹਿੰਦਾ ਹੈ ਕਿ ਗੁਰੂ ਅਰਜਨ ਆਪ ਲਾਹੌਰ ਗਏ, ਮੀਆਂ ਮੀਰ ਨੂੰ ਮਿਲੇ ਅਤੇ ਉਹਨਾਂ ਕੋਲੋਂ ਅੰਮ੍ਰਿਤਸਰ ਵਿਖੇ ਸਰੋਵਰ ਅਤੇ ਇਮਾਰਤਾਂ ਦੀ ਉਸਾਰੀ ਲਈ ਸਹਾਇਤਾ ਮੰਗੀ। ਸਿੱਖ ਧਰਮ ਵਿਸ਼ਵਕੋਸ਼ ਅਨੁਸਾਰ ਗਿਆਨੀ ਗਿਆਨ ਸਿੰਘ, 1896 ਵਿਚ ਵਜ਼ੀਰ ਹਿੰਦ ਪ੍ਰੈਸ ਤੋਂ ਛਪੀ ਆਪਣੀ *ਤਵਾਰੀਖ਼ ਗੁਰੂ ਖਾਲਸਾ*(ਉਰਦੂ) ਭਾਗ 1, ਪੰਨਾ 96 ਵਿਚ ਹੋਰ ਵੀ ਸਪਸ਼ਟਤਾ ਨਾਲ ਕਹਿੰਦਾ ਹੈ ਕਿ ਹਰਿਮੰਦਰ (ਸਾਹਿਬ) ਦਾ ਨੀਂਹ ਪੱਥਰ ਮੀਆਂ ਮੀਰ ਦੁਆਰਾ ਰੱਖਿਆ ਗਿਆ ਸੀ। ਪ੍ਰਚਲਿਤ ਪਰੰਪਰਾ ਅਨੁਸਾਰ ਵੀ ਇਹੀ ਪ੍ਰਸਿੱਧ ਹੈ ਕਿ ਗੁਰੂ ਜੀ ਨੇ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਮੁਸਲਿਮ ਸੰਤ ਮੀਰ ਮੁਹੰਮਦ(1550-1635) ਕੋਲੋਂ 28 ਦਿਸੰਬਰ 1588 ਨੂੰ ਰਖਵਾਇਆ ਸੀ ਜਿਨ੍ਹਾਂ ਨੂੰ ਆਮ

ਤੌਰ ਤੇ ਹਜ਼ਰਤ ਮੀਆਂ ਮੀਰ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਸਰੋਵਰ ਦੀ ਅਤੇ ਹਰਿਮੰਦਰ ਦੀ ਉਸਾਰੀ ਵਿਚ ਤਨਦੇਹੀ ਨਾਲ ਹੱਥੀਂ ਕੰਮ ਕਰਨ ਵਾਲੇ ਪ੍ਰਮੁੱਖ ਸਿੱਖਾਂ ਵਿਚੋਂ ਭਾਈ ਬੁੱਢਾ ਜੀ, ਭਾਈ ਗੁਰਦਾਸ, ਭਾਈ ਸਾਲ੍ਹੋ, ਭਾਈ ਬਹਿਲੋ, ਭਾਈ ਭਗਤੂ, ਭਾਈ ਪੈੜਾ, ਅਤੇ ਭਾਈ ਕਲਿਆਣਾ ਜੀ ਸਨ।

ਹਿੰਦੂ ਮੰਦਰ ਅਤੇ ਮੁਸਲਮਾਨੀ ਮਸੀਤਾਂ ਦੀ ਉਸਾਰੀ ਵੇਲੇ ਇਕ ਗੱਲ ਵੱਲ ਖਾਸ ਧਿਆਨ ਦਿੱਤਾ ਜਾਂਦਾ ਸੀ ਕਿ ਇਹਨਾਂ ਦੀ ਕੁਰਸੀ ਧਰਤੀ ਤੋਂ ਕਾਫ਼ੀ ਉੱਚੀ ਰੱਖੀ ਜਾਵੇ। ਗੁਰੂ ਅਰਜਨ ਦੇਵ ਨੇ ਹਰਿਮੰਦਰ ਦੀ ਉਸਾਰੀ ਚਾਰ ਚੁਫੇਰੇ ਦੀ ਧਰਤੀ ਨਾਲੋਂ ਕਾਫ਼ੀ ਨੀਵੀਂ ਰੱਖੀ ਜਿਸ ਪਿੱਛੇ ਸਿਧਾਂਤ ਇਹ ਸੀ ਕਿ ਪਰਮਾਤਮਾ ਦੀ ਪ੍ਰਾਪਤੀ ਨਿਮਰਤਾ ਅਤੇ ਸਮਰਪਣ ਭਾਵਨਾ ਨਾਲ ਝੁੱਕ ਕੇ ਕੀਤੀ ਜਾ ਸਕਦੀ ਹੈ। ਹਰਿਮੰਦਰ ਵਿਚ ਇਕ ਹੋਰ ਸਪਸ਼ਟ ਵਾਧਾ ਇਹ ਸੀ ਕਿ ਹਿੰਦੂ ਮੰਦਰ ਅਤੇ ਇਸਲਾਮੀ ਮਸਜਿਦਾਂ ਦੀ ਇਮਾਰਤ ਤਿੰਨ ਪਾਸਿਆਂ ਤੋਂ ਬੰਦ ਹੁੰਦੀਆਂ ਸਨ ਅਤੇ ਉਹਨਾਂ ਵਿਚ ਹਿੰਦੂ ਮੰਦਰਾਂ ਦੇ ਮਾਮਲੇ ਵਿਚ ਇਕ ਹੀ ਦਰਵਾਜ਼ਾ ਪੂਰਬ ਵਲ ਅਤੇ ਮਸਜਿਦਾਂ ਦੇ ਸੰਦਰਭ ਵਿਚ ਇਕ ਹੀ ਦਰਵਾਜਾ ਪੱਛਮ ਵੱਲ ਹੁੰਦਾ ਸੀ। ਗੁਰੂ ਅਰਜਨ ਦੇਵ ਜੀ ਨੇ ਸਿੱਖ ਧਰਮ ਦੇ 'ਸਰਬਤ ਦੇ ਭਲੇ' ਅਤੇ 'ਨਾ ਕੋ ਬੈਰੀ ਨਾਹਿ ਬੇਗਾਨਾ ਸਗਲ ਸੰਗ ਹਮ ਕੋ ਬਨਿ ਆਈ' ਦੇ ਸਿਧਾਂਤ ਨੂੰ ਧਿਆਨ ਵਿਚ ਰੱਖ ਕੇ ਅਤੇ ਸਾਰੀ ਲੋਕਾਈ ਨੂੰ ਪਰਮਾਤਮਾ ਦੀ ਸੰਤਾਨ ਮੰਨਦੇ ਹੋਏ ਹਰਿਮੰਦਰ ਸਾਹਿਬ ਦੇ ਚਾਰ ਦਰਵਾਜੇ ਰਖੇ ਅਤੇ ਇਹ ਦਰਵਾਜ਼ੇ ਚਾਰੇ ਦਿਸ਼ਾਵਾਂ ਵੱਲ ਖੁਲ੍ਹਦੇ ਹਨ। ਭਾਰਤ ਦੇ ਸੰਦਰਭ ਵਿਚ ਇਹ ਦਰਵਾਜੇ ਜਿਥੇ ਹਿੰਦੂ ਧਰਮ, ਬੋਧੀ ਧਰਮ, ਇਸਲਾਮ ਅਤੇ ਸਿੱਖ ਧਰਮ ਦੇ ਪੈਰੋਕਾਰਾਂ ਦਾ ਸੁਆਗਤ ਕਰਦੇ ਸਨ ਉਥੇ ਨਾਲ ਹੀ ਨਾਲ ਹਿੰਦੂ ਧਰਮ ਦੇ ਚਾਰੇ ਵਰਣਾਂ-ਬ੍ਰਾਹਮਣ, ਕਸ਼ਤਰੀ, ਵੈਸ਼ ਅਤੇ ਅਖੌਤੀ ਸ਼ੂਦਰਾਂ ਨੂੰ ਵੀ ਹਰਿਮੰਦਰ ਵਿਚ ਪ੍ਰਵੇਸ਼ ਕਰਨ ਦਾ ਅਧਿਕਾਰ ਦਿੰਦੇ ਸਨ। ਇਹ ਹਰਿਮੰਦਰ ਸਰੋਵਰ ਕਮਲ ਫੁੱਲ ਵਾਂਗ ਸਥਿਤ ਹੈ। ਇਸ ਵਿਚ ਪੂਜਾ ਲਈ ਕੋਈ ਬੁੱਤ, ਕੋਈ ਮੂਰਤੀ ਅਥਵਾ ਕੋਈ ਤਸਵੀਰ ਨਹੀਂ ਹੈ; ਇਹ ਤਾਂ ਕੇਵਲ ਪਰਮਾਤਮਾ ਦੀ ਕੀਰਤੀ ਗਾਨ(ਕੀਰਤਨ) ਦਾ ਪਵਿੱਤਰ ਸਥਾਨ ਹੈ ਜੋ ਸ਼ਬਦ ਰੂਪੀ ਬ੍ਰਹਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕੀਤਾ ਜਾਂਦਾ ਹੈ।

ਡਾ. ਹਰੀ ਰਾਮ ਗੁਪਤਾ ਦੇ ਸ਼ਬਦਾਂ ਵਿਚ ਨਵੀਂ ਸਿਰਜੀ ਜਾ ਰਹੀ ਕੌਮ ਵਾਸਤੇ ਹਰਿਮੰਦਰ 'ਅਧਿਆਤਮ ਅਤੇ ਸਭਿਆਚਾਰ ਦਾ ਕੇਂਦਰ ਬਣ ਗਿਆ। ਗੁਰੂ ਦੇ ਸਿੱਖਾਂ ਲਈ ਇਹ ਅਧਿਆਤਮਿਕ ਯਾਤਰਾ ਵਾਲਾ ਪ੍ਰਮੁੱਖ ਸਥਾਨ ਸਥਾਪਿਤ ਹੋ ਗਿਆ। ਗੁਰੂ(ਅਰਜਨ ਦੇਵ) ਨੇ ਵੀ ਆਪਣਾ ਪੱਕਾ ਨਿਵਾਸ ਅਸਥਾਨ ਏਥੇ ਹੀ ਬਣਾ ਲਿਆ। ਹੁਣ ਸਿੱਖਾਂ ਦੀਆਂ ਛਿਮਾਹੀ ਇਕੱਤਰਤਾਵਾਂ ਅੰਮ੍ਰਿਤਸਰ ਵਿਖੇ ਹੀ ਹੋਣ ਲਗ ਪਈਆਂ।

ਗੁਰੂ ਜੀ ਅਤੇ ਮਾਤਾ ਗੰਗਾ ਜੀ ਵਿਅਕਤੀਗਤ ਰੂਪ ਵਿਚ ਖ਼ੁਦ ਆਉਣ ਵਾਲੀਆਂ ਸੰਗਤਾਂ ਦੀ ਦੇਖਭਾਲ ਕੀਤਾ ਕਰਦੇ ਸਨ।'

ਅਸੀਂ ਜਾਣਦੇ ਹਾਂ ਕਿ ਭਾਈ ਲਹਿਣਾ ਜੋ ਕਿ ਬਾਅਦ ਵਿਚ ਗੁਰੂ ਨਾਨਕ ਦੇਵ ਜੀ ਦੇ ਉਤਰਾਧਿਕਾਰੀ ਬਣੇ, ਦੇਵੀ ਪੂਜਕ ਸਨ ਅਤੇ ਹਰ ਸਾਲ ਆਪਣੇ ਨਾਲ ਸ਼ਰਧਾਲੂਆਂ ਦਾ ਜਥਾ ਲੈ ਕੇ ਜਵਾਲਾ ਜੀ ਵਿਖੇ ਪੂਜਾ ਅਰਚਨਾ ਕਰਨ ਜਾਇਆ ਕਰਦੇ ਸਨ। ਗੁਰੂ ਨਾਨਕ ਦੇ ਸੰਪਰਕ ਵਿਚ ਆਉਂਦੇ ਹੀ ਉਹਨਾਂ ਵਿਚ ਅਜਿਹੇ ਲੀਨ ਹੋਏ ਕਿ ਉਹਨਾਂ ਦੇ ਸਰੀਰ ਦੇ ਅੰਗ ਅਰਥਾਤ ਅੰਗਦ ਬਣ ਗਏ ਅਤੇ ਉਹਨਾਂ ਦੇ ਸਿੱਖੀ ਪ੍ਰਚਾਰ ਨੇ ਦੇਵੀ ਦੇਵਤਿਆਂ ਦੀ ਪੂਜਾ ਦਾ ਤਿਆਗ ਕਰਵਾ ਕੇ ਇਹਨਾਂ ਸਾਰਿਆਂ ਦੇ ਮਾਲਕ ਅਕਾਲ ਪੁਰਖ ਦੀ ਸਿੱਖੀ ਧਾਰਨ ਕਰਵਾਈ ਅਤੇ ਕਰਮਕਾਂਡਾਂ ਤੋਂ ਛੁਟਕਾਰਾ ਦਿਵਾਇਆ। ਗੁਰੂ ਅੰਗਦ ਦੀ ਜੋਤਿ ਨੇ ਸ੍ਰੀ ਅਮਰਦਾਸ ਦੇ ਹਿਰਦੇ ਨੂੰ ਧੂਹ ਪਾਈ ਅਤੇ ਉਹ ਲੋਕ ਲਾਜ ਦੀ ਪਰਵਾਹ ਨਾ ਕਰਦੇ ਹੋਏ ਗੁਰੂ ਅੰਗਦ ਦੇ ਚਰਨੀ ਆ ਲਗੇ। ਇਕ ਪੱਕੇ ਵੈਸ਼ਣਵ ਦੇ ਤੌਰ ਤੇ ਅਮਰਦਾਸ ਜੀ ਹਰ ਸਾਲ ਹਰਿਦੁਆਰ ਦੀ ਯਾਤਰਾ ਅਤੇ ਗੰਗਾ ਇਸ਼ਨਾਨ ਲਈ ਜਾਂਦੇ ਸਨ। ਗੁਰੂ ਦੀ ਕਿਰਪਾ ਨਾਲ ਇਹਨਾਂ ਨੇ ਹੋਰ ਬਾਣੀ ਤੋਂ ਅਲਾਵਾ ਇਕ ਅਜਿਹੀ ਅਮਰ ਰਚਨਾ 'ਅਨੰਦੁ' ਸਿੱਖਾਂ ਨੂੰ ਪ੍ਰਦਾਨ ਕੀਤੀ ਹੈ ਜਿਹੜੀ ਅੱਜ ਤਕ ਸਿੱਖਾਂ ਦੇ ਹਰ ਗਮੀ–ਖ਼ੁਸ਼ੀ ਦੇ ਮੌਕੇ ਤੇ ਗਾਈ–ਪੜ੍ਹੀ ਜਾਂਦੀ ਹੈ। ਵਹਿਮਾਂ ਭਰਮਾਂ ਨੂੰ ਛੱਡਣ, ਕਰਮ ਕਾਂਡਾਂ ਨੂੰ ਤਿਆਗਣ ਅਤੇ ਕੇਵਲ ਇਕ ਪਰਮਾਤਮਾ ਦੇ ਸਿਮਰਨ ਦਾ ਅਜਿਹਾ ਵੱਲ ਉਹਨਾਂ ਨੇ ਲੋਕਾਂ ਨੂੰ ਸਮਝਾਇਆ ਅਤੇ ਗੋਇੰਦਵਾਲ ਵਰਗੇ ਸਿੱਖੀ ਦੇ ਧੁਰੇ ਦੀ ਸਥਾਪਨਾ ਕੀਤੀ ਕਿ ਅਮਰਦਾਸ ਤੋਂ ਉਹ ਗੁਰੂ ਅਮਰਦਾਸ ਦੀ ਪਦਵੀ ਨਾਲ ਸੁਸ਼ੋਭਿਤ ਹੋਏ।

ਅਸੀਂ ਉਪਰ ਵੇਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਪ੍ਰਮੁੱਖ ਸਿੱਖਾਂ ਵਿਚੋਂ ਭਾਈ ਬੁੱਢਾ, ਭਾਈ ਬਹਿਲੋ, ਭਾਈ ਸਾਲ੍ਹੋ, ਭਾਈ ਕਲਿਆਣਾ ਆਦਿ ਸਨ। ਇਹਨਾਂ ਹੀ ਸਿੱਖਾਂ ਵਿਚੋਂ ਇਕ ਭਾਈ ਮੰਝ ਸੀ ਜਿਸਦੀ ਸੇਵਾ ਅਤੇ ਸਿੱਖੀ ਪ੍ਰਤੀ ਦ੍ਰਿੜਤਾ ਬਾਰੇ ਕੁਝ ਵਿਸਥਾਰ ਵਿਚ ਜਾਣਾ ਜ਼ਰੂਰੀ ਹੈ। ਭੱਟਾਂ ਦੇ ਸਵਈਆਂ ਵਿਚ ਮਥਰਾ ਭੱਟ ਗੁਰੂ ਅਰਜਨ ਦੇਵ ਨੂੰ ਕਲਿਜੁਗ ਵਿਚ ਸਾਰੀ ਸ੍ਰਿਸ਼ਟੀ ਨੂੰ ਪਾਰ ਉਤਾਰ ਸਕਣ ਵਾਲਾ 'ਜਹਾਜੁ' ਕਹਿੰਦਾ ਹੈ ਅਤੇ *ਮਹਿਮਾ ਪ੍ਰਕਾਸ਼* ਸਾਖੀ ਸਤਵੀਂ ਵਿਚ ਭਾਈ ਮੰਝ ਨੂੰ ਗੁਰੂ ਅਰਜਨ ਦੇਵ ਜੀ ਦਾ ਬੋਹਿਥ(ਜਹਾਜ) ਕਿਹਾ ਗਿਆ ਹੈ:

ਮੰਝ ਪਿਆਰਾ ਗੁਰੂ ਕੋ ਗੁਰ ਮੰਝ ਪਿਆਰਾ।
ਮੰਝ ਗੁਰੂ ਕਾ ਬੋਹਿਥ ਜਗ ਲੰਘਣਹਾਰਾ।

ਭਾਈ ਮੰਝ ਦਾ ਗੁਰੂ ਦਾ ਜਹਾਜ ਬਣਨਾ ਕੋਈ ਅਚਾਨਕ ਵਾਪਰੀ ਹੋਈ ਘਟਨਾ ਨਹੀਂ ਹੈ; ਇਸ ਲਈ ਭਾਈ ਮੰਝ ਨੇ ਨਿਰਸੁਆਰਥ ਘਾਲਣਾ ਘਾਲੀ ਅਤੇ ਸਿੱਖੀ

ਦੇ ਗੁੱਝੇ ਭੇਦ ਨੂੰ ਚੰਗੀ ਤਰ੍ਹਾਂ ਸਮਝ ਕੇ ਹਿਰਦੇ ਵਿਚ ਧਾਰਨ ਕੀਤਾ ਸੀ। ਆਪਣੇ ਪ੍ਰੇਮ, ਸੱਚੀ ਸੁੱਚੀ ਲਗਨ ਅਤੇ ਗੁਰਮਤਿ ਨੂੰ ਗ੍ਰਹਿਣ ਕਰਨ ਦੀ ਸਮਰੱਥਾ ਨੇ ਉਸਨੂੰ ਇਸ ਪਦਵੀ ਤਕ ਪੁਚਾਇਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸਲਾਮ ਨੂੰ ਤਲਵਾਰ ਦੇ ਜ਼ੋਰ ਨਾਲ ਹੀ ਫੈਲਿਆ ਹੋਇਆ ਸਮਝਿਆ ਜਾਂਦਾ ਹੈ ਪਰ ਇਹ ਪੂਰਾ ਸੱਚ ਨਹੀਂ ਹੈ। ਇਸਲਾਮ ਨੂੰ ਫੈਲਾਉਣ ਵਿਚ ਵੱਡਾ ਯੋਗਦਾਨ ਪੀਰਾਂ, ਫ਼ਕੀਰਾਂ, ਸੂਫ਼ੀਆਂ ਅਤੇ ਸਖੀ ਸਰਵਰ ਦੇ ਡੇਰਿਆਂ, ਅਸਥਾਨਾਂ ਦਾ ਵੀ ਹੈ।

ਗੁਰੂ ਸਾਹਿਬਾਨ ਦੇ ਸਮੇਂ ਵਿਚ ਕਾਫ਼ੀ ਹਦ ਤਕ ਮਾਲਵਾ, ਦੁਆਬਾ ਅਤੇ ਥੋੜੀ ਹਦ ਤਕ ਮਾਝਾ ਸਖੀ ਸਰਵਰੀਆਂ ਅਥਵਾ ਸੁਲਤਾਨੀਆਂ ਦੇ ਪ੍ਰਭਾਵ ਅਧੀਨ ਸੀ। ਨਤੀਜੇ ਵਜੋਂ ਥਾਂ ਥਾਂ ਪੀਰਖਾਨਿਆਂ ਦੀ ਉਸਾਰੀ ਵਿਖਾਈ ਦਿੰਦੀ ਸੀ। ਇਹਨਾਂ ਦੇ ਸੁਲਤਾਨ ਦੀ ਇਸਤਰੀ ਬੀਬੀ ਬਾਈ ਦੀ ਕਬਰ ਨਿਗਾਹੇ ਬਣਾਈ ਗਈ ਸੀ ਅਤੇ ਇਥੇ ਹੀ ਡੇਰਾ ਗਾਜ਼ੀਖਾਨ ਤੋਂ ਲਗਪਗ 45 ਕਿਲੋਮੀਟਰ ਪੱਛਮ ਵਿਚ ਨਿਗਾਹੇ ਵਿਚ ਹੀ ਸੁਲਤਾਨ ਨੂੰ ਉਸਦੀ ਸੰਨ 1291 ਈ. ਵਿਚ ਮ੍ਰਿਤੂ ਤੋਂ ਬਾਅਦ ਦਫ਼ਨਾਇਆ ਗਿਆ ਸੀ। ਸੁਲਤਾਨ ਦਾ ਅਸਲ ਥਾਂ ਸਯਦ ਅਹਿਮਦ ਸੀ ਅਤੇ ਇਸਦਾ ਪਿਤਾ ਬਗਦਾਦ ਦਾ ਰਹਿਣ ਵਾਲਾ ਸੀ ਜਿਸਨੇ ਛੋਟੀ ਉਮਰੇ ਹੀ ਆਪਣਾ ਟਿਕਾਣਾ ਮੁਲਤਾਨ ਦੇ ਲਾਗੇ ਪਿੰਡ ਸਿਆਲਕੋਟ ਵਿਚ ਬਣਾ ਲਿਆ ਸੀ। ਇਹੀ ਸਯਦ ਅਹਿਮਦ ਸੁਲਤਾਨ ਨਾਂ ਨਾਲ ਪ੍ਰਸਿੱਧ ਹੋ ਗਿਆ। ਪੰਜਾਬ ਵਿਚ ਇਸਲਾਮ ਨੂੰ ਫੈਲਾਉਣ ਵਾਲੇ ਜਿਥੇ ਪੀਰ ਸਨ ਉਥੇ ਨਾਲ ਹੀ ਨਾਲ ਸਖੀ ਸਰਵਰੀਏ ਜਿਨ੍ਹਾਂ ਨੂੰ ਸੁਲਤਾਨੀਏ, ਨਿਗਾਹੀਏ ਅਤੇ ਧੌਂਕਲੀਏ ਆਦਿ ਨਾਂ ਨਾਲ ਜਾਣਿਆ ਸੀ, ਦੀ ਵੀ ਵੱਡੀ ਭੂਮਿਕਾ ਸੀ। ਇਹਨਾਂ ਦਾ ਇਕ ਹੋਰ ਅਸਥਾਨ ਮੌਜੂਦਾ ਤਰਨਤਾਰਨ ਤੋਂ ਚੜ੍ਹਦੇ ਵਲ ਨਗਰ ਬੁੰਡਾਲਾ ਦੇ ਲਾਗੇ ਹੀ ਸੀ ਜਿਹੜਾ ਕਿ ਪੱਖੋਕੇ ਵਾਲੀ ਨਹਿਰ ਦੇ ਕਿਨਾਰੇ ਤੇ ਹੀ ਸੀ। ਕਿਹਾ ਜਾਂਦਾ ਹੈ ਕਿ ਇਹ ਨਹਿਰ ਸੁਲਤਾਨ ਦੇ ਜਤਨਾਂ ਸਦਕਾ ਬਣੀ ਸੀ। ਕੋੜ੍ਹੀਆਂ ਲਈ ਨਹਿਰ ਅਤੇ ਉਥੇ ਲੱਗੇ ਖੂਹ ਦਾ ਜਲ ਬੜਾ ਉੱਤਮ ਮੰਨਿਆ ਜਾਂਦਾ ਸੀ ਅਤੇ ਇਸ ਜਗ੍ਹਾ ਤੇ ਸਖੀ ਸਰਵਰੀਆਂ ਲਈ ਇਸ਼ਨਾਨ ਕਰਨਾ ਜ਼ਰੂਰੀ ਸਮਝਿਆ ਜਾਂਦਾ ਸੀ। ਪ੍ਰਿੰਸੀਪਲ ਸਤਿਬੀਰ ਸਿੰਘ ਦੇ ਅਨੁਸਾਰ ਕਨ੍ਹਈਆ ਲਾਲ ਦਾ ਕਹਿਣਾ ਹੈ ਕਿ ਗੁਰੂ ਨਾਨਕ ਦੇਵ ਜੀ ਸਰਵਰ ਸੁਲਤਾਨ ਦੀ ਵੱਡੀ ਗੱਦੀ ਤੇ ਗਏ ਸਨ ਅਤੇ ਉਹਨਾਂ ਨੇ ਕਬਰ ਪੂਜਾ ਤੋਂ ਵਰਜਿਆ ਸੀ। ਇਕ ਇਹ ਹੀ ਕਾਰਨ ਹੋ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਕਰਤਾਰਪੁਰ ਛੱਡ ਕੇ ਖਡੂਰ ਸਾਹਿਬ ਜੋਤ ਜਗਾਉਣ ਲਈ ਹੁਕਮ ਕੀਤਾ ਹੋਵੇ। ਫਿਰ ਗੋਇੰਦਵਾਲ ਦੇ ਵਸ ਜਾਣ ਨਾਲ ਇਹਨਾਂ ਦੇ ਰਸੂਖ ਤੇ ਕਾਰੀ ਚੋਟ ਪਈ ਸੀ। ਨਿਗਾਹੇ ਜਾਣ ਲਈ ਦੁਆਬੇ ਨੂੰ ਗੋਇੰਦਵਾਲ ਤੋਂ ਹੀ ਹੋ ਕੇ ਜਾਣਾ ਪੈਂਦਾ ਸੀ। ਸ਼ਾਇਦ ਇਹੀ

ਕਾਰਨ ਸੀ ਕਿ ਇਹ ਸਭ ਸੋਚ ਵਿਚਾਰ ਕੇ ਹੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਦੇ ਨੇੜੇ ਹੀ ਤਰਨਤਾਰਨ ਨਗਰ ਵੀ ਵਸਾਇਆ ਸੀ।

ਭਾਈ ਮੰਝ ਜਿਨ੍ਹਾਂ ਦਾ ਅਸਲੀ ਨਾਂ 'ਤੀਰਥਾ' ਸੀ ਇਕ ਮੋਢੀ ਸੁਲਤਾਨੀਏ ਅਥਵਾ ਸਖੀ ਸਰਵਰ ਦੇ ਪੁਜਾਰੀ ਸਨ। ਗਿਆਨੀ ਗਿਆਨ ਸਿੰਘ ਅਨੁਸਾਰ ਮੰਝ ਰਾਜਪੂਤ ਨਿਗਾਹੇ ਸਰਵਰ ਪੀਰ ਦੀ ਯਾਤਰਾ ਜਮਾਤ ਨਾਲ ਲੈ ਕੇ ਕਰਨ ਜਾਇਆ ਕਰਦਾ ਸੀ। ਭਾਈ ਮਨੀ ਸਿੰਘ ਇਸ ਨੂੰ ਇਕ ਧਨਾਢ ਚੌਧਰੀ ਦਸਦੇ ਹਨ ਜਿਸਦੀ ਦੌਲਤ ਦੀਆਂ ਧੁੰਮਾਂ ਦੂਰ-ਦੂਰ ਤਕ ਪਈਆਂ ਹੋਈਆਂ ਸਨ। ਭਾਈ ਗੁਰਦਾਸ ਆਪਣੀ ਗਿਆਰ੍ਹਵੀਂ ਵਾਰ ਵਿਚ 'ਮੰਝ ਪੁਨੂੰ ਪਰਵਾਨ ਹੈ' ਲਿਖਕੇ ਇਸ ਨੂੰ ਪੁਨੂੰ ਜੱਟ ਕਹਿੰਦੇ ਹਨ। ਭਾਈ ਮੰਝ ਦਾ ਪਿੰਡ ਕੰਗ ਮਾਈ ਥਾਣਾਂ ਹਰਿਆਣਾ ਦੇ ਜ਼ਿਲਾ ਤੇ ਤਹਿਸੀਲ ਹੁਸ਼ਿਆਰਪੁਰ ਵਿਚ ਸੀ ਜੋ ਗੜ੍ਹਦੀਵਾਲਾ ਤੋਂ ਅਗਲਾ ਪਿੰਡ ਹੈ। *ਮਹਾਨ ਕੋਸ਼* ਅਨੁਸਾਰ ਭਾਈ ਮੰਝ ਗੁਰੂ ਅਰਜਨ ਦੇਵ ਜੀ ਦਾ ਇਕ ਅਨਿੰਨ ਸੇਵਕ ਸੀ ਜੋ ਪਹਿਲਾਂ ਸੁਲਤਾਨੀਆ ਸੀ ਤੇ ਗੁਰਬਾਣੀ ਦੇ ਅਸਰ ਨਾਲ ਇਕ ਕਰਤਾਰ ਦਾ ਉਪਾਸਕ ਬਣਿਆ ਸੀ। ਇਸ ਦੀ ਕੀਤੀ ਹੋਈ ਸੇਵਾ ਸਿੱਖਾਂ ਲਈ ਇਕ ਵੱਡਾ ਉਦਾਹਰਨ ਬਣ ਗਈ। ਮੰਝ ਚੰਦਰਵੰਸ਼ੀ ਰਾਜਪੂਤਾਂ ਦੀ ਇਕ ਜਾਤ ਹੈ। ਇਸ ਨੇ ਸਖੀ ਸਰਵਰ ਦੇ ਪ੍ਰਭਾਵ ਹੇਠ ਆ ਕੇ ਕਈ ਪੀਰਖਾਨੇ ਬਣਵਾਏ। ਇਸ ਦੀ ਇੰਨੀ ਚੜ੍ਹਤ ਸੀ ਕਿ ਜਿੱਧਰ ਜਾਂਦਾ 500 ਸੇਵਕ ਨਾਲ ਹੁੰਦੇ ਸਨ। *ਮਹਿਮਾ ਪ੍ਰਕਾਸ਼* ਦੀ ਸਾਖੀ ਨੰਬਰ ਸੱਤ ਇਹ ਦਸਦੀ ਹੈ ਕਿ ਗੁਰਬਾਣੀ ਦਾ ਕੀਰਤਨ ਸੁਣਕੇ ਇਹਨਾਂ ਦੇ ਮਨ ਵਿਚ ਗੁਰੂ ਅਰਜਨ ਦੇਵ ਜੀ ਨੂੰ ਮਿਲਣ ਦੀ ਇੱਛਾ ਜਾਗੀ। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ ਜਦ ਆਪਣੇ ਸੰਗ ਸਮੇਤ ਨਿਗਾਹੇ ਤੋਂ ਮੁੜ ਕੇ ਵਾਪਸ ਆਪਣੇ ਪਿੰਡ ਜਾ ਰਹੇ ਸਨ ਤਾਂ ਸ੍ਰੀ ਅੰਮ੍ਰਿਤਸਰ ਵਿਖੇ ਸੇਵਾ, ਰਹਿਣੀ-ਬਹਿਣੀ, ਕਥਨੀ-ਕਰਨੀ ਇਕ ਦੇਖ ਕੇ ਧਰਤੀ ਤੇ ਸਤਿਜੁਗ ਦਾ ਅਹਿਸਾਸ ਕੀਤਾ। ਸਿੱਖੀ ਦੀ ਦਾਤ ਜਦੋਂ ਸਾਥੀਆਂ ਸਮੇਤ ਗੁਰੂ ਅਰਜਨ ਦੇਵ ਜੀ ਤੋਂ ਮੰਗੀ ਤਾਂ ਗੁਰੂ ਜੀ ਨੇ ਕਿਹਾ: ਸਿੱਖ ਹੋਣਾ ਸਹਿਲਾ ਨਹੀਂ। ਸਿੱਖੀ ਵਾਲ ਨਾਲੋਂ ਬਾਰੀਕ ਅਤੇ ਖੰਡੇ ਦੀ ਧਾਰ ਨਾਲੋਂ ਤਿੱਖੀ ਹੈ। ਸਿੱਖੀ ਦਾ ਮੂਲ ਨਿਮ੍ਰਤਾ ਹੈ। ਤੂੰ ਸਰਵਰ ਨੂੰ ਆਪਣਾ ਪੀਰ ਬਣਾਇਆ ਹੋਇਆ ਹੈ। ਉਸ ਦਾ ਰਾਹ ਸੌਖਾ ਹੈ। ਇਥੇ ਲੋਕ ਲਾਜ ਤਜਣੀ ਪਵੇਗੀ। ਹੋ ਸਕਦਾ ਹੈ, ਇਹ ਸਭ ਚੌਧਰਪੁਣਾ ਵੀ ਨਾਂਹ ਰਹੇ। ਜਦੋਂ ਮੰਝ ਨੇ ਹਠ ਕੀਤਾ ਤਾਂ ਆਪ ਜੀ ਨੇ ਭਾਵ ਪੂਰਤ ਬਚਨ ਕੀਤੇ: 'ਪੁਰਖਾ, ਸਿੱਖੀ ਤੇ ਸਿੱਖੀ ਨਹੀਂ ਟਿਕਦੀ'।

ਮੰਝ ਨੇ ਰਮਜ਼ ਪਛਾਣ ਕੇ ਪਿੰਡ ਪੁਜ ਕੇ ਪਹਿਲਾਂ ਪੀਰਖਾਨਾ ਢਾਹਿਆ ਅਤੇ ਧਰਮਸਾਲ ਦੀ ਉਸਾਰੀ ਅਰੰਭ ਕਰ ਦਿੱਤੀ। ਪਿੰਡ ਵਾਸੀ ਵਿਰੋਧੀ ਹੋ ਗਏ। ਕੁੱਝ ਨੇ ਡਰਾਇਆ ਕਿ ਪੀਰਖਾਨਾ ਢਾਹੁਣ ਤੇ ਉਸ ਤੇ ਬਿਪਤਾਵਾਂ ਦੇ ਪਹਾੜ ਗਿਰਨਗੇ। ਸੰਜੋਗ ਅਜਿਹਾ ਬਣਿਆ ਕਿ ਉਸ ਦਾ ਮਾਲ ਡੰਗਰ ਮਰਨਾ ਸ਼ੁਰੂ ਹੋ ਗਿਆ ਪਰ ਭਾਈ ਜੀ ਦੀ

ਸੁਰਤਿ ਅਕਾਲ ਪੁਰਖ ਵਿਚ ਲੱਗੀ ਰਹੀ। ਚੌਧਰੀ ਦਾ ਚੌਧਰੀਪੁਣਾ ਵੀ ਖੋਹ ਲਿਆ ਗਿਆ ਪਰ ਭਾਈ ਜੀ ਫਿਰ ਵੀ ਦ੍ਰਿੜ ਚਿੱਤ ਰਹੇ। ਲੋਕਾਂ ਸਾਮ੍ਹਣੇ ਆਪਣੀਆਂ ਤਕਲੀਫ਼ਾਂ ਬਾਰੇ ਕਦੇ ਗੱਲ ਨਹੀਂ ਕੀਤੀ। ਲੋਕਾਂ ਨੂੰ ਇਹ ਹੀ ਕਹਿੰਦੇ ਰਹੇ, ਰੁਕਾਵਟਾਂ ਹਟ ਰਹੀਆਂ ਹਨ। ਆਤਮਾ ਦੀ ਖੁਰਾਕ ਕੀਰਤਨ ਤੇ ਸ਼ਬਦ ਵਿਚਾਰ ਹੈ। ਆਰਥਿਕ ਸੰਕਟ ਵਧਦਾ ਗਿਆ; ਘਰ ਖਾਣ ਲਈ ਕੁੱਝ ਨ ਰਿਹਾ; ਘਾਹ ਵੇਚ ਕੇ ਗੁਜ਼ਾਰਾ ਕਰਦੇ ਰਹੇ। ਹੁਣ ਸ੍ਰੀ ਅੰਮ੍ਰਿਤਸਰ ਵੱਲ ਚਲ ਪਏ। ਲੋਕ-ਲਾਜ, ਮਾਨ, ਅਭਿਮਾਨ ਤਜਕੇ ਸੇਵਾ ਵਿਚ ਜੁਟ ਗਏ। ਸਵੇਰੇ ਕਥਾ ਅਤੇ ਕੀਰਤਨ ਸੁਣਨ ਉਪਰੰਤ ਗੁਰੂ ਮਹਾਰਾਜ ਦੇ ਘੋੜਿਆਂ ਲਈ ਘਾਹ ਖੋਤਰ ਕੇ ਲਿਆਉਂਦੇ। ਫਿਰ ਜੰਗਲਾਂ ਵਿਚ ਲੰਗਰ ਲਈ ਲਕੜੀਆਂ ਕਟ ਕੇ ਲੈ ਆਉਣ ਲਈ ਤੁਰ ਜਾਂਦੇ। ਪ੍ਰਸ਼ਾਦਾ ਲੰਗਰ ਤੋਂ ਛਕ ਲੈਂਦੇ। ਕੁੱਝ ਦਿਨ ਇਸ ਤਰ੍ਹਾਂ ਚਲਣ ਤੋਂ ਬਾਅਦ ਇਕ ਦਿਨ ਗੁਰੂ ਜੀ ਨੇ ਭਾਈ ਸਾਹਿਬ ਤੋਂ ਪੁੱਛ ਹੀ ਲਿਆ ਕਿ ਪ੍ਰਸ਼ਾਦਾ ਕਿੱਥੋਂ ਖਾਂਦੇ ਹੋ? ਭਾਈ ਮੰਝ ਨੇ ਦਸਿਆ ਕਿ ਲੰਗਰ ਵਿਚੋਂ ਪ੍ਰਸ਼ਾਦਾ ਛਕਦਾ ਹਾਂ। ਗੁਰੂ ਜੀ ਨੇ ਸੁਭਾਵਿਕ ਜਹੇ ਲਹਿਜੇ ਵਿਚ ਕਿਹਾ: 'ਇਹ ਤਾਂ ਫਿਰ ਮਜ਼ਦੂਰੀ ਹੀ ਹੋਈ'। ਭਾਈ ਜੀ ਨੇ ਗੁਰੂ ਦੇ ਲਫ਼ਜ਼ਾਂ ਦੇ ਮਰਮ ਨੂੰ ਸਮਝਿਆ ਅਤੇ ਜੰਗਲ ਤੋਂ ਲਕੜੀ ਲਿਆਉਣ ਪਸਚਾਤ ਆਪਣੀ ਰੋਟੀ ਲਈ ਰਾਤ ਨੂੰ ਪੀਹਣ ਕਰਕੇ ਜੋ ਮਜ਼ਦੂਰੀ ਮਿਲਦੀ ਉਸ ਨਾਲ ਗੁਜ਼ਾਰਾ ਕਰਨ ਲਗੇ। ਭਾਈ ਸਾਹਿਬ ਦੀ ਇਹ ਕਰੜੀ ਘਾਲਣਾ ਕਈਆਂ ਲਈ ਉਦਾਹਰਨ ਬਣਨ ਲੱਗੀ।

ਭਾਈ ਸੰਤੋਖ ਸਿੰਘ ਦੇ *ਗੁਰ ਪ੍ਰਤਾਪ ਸੂਰਜ ਗ੍ਰੰਥ* (ਰਾਸਿ 2, ਅੰਸੂ 44) ਅਨੁਸਾਰ ਭਾਈ ਮੰਝ ਨੂੰ ਗੁਰੂ ਅਰਜਨ ਦੇਵ ਜੀ ਨੇ ਸਮਝਾਇਆ ''ਮੰਝ ਸਿੱਖ ਹੋ ਕੇ ਤੂੰ ਕੀ ਖਟਿਆ? ਸਗੋਂ ਆਪਣਾ ਸਭ ਕੁੱਝ ਤੂੰ ਗਵਾ ਲਿਆ ਹੈ। ਤੇਰੀਆਂ ਗਾਵਾਂ ਮੱਝਾਂ ਲੁਟੀਆਂ ਗਈਆਂ ਹਨ। ਤੇਰੇ ਸਾਰੇ ਸਰੀਕੇ ਬਿਰਾਦਰੀ ਵਾਲੇ ਇਹ ਕਹਿੰਦੇ ਹਨ ਕਿ ਕਿਉਂਕਿ ਤੂੰ ਸਖੀ ਸਰਵਰ ਦੀ ਮਾਨਤਾ ਛੱਡ ਦਿੱਤੀ ਹੈ ਇਸ ਲਈ ਤੇਰੇ ਉਪਰ ਇਹ ਮੁਸੀਬਤ ਪਈ ਹੈ। ਤੂੰ ਜਿਹੜਾ ਪੀਰਖਾਨਾ ਢਾਹ ਦਿੱਤਾ ਸੀ ਉਹੀ ਹੁਣ ਤੇਰੇ ਗਲ ਪੈ ਗਿਆ ਹੈ। ਘਰ ਦੀ ਸੰਪਤੀ ਬਿਲਕੁਲ ਹੀ ਖਤਮ ਹੋ ਗਈ ਹੈ ਅਤੇ ਤੇਰਾ ਘਰ ਬਾਰ ਉਜੜ ਗਿਆ ਹੈ। ਤੂੰ ਵਾਪਸ ਚਲਾ ਜਾ ਅਤੇ ਕੋਈ ਚਾਰਾ-ਜੋਈ ਕਰਕੇ ਆਪਣੇ ਉਸ ਪੀਰ ਨੂੰ ਮਨਾ ਲੈ''। ਭਾਈ ਮੰਝ ਨੇ ਹੱਥ ਜੋੜ ਕੇ ਆਖਿਆ ਕਿ ''ਮੈਂ ਅਜਿਹੇ ਸਤਿਨਾਮ ਰੂਪੀ ਸ਼ੁਭ ਧਨ ਦੀ ਕਮਾਈ ਕਰ ਲਈ ਹੈ ਜਿਸਨੂੰ ਨਾ ਤਾਂ ਕੋਈ ਹਾਕਮ ਖੋਹ ਸਕਦਾ ਹੈ ਅਤੇ ਨਾ ਹੀ ਕੋਈ ਚੋਰ ਚੁਰਾ ਸਕਦਾ ਹੈ। ਇਹ ਨਾ ਪਾਣੀ ਵਿਚ ਗਲ ਸਕਦਾ ਹੈ ਅਤੇ ਨਾ ਹੀ ਅਗਨੀ ਇਸ ਨੂੰ ਸਾੜ ਸਕਦੀ ਹੈ। ਇਸ ਨੂੰ ਜਿਨਾਂ ਵੀ ਵੰਡੋ ਇਹ ਘਟਦਾ ਨਹੀਂ ਅਤੇ ਮੌਤ ਸਮੇਂ ਇਹ ਹੀ ਸਹਾਇਕ ਸਿੱਧ ਹੁੰਦਾ ਹੈ। ਇਹੀ ਰਾਤ ਦਿਨ ਮੈਂ ਹਿਰਦੇ ਵਿਚ ਸੰਭਾਲੀ ਰਖਿਆ ਹੈ। ਮੈਨੂੰ ਤਾਂ ਸਗੋਂ ਇਹ ਪਛਤਾਵਾ ਹੈ ਕਿ ਮੈਂ ਆਪਣੀ ਲੰਮੀ ਉਮਰ

ਤਕ ਇਸ ਨੂੰ ਵਿਸਾਰੀ ਰਖਿਆ ਹੈ।" ਇਸ ਤਰ੍ਹਾਂ ਗੁਰੂ ਜੀ ਅੱਗੇ ਬੰਦਨਾ ਕਰਕੇ ਭਾਈ ਮੰਝ ਚਲਿਆ ਗਿਆ ਅਤੇ ਗੁਰੂ ਜੀ ਮਨ ਹੀ ਮਨ ਬਹੁਤ ਪ੍ਰਸੰਨ ਹੋਏ।

ਇਕ ਦਿਨ ਭਾਈ ਮੰਝ ਜੀ ਲਕੜਾਂ ਲੈਣ ਲਈ ਜੰਗਲ ਵਿਚ ਗਏ ਅਤੇ ਉਹਨਾਂ ਨੇ ਲਕੜਾਂ ਦੀ ਪੰਡ ਬੰਨਕੇ ਅੰਮ੍ਰਿਤਸਰ ਵਲ ਨੂੰ ਚਾਲੇ ਪਾਏ ਹੀ ਸਨ ਕਿ ਜ਼ੋਰ ਦੀ ਹਨੇਰੀ ਝੁਲਣ ਲੱਗੀ। ਭਾਈ ਜੀ ਸਹਿਜੇ-ਸਹਿਜੇ ਕਦਮ ਪੁਟਦੇ ਹੋਏ ਅਗਾਂਹ ਵਧਣ ਲਗੇ। ਤਰਕਾਲਾਂ ਪੈ ਗਈਆਂ ਅਤੇ ਹਨੇਰੀ ਨੇ ਝੱਖੜ ਦਾ ਰੂਪ ਲੈ ਲਿਆ। ਭਾਈ ਸਾਹਿਬ ਰਾਹ ਖੁੰਝ ਗਏ ਅਤੇ ਸੁਲਤਾਨਵਿੰਡ ਲਾਗੇ ਘਟ ਪਾਣੀ ਵਾਲੇ ਇਕ ਖੂਹ ਵਿਚ ਜਾ ਡਿੱਗੇ। ਖੂਹ ਵਿਚ ਡਿਗਣ ਤੇ ਵੀ ਉਹਨਾਂ ਆਪਣੇ ਨਾਲੋਂ ਲਕੜਾਂ ਦੀ ਸੰਭਾਲ ਵਧੇਰੇ ਰੱਖੀ ਅਤੇ ਗਿੱਲੀਆਂ ਹੋਣੋਂ ਬਚਾਈ ਰਖਿਆ ਅਤੇ ਨਾਲ ਹੀ ਨਾਲ ਉੱਚੀ-ਉੱਚੀ ਬਾਣੀ ਪੜ੍ਹਨ ਲੱਗ ਪਏ। ਇਧਰ ਅੰਮ੍ਰਿਤਸਰ ਚਿੰਤਾ ਹੋਣ ਲਗ ਪਈ ਕਿ ਭਾਈ ਸਾਹਿਬ ਲਕੜਾਂ ਲੈ ਕੇ ਕਿਉਂ ਨਹੀਂ ਪੁੱਜੇ; ਕਿਧਰੇ ਤੂਫਾਨ ਦੀ ਲਪੇਟ ਵਿਚ ਨਾ ਆ ਗਏ ਹੋਣ। ਕਾਫ਼ੀ ਰਾਤ ਪਏ ਜਦ ਖੋਜੀਆਂ ਨੇ ਖੂਹ ਵਿਚੋਂ ਬਾਣੀ ਦੀ ਆਵਾਜ਼ ਸੁਣੀ ਤਾਂ ਫੌਰਨ ਗੁਰੂ ਵਲ ਕੁੱਝ ਬੰਦਿਆਂ ਨੂੰ ਦੌੜਾਇਆ। ਗੁਰੂ ਫੌਰਨ ਨੰਗੇ ਪੈਰੀਂ ਹੀ ਖੂਹ ਵਲ ਦੌੜ ਉਠੇ। ਰੱਸੇ ਲਏ ਗਏ। ਉੱਤੋਂ ਆਵਾਜ਼ ਦਿੱਤੀ ਗਈ ਕਿ ਭਾਈ ਜੀ ਲਕੜੀ ਸੁੱਟ ਦੇਵੋ ਅਤੇ ਰੱਸੇ ਰਾਹੀਂ ਬਾਹਰ ਆ ਜਾਵੋ। ਭਾਈ ਮੰਝ ਨੇ ਉੱਤਰ ਦਿੱਤਾ ਕਿ ਸੁੱਕੀ ਲਕੜੀ ਨਾਲ ਗੁਰੂ ਕਾ ਲੰਗਰ ਪਕਣਾ ਹੈ ਇਸ ਲਈ ਪਹਿਲਾਂ ਲਕੜਾਂ ਖਿਚ ਲਓ ਫਿਰ ਮੈਂ ਬਾਹਰ ਆ ਜਾਵਾਂਗਾ। ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿਚ ਭਾਈ ਜੀ ਕਹਿੰਦੇ ਹਨ- 'ਯਹ ਤਨ ਭੀਗਐ ਬਿਗਰਤ ਨਾਹੀ। ਲਕਰੀ ਭੀਗੀ ਜਰ ਹੈ ਨਾਹੀਂ'। ਬਾਹਰ ਨਿਕਲ ਕੇ ਗੁਰੂ ਅਰਜਨ ਦੇਵ ਜੀ ਨੂੰ ਵੇਖ ਭਾਈ ਮੰਝ ਚਰਨਾਂ ਪਰ ਢਹਿ ਪਏ। ਗੁਰੂ ਜੀ ਨੇ ਚੁੱਕ ਕੇ ਭਾਈ ਮੰਝ ਨੂੰ ਸੀਨੇ ਨਾਲ ਲਾ ਲਿਆ ਅਤੇ ਕਿਹਾ- ਭਾਈ, ਤੇਰੀ ਘਾਲ ਥਾਇ ਪਈ ਹੈ ਜੋ ਚਾਹੋ ਮੰਗ ਲਉ। ਭਾਈ ਜੀ ਨੇ ਨਿਮਰਤਾ ਪੂਰਬਕ ਕਿਹਾ: ਮਹਾਰਾਜ ਜੋ ਕੁਝ ਤੁਸਾਂ ਦੇਣਾ ਹੈ ਤੁਸੀਂ ਦੇ ਰਹੇ ਹੋ ਪਰ ਜੇ ਹੋਰ ਕੁਝ ਦੇਣਾ ਹੈ ਤਾਂ ਇਹ ਦੇਵੋ ਕਿ ਬਿਰਤੀ ਵਿਚ ਮੰਗਣ ਦਾ ਵਿਚਾਰ ਹੀ ਨਾ ਆਵੇ। ਤੁਹਾਨੂੰ ਮਿਹਰ ਵਿਚ ਆਇਆ ਵੇਖਕੇ ਇਕ ਬੇਨਤੀ ਕਰਦਾ ਹਾਂ ਕਿ ਸਮਾਂ ਕਲਯੁਗ ਦਾ ਹੈ, ਸਿੱਖਾਂ ਦੀ ਇਤਨੀ ਕਰੜੀ ਪ੍ਰੀਖਿਆ ਨਾ ਲਿਉ। "ਭਾਈ ਜੀ", ਗੁਰੂ ਨੇ ਕਿਹਾ, 'ਸਿੱਖਾਂ ਲਈ ਸਭ ਕੁਝ ਦਿੱਤਾ, ਸੋਨਾ ਮਿੱਟੀ ਨਾਲ ਲਿਬੜਿਆ ਹੋਵੇ ਤਾਂ ਅਗਨੀ ਵਿਚ ਪਾ ਕੇ ਉਸ ਨੂੰ ਸ਼ੁੱਧ ਕੁੰਦਨ ਬਣਾਇਆ ਜਾਂਦਾ ਹੈ ਤਾਂ ਹੀ ਉਹ ਕਸਵੱਟੀ ਤੇ ਪੂਰਾ ਉਤਰਦਾ ਹੈ।' ਭਾਈ ਜੀ ਤੁਸੀਂ ਆਪਣੇ ਲਈ ਕੁੱਝ ਨਹੀਂ ਮੰਗਿਆ। ਭਾਈ ਜੀ ਨੇ ਬੇਨਤੀ ਕੀਤੀ, 'ਗੁਰਦੇਵ ਮੈਨੂੰ ਸਿਦਕ ਦਾਨ ਦੇ ਕੇ ਕਿਰਤਾਰਥ ਕਰੋ'। ਇਹ ਕਹਿ ਕੇ ਭਾਈ ਜੀ ਮੁੜ ਗੁਰੂ ਚਰਨਾਂ ਨਾਲ

ਲਿਪਟ ਗਏ। *ਸੂਰਜ ਪ੍ਰਕਾਸ਼* ਅਨੁਸਾਰ ਗੁਰੂ ਜੀ ਨੇ ਉਸ ਸਮੇਂ ਇਹ ਵਾਕ ਉਚਾਰਿਆ–

ਮੰਞ ਪਿਆਰਾ ਗੁਰੂ ਕੋ ਗੁਰ ਮੰਞ ਪਿਆਰਾ।
ਮੰਞ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ।

ਭਾਈ ਮੰਝ ਦੀ ਘਾਲਣਾ ਨੇ ਉਸਦੀ ਬਿਰਤੀ ਨੂੰ ਉਚੇਰਾ ਬਣਾ ਦਿੱਤਾ ਅਤੇ ਬਾਅਦ ਵਿਚ ਗੁਰੂ ਜੀ ਨੇ ਉਸ ਨੂੰ ਦੁਆਬੇ ਵਿਚ ਪ੍ਰਚਾਰ ਕਰਨ ਹਿਤ ਨਿਯਤ ਕੀਤਾ। ਇਸ ਮਹਾਤਮਾ ਨੇ ਇਲਾਕੇ ਵਿਚ ਐਸਾ ਲੰਗਰ ਚਲਾਇਆ ਕਿ ਦੂਰ-ਦੂਰ ਤਕ ਧੁੰਮਾਂ ਪੈ ਗਈਆਂ। ਨਾਮ ਦੇ ਇਤਨੇ ਛੱਟੇ ਮਾਰੇ ਕਿ ਗੁਰੂ ਨਾਨਕ ਦੀ ਤਸੱਵਰ ਕੀਤੀ ਹੋਈ ਘਰ-ਘਰ ਅੰਦਰ ਧਰਮਸਾਲ ਸਥਾਪਿਤ ਹੋ ਗਈ। ਜਦੋਂ ਗੁਰੂ ਅਰਜਨ ਦੇਵ ਜੀ ਦੁਆਬੇ ਵਲ ਪ੍ਰਚਾਰ ਹਿਤ ਗਏ ਤਾਂ ਉਹ ਉਚੇਚੇ ਤੌਰ ਭਾਈ ਮੰਝ ਪਾਸ ਪੁੱਜੇ। ਭਾਈ ਬਹਲੋ ਮਾਲਵਾ, ਭਾਈ ਮੰਝ ਦੁਆਬ ਅਤੇ ਚੌਧਰੀ ਲੰਗਾਹ ਮਾਝੇ ਵਿਚ ਸਿੱਖੀ ਦੇ ਥੰਮ ਸਨ।

*ਤੁਜ਼ਕ-ਇ-ਜਹਾਂਗੀਰੀ* ਵਿਚ ਇਸ ਤੱਥ ਦੇ ਸਪਸ਼ਟ ਸੰਕੇਤ ਹਨ ਕਿ ਹਿੰਦੂ ਤਾਂ ਹਿੰਦੂ, ਮੁਸਲਮਾਨ ਵੀ ਗੁਰੂ ਸਾਹਿਬਾਨ ਦੀ ਚਲਾਈ ਸਿੱਖ ਲਹਿਰ ਦੇ ਤਤਕਾਲੀਨ ਮੋਢੀ ਗੁਰੂ ਅਰਜਨ ਦੇਵ ਜੀ ਦੇ ਦਸੇ ਮਾਰਗ ਨੂੰ ਉੱਤਮ ਮੰਨ ਕੇ ਇਸ ਵਲ ਖਿੱਚੇ ਚਲੇ ਆ ਰਹੇ ਸਨ। ਸਖੀ ਸਰਵਰ ਦੇ ਪੁਜਾਰੀਆਂ ਨੂੰ ਸਿੱਖੀ ਨਾਲ ਜੋੜੀ ਰਖਣ ਲਈ ਥਾਂ-ਥਾਂ ਤੇ ਧਰਮਸ਼ਾਲਾਵਾਂ, ਵਿਦਿਅਕ ਸੰਸਥਾਵਾਂ ਅਤੇ ਲੋਕਾਂ ਦੀ ਦਵਾਈ-ਦਾਰੂ ਨਾਲ ਦੇਖ ਭਾਲ ਕਰਨ ਵਾਲੇ ਕੇਂਦਰਾਂ ਦੀ ਜ਼ਰੂਰਤ ਸੀ। ਅਜਿਹਾ ਕਰਕੇ ਹੀ ਲੋਕਾਂ ਨੂੰ ਅੰਧ ਵਿਸ਼ਵਾਸਾਂ, ਟੂਣੇ ਤਵੀਤਾਂ ਅਤੇ ਮਨੋ ਕਲਪਿਤ ਦੇਵੀ ਦੇਵਤਿਆਂ ਦੀਆਂ ਪੂਜਾ-ਅਰਚਨਾ ਲਈ ਕੀਤੇ ਜਾਣ ਵਾਲੇ ਕਰਮਕਾਂਡਾਂ ਤੋਂ ਬਚਾਇਆ ਜਾ ਸਕਦਾ ਸੀ। ਹਰਿਮੰਦਰ ਦੀ ਸਥਾਪਨਾ ਅਤੇ ਸ਼ਹਿਰ ਦੀ ਆਬਾਦੀ ਦੇ ਕੰਮ ਤੋਂ ਥੋੜਾ ਵਿਹਲ ਜਦੋਂ ਨਿਕਲਿਆ ਤਾਂ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਸੇਵਕਾਂ ਨੂੰ ਖੁਦ ਮਿਲਣ ਲਈ ਮਾਝੇ-ਦੁਆਬੇ ਦੇ ਰਟਨ ਦਾ ਪ੍ਰੋਗਰਾਮ ਉਲੀਕਿਆ। ਅੰਮ੍ਰਿਤਸਰੋਂ ਚਲ ਕੇ ਗੁਰੂ ਜੀ ਜੰਡਿਆਲਾ ਵਿਖੇ ਭਾਈ ਹਿੰਦਾਲ ਕੋਲ ਪਹੁੰਚੇ ਜਿਹੜੇ ਕਿ ਗੁਰੂ ਅਮਰਦਾਸ ਜੀ ਦੇ ਲੰਗਰ ਵਿਚ ਵੀ ਸੇਵਾ ਕਰਦੇ ਸਨ ਅਤੇ ਗੁਰੂ ਜੀ ਨੇ ਉਹਨਾਂ ਨੂੰ ਮੰਜੀ ਦੀ ਬਖਸ਼ਿਸ਼ ਕੀਤੀ ਸੀ। ਜੰਡਿਆਲੇ ਤੋਂ ਖਡੂਰ ਸਾਹਿਬ ਬਾਬਾ ਦਾਤੂ ਅਤੇ ਦਾਸੂ ਨੂੰ ਮਿਲਦੇ ਹੋਏ ਬਾਬਾ ਮੋਹਨ ਜੀ ਪਾਸ ਖਡੂਰ ਸਾਹਿਬ ਤੋਂ ਗੋਇੰਦਵਾਲ ਪੁਜੇ ਜਿਥੇ ਬਾਬਾ ਮੋਹਰੀ ਜੀ ਨੇ ਵੀ ਆਪ ਜੀ ਨੂੰ ਮਿਲ ਕੇ ਅਪਾਰ ਪ੍ਰਸੰਨਤਾ ਪ੍ਰਗਟ ਕੀਤੀ। ਹੁਣ ਸਖੀ ਸਰਵਰ ਦੇ ਪੀਰਖਾਨੇ ਟੁੱਟ ਰਹੇ ਸਨ ਅਤੇ ਪੁਜਾਰੀ ਸਿੱਖੀ ਜੀਵਨ ਅਪਨਾ ਰਹੇ ਸਨ। ਖਾਨਪੁਰ ਵੀ ਏਸੇ ਤਰ੍ਹਾਂ ਦਾ ਇਕ ਕੇਂਦਰ ਸੀ ਜਿਥੇ ਗੁਰੂ ਜੀ ਦੀ ਬਹੁਤ ਆਉਭਗਤ ਨ ਹੋਈ। ਗੁਰੂ ਜੀ ਸ਼ਾਂਤ ਚਿੱਤ ਹੋ ਕੇ ਵਿਚਰਦੇ ਰਹੇ ਤੇ ਉਥੋਂ ਖਾਰਾ ਪਿੰਡ ਵਿਖੇ ਆ ਪਹੁੰਚੇ। ਉਥੋਂ ਦੇ ਕੁਦਰਤੀ ਵਾਯੂਮੰਡਲ ਤੋਂ ਗੁਰੂ ਜੀ ਬਹੁਤ ਪ੍ਰਭਾਵਿਤ

ਹੋਏ ਅਤੇ ਆਪ ਜੀ ਨੇ ਇਕ ਸਰੋਵਰ, ਧਰਮਸ਼ਾਲਾ ਉਸਾਰਨ ਅਤੇ ਨਗਰ ਵਸਾਉਣ ਦਾ ਫੈਸਲਾ ਕੀਤਾ। ਜ਼ਮੀਨ ਮੁਲ ਤਾਰ ਕੇ ਲੈ ਲਈ ਗਈ ਅਤੇ ਤਰਨਤਾਰਨ ਸਰੋਵਰ ਦੀ ਨੀਂਹ ਰਖ ਦਿੱਤੀ ਗਈ। ਇਸ ਸਰੋਵਰ ਦੀ ਵਿਉਂਤਬੰਦੀ ਸ੍ਰੀ ਅੰਮ੍ਰਿਤਸਰ ਦੇ ਸਰੋਵਰ ਨਾਲੋਂ ਵੀ ਵੱਡੀ ਸੀ ਅਤੇ ਇਸ ਨੂੰ ਇੰਨਾ ਵੱਡਾ ਬਣਾਉਣ ਦਾ ਵਿਚਾਰ ਕੀਤਾ ਗਿਆ ਕਿ ਇਕੋ ਸਮੇਂ ਹਜ਼ਾਰਾਂ-ਲੱਖਾਂ ਲੋਕ ਇਸ਼ਨਾਨ ਕਰ ਸਕਣ। ਸਰੋਵਰ ਨੂੰ ਪਕਿਆਂ ਕਰਨ ਲਈ ਗੁਰੂ ਜੀ ਨੇ ਉਚੇਚਾ ਇੱਟਾਂ ਦਾ ਭੱਠਾ(ਆਵਾ)ਲਗਾਇਆ। ਜਦੋਂ ਡੇਢ ਬਾਹੀ ਪੱਕੀ ਹੋ ਗਈ ਤਾਂ ਇਲਾਕੇ ਦੇ ਅਹਿਲਕਾਰ ਅਮਾਨਤ ਖਾਂ ਨੇ ਪੱਕੀਆਂ ਅਤੇ ਵਧੀਆਂ ਇੱਟਾਂ ਵੇਖ ਕੇ ਸਿੱਖਾਂ ਪਾਸੋਂ ਜ਼ਬਰਦਸਤੀ ਖੋਹ ਲਈਆਂ। ਗੁਰੂ ਜੀ ਨੂੰ ਪਤਾ ਲਗਾ ਤਾਂ *ਸੂਰਜ ਪ੍ਰਕਾਸ਼* ਅਨੁਸਾਰ ਉਹਨਾਂ ਇਹ ਹੀ ਕਿਹਾ ਕਿ ਜਿਸ ਥਾਂ ਦੀ ਵਸਤ ਹੈ ਉਥੇ ਹੀ ਲੱਗੇਗੀ। ਸੰਨ 1766 ਵਿਚ ਭਾਈ ਖੁਸ਼ਹਾਲ ਸਿੰਘ ਫੈਜ਼ਲਪੁਰੀਏ ਦੇ ਪੁੱਤਰ ਸਰਦਾਰ ਬੁੱਧ ਸਿੰਘ ਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਨੇ ਗੁਰੂ ਜੀ ਦੇ ਵਾਕ ਪੂਰੇ ਕੀਤੇ ਅਤੇ ਨੂਰਦੀਨ ਦੀ ਸਰਾਂ ਦੀਆਂ ਨੀਂਹਾਂ ਵਿਚ ਲੱਗੀਆਂ ਉਹੀ ਇੱਟਾਂ ਪੁਟ ਕੇ ਸਰੋਵਰ ਦੀਆਂ ਪਰਕਰਮਾਂ ਵਿਚ ਲਾ ਦਿੱਤੀਆਂ। ਮਹਾਰਾਜਾ ਰਣਜੀਤ ਸਿੰਘ ਨੇ ਬਾਕੀ ਪਰਕਰਮਾ ਪੂਰੀ ਕਰਾਈ ਅਤੇ ਇਕ ਮੁਨਾਰਾ ਵੀ ਬਣਾਇਆ।

ਇਸ ਸਰੋਵਰ ਅਤੇ ਇਸਦੇ ਚਾਰੇ ਪਾਸੇ ਵਸਾਏ ਸ਼ਹਿਰ ਦਾ ਨਾਂ ਤਰਨਤਾਰਨ ਰਖਿਆ ਗਿਆ। ਇਥੇ ਗੁਰੂ ਅਰਜਨ ਦੇਵ ਜੀ ਨੇ ਪਹਿਲਾ ਕੋਹੜੀਘਰ ਸਥਾਪਿਤ ਕੀਤਾ ਜਿਥੇ ਕੋਹੜੀਆਂ ਦੇ ਇਲਾਜ ਦਾ ਪ੍ਰਬੰਧ ਕੀਤਾ ਗਿਆ ਸੀ। ਹੁਣ ਬੀਮਾਰਾਂ ਨੇ ਰੋਗ ਨਵਿਰਤੀ ਲਈ ਏਥੇ ਆਉਣਾ ਸ਼ੁਰੂ ਕਰ ਦਿੱਤਾ ਅਤੇ ਚੜ੍ਹਦੇ ਪਾਸੇ ਥੋੜੀ ਜਿਹੀ ਵਾਟ ਤੇ ਪਖੋਕੇ ਦੇ ਸਖੀ ਸਰਵਰ ਢੱਤੇ ਦੇ ਪੀਰ ਖਾਨੇ ਤੇ ਰੌਣਕ ਘਟਣ ਲਗ ਪਈ। ਤਰਨਤਾਰਨ ਦੀ ਉਸਾਰੀ ਅਤੇ ਵਸੇਬੇ ਉੱਤੇ ਪੰਜ ਸਾਲ ਦਾ ਸਮਾਂ ਲੱਗਾ ਅਤੇ ਇਹਨਾਂ ਪੰਜਾਂ ਸਾਲਾਂ ਵਿਚ ਤਰਨਤਾਰਨ, ਸ੍ਰੀ ਅੰਮ੍ਰਿਤਸਰ ਤੋਂ ਬਾਅਦ ਦੂਜਾ ਪ੍ਰਮੁਖ ਕੇਂਦਰ ਬਣ ਗਿਅ। ਇਥੋਂ ਹੀ ਪ੍ਰਚਾਰ ਹਿਤ ਗੁਰੂ ਸਾਹਿਬ ਰਮਦਾਸ ਪੁੱਜੇ ਜਿਹੜਾ ਕਿ ਬਾਬਾ ਬੁੱਢਾ ਜੀ ਦਾ ਜਨਮ ਸਥਾਨ ਸੀ। ਪ੍ਰਚਾਰ ਕਾਰਜ ਵਿਚ ਗੁਰੂ ਅਰਜਨ ਦੇਵ ਜੀ ਦਾ ਪ੍ਰਮੁਖ ਮਿਸ਼ਨ ਪ੍ਰਭੂ ਨਾਮ ਦੀ ਮਹਿਮਾ ਦਾ ਪ੍ਰਚਾਰ ਕਰਨਾ, ਸਗਨਾਂ ਅਪਸਗਨਾਂ ਦੇ ਵਿਚਾਰ ਤੋਂ ਲੋਕਾਂ ਨੂੰ ਹਟਾਉਣਾ ਅਤੇ ਇਹ ਸਮਝਾਉਣਾ ਸੀ ਕਿ ਪਰਮਾਤਮਾ ਦਾ ਨਾਂ ਸਾਰੇ ਜਪਾਂ, ਤਪਾਂ, ਪੁੰਨ ਦਾਨ ਤੋਂ ਉਪਰ ਹੈ ਅਤੇ ਇਸ ਦਾ ਸਿਮਰਨ ਕਰਨ ਨਾਲ ਹੀ ਵਿਅਕਤੀ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਗੁਰੂ ਅਰਜਨ ਦੇਵ ਜੀ ਨੂੰ ਬਾਬਾ ਸ੍ਰੀ ਚੰਦ ਦਾ ਪਤਾ ਲਗਾ ਕਿ ਉਹ ਹੁਣ ਅਤਿਅੰਤ ਬਿਰਧ ਹਨ ਅਤੇ ਬਾਰਠ ਵਿਖੇ ਨਿਵਾਸ ਕਰ ਰਹੇ ਹਨ। ਨਿਮਰਤਾ ਪੂਰਬਕ ਗੁਰੂ ਜੀ ਉਹਨਾਂ ਨੂੰ ਮਿਲਣ ਗਏ ਅਤੇ ਉਹਨਾਂ ਦੀ ਪ੍ਰਸੰਨਤਾ ਪ੍ਰਾਪਤ ਕੀਤੀ।

ਦੁਆਬੇ ਵਿਚ ਗੁਰੂ ਅਰਜਨ ਦੇਵ ਜੀ ਨੇ ਸੁਲਤਾਨਪੁਰ ਲੋਧੀ, ਡੱਲਾ ਆਦਿ ਦੀ ਸੰਗਤ ਨੂੰ ਨਿਹਾਲ ਕਰਦੇ ਹੋਏ ਮੈਕਾਲਿਫ ਦੇ ਕਥਨ ਅਨੁਸਾਰ ਕਰਤਾਰਪੁਰ ਵਾਲੀ ਥਾਂ ਮੁਲ ਖਰੀਦ ਕੇ ਦਸੰਬਰ 1594 ਵਿਚ ਉਥੇ ਨਗਰ ਵਸਾ ਦਿੱਤਾ। ਗੁਰੂ ਜੀ ਨੇ ਹੀ ਮਾਤਾ ਗੰਗਾ ਦੇ ਨਾਂ ਤੇ ਗੰਗਸਰ ਨਾਮਕ ਖੂਹ ਬਣਵਾਇਆ ਤਾਂ ਕਿ ਜਲ ਦੀ ਘਾਟ ਇਲਾਕਾ ਨਿਵਾਸੀਆਂ ਨੂੰ ਨਾ ਆਏ। ਇਸ ਤਰ੍ਹਾਂ ਧਰਮ ਪ੍ਰਚਾਰ ਅਤੇ ਸਿੱਖ ਸਿਧਾਂਤਾਂ ਦੀ ਸਿਖਿਆ ਦਿੰਦੇ ਹੋਏ ਗੁਰੂ ਅਰਜਨ ਦੇਵ ਜੀ ਨੂੰ 4–5 ਸਾਲਾਂ ਦਾ ਸਮਾਂ ਲਗ ਗਿਆ। ਪਿਛੋਂ ਭਾਵੇਂ ਪ੍ਰਿਥੀ ਚੰਦ ਨੇ ਚੜ੍ਹਾਵੇ ਦੇ ਧਨ ਨੂੰ ਖੁਰਦ-ਬੁਰਦ ਕਰਨ ਲਈ ਕਈ ਸਕੀਮਾਂ ਬਣਾਈਆਂ ਪਰ ਇਹ ਬਹੁਤੀਆਂ ਕਾਮਯਾਬ ਨ ਹੋ ਸਕੀਆਂ ਕਿਉਂਕਿ ਹੁਣ ਤਕ ਸਿੱਖ ਸੰਗਤ ਸਮਝ ਚੁਕੀ ਸੀ ਅਤੇ ਭਾਈ ਸਾਲ੍ਹੋ ਜਿਹੇ ਗੁਰਮੁਖ ਸਿੱਖ ਆਪ ਕਾਰ ਭੇਟਾ ਲੈ ਕੇ ਗੁਰੂ ਜੀ ਜਿਥੇ ਵੀ ਹੁੰਦੇ ਸਨ ਉਥੇ ਪੁਚਾਉਂਦੇ ਰਹੇ। ਇਹ ਵੀ ਖਬਰਾਂ ਮਿਲਦੀਆਂ ਰਹੀਆਂ ਕਿ ਮਿਹਰਬਾਨ ਆਪਣੇ ਆਪ ਨੂੰ ਗੁਰਗੱਦੀ ਦਾ ਉਤਰਾਧਿਕਾਰੀ ਕਹਿ ਕੇ ਆਪਣੀ ਪੂਜਾ ਕਰਾਉਣ ਲਗ ਪਿਆ ਸੀ। ਇਸ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਅਰਜਨ ਦੇਵ ਜੀ ਮਿਹਰਬਾਨ ਨੂੰ ਬੱਚੇ ਵਾਂਗ ਹੀ ਪਿਆਰ ਕਰਦੇ ਸਨ ਪਰ ਉਸਦੇ ਮਾਤਾ-ਪਿਤਾ ਬੀਬੀ ਕਰਮੋ ਅਤੇ ਪ੍ਰਿਥੀ ਚੰਦ ਖੁਲ੍ਹ ਕੇ ਲੋਕਾਂ ਨੂੰ ਇਹ ਦਸਣ ਵਿਚ ਨਹੀਂ ਹਿਚਕਚਾਉਂਦੇ ਸਨ ਕਿ ਗੁਰੂ ਅਰਜਨ ਦੇਵ ਦੇ ਸੰਤਾਨ ਨ ਹੋਣ ਕਾਰਨ ਦਰਅਸਲ ਦੇਰ ਸਵੇਰ ਗੱਦੀ ਉਹਨਾਂ ਦੀ ਹੀ ਜਾਇਦਾਦ ਹੈ।

ਗੁਰੂ ਅਰਜਨ ਦੇਵ ਜੀ ਵਾਪਸ ਅੰਮ੍ਰਿਤਸਰ ਆ ਗਏ ਅਤੇ 1595 ਵਿਚ ਬਾਲਕ ਹਰਗੋਬਿੰਦ ਦੇ ਜਨਮ ਨਾਲ ਪ੍ਰਿਥੀਚੰਦ ਦੇ ਮਨਸੂਬਿਆਂ ਤੇ ਪਾਣੀ ਫਿਰ ਗਿਆ। ਪ੍ਰਿਥੀ ਚੰਦ ਦਾ ਪਰਵਾਰ ਹੋਰ ਵੀ ਹੋਛੇ ਹਥਕੰਡਿਆਂ ਤੇ ਉਤਰ ਆਇਆ। ਗੁਰੂ ਜੀ ਨੇ ਬਾਲਕ ਦੇ ਜਨਮ ਤੋਂ ਪਹਿਲਾਂ ਹੀ ਮਾਤਾ ਗੰਗਾ ਜੀ ਨੂੰ ਛੇਹਰਟਾ ਦੇ ਲਾਗੇ ਵਡਾਲੀ ਵਿਖੇ ਭੇਜ ਦਿੱਤਾ ਸੀ ਅਤੇ ਕੁਝ ਸਮੇਂ ਲਈ ਆਪ ਵੀ ਉਥੇ ਹੀ ਚਲੇ ਗਏ ਸਨ। ਪ੍ਰਿਥੀ ਚੰਦ ਵੱਲੋਂ ਦਾਈ ਫੱਤੋ ਨਾਲ ਗੰਢ-ਤੁਪ ਕੀਤੀ ਗਈ, ਸਪੇਰੇ ਨੂੰ ਤਿਆਰ ਕੀਤਾ ਗਿਆ ਕਿ ਉਹ ਜਹਿਰੀਲੇ ਸੱਪ ਦਾ ਵਾਰ ਹਰਗੋਬਿੰਦ ਉਤੇ ਕਰਾਵੇ, ਖਿਡਾਵੇ ਰਾਹੀਂ ਜਹਿਰੀਲਾ ਦਹੀਂ ਖਵਾਉਣ ਦਾ ਯਤਨ ਕੀਤਾ ਗਿਆ ਪਰ ਉਸਦੇ ਇਹ ਸਾਰੇ ਯਤਨ ਵਿਅਰਥ ਗਏ। ਵਡਾਲੀ ਵਿਖੇ ਇਸ ਤਰ੍ਹਾਂ ਦੇ ਵਾਰ ਹੁੰਦੇ ਵੇਖ ਕੇ ਗੁਰੂ ਜੀ ਹਰਗੋਬਿੰਦ ਨੂੰ ਅੰਮ੍ਰਿਤਸਰ ਲੈ ਆਏ। ਸੰਗਤਾਂ ਦੀ ਝਾੜ ਫਟਕਾਰ ਨੂੰ ਵੇਖਦਿਆਂ ਹੋਇਆ ਪ੍ਰਿਥੀ ਚੰਦ ਮਨ ਮਸੋਸ ਕੇ ਆਪਣੇ ਸਹੁਰੇ ਪਿੰਡ ਹੇਹਰ ਜਾ ਬੈਠਾ। ਉਥੇ ਉਸਨੇ ਗੱਦੀ ਚਲਾਉਣ ਦੀ ਕੋਸ਼ਿਸ਼ ਕੀਤੀ ਪਰ ਗੱਲ ਬਣ ਨਾ ਸਕੀ। ਅਖੀਰ ਥੱਕ ਹਾਰ ਕੇ ਉਸ ਨੇ ਸਰਕਾਰੀ ਹਾਕਮਾਂ ਨਾਲ ਜੋੜ-ਤੋੜ ਕਰਨੀ ਸ਼ੁਰੂ ਕਰ ਦਿੱਤੀ।

ਸਰਹੱਦੀ ਇਲਾਕੇ ਵੱਲ ਜਾਂਦੇ ਹੋਏ ਬੀਰਬਲ ਨੇ ਗੁਰੂ ਅਰਜਨ ਦੇਵ ਨੂੰ ਪ੍ਰਿਥੀਚੰਦ ਦੀ ਬੇਨਤੀ ਤੇ ਡਰਾਉਣਾ ਧਮਕਾਉਣਾ ਚਾਹਿਆ ਪਰ ਗੁਰੂ ਜੀ ਅਡੋਲ ਰਹੇ। ਏਸੇ ਤਰ੍ਹਾਂ ਹੀ ਪ੍ਰਿਥੀਚੰਦ ਨੇ ਸੁਲੱਬੀ ਅਤੇ ਸੁਲਹੀ ਖਾਂ ਨੂੰ ਗੁਰੂ ਅਰਜਨ ਦੇਵ ਜੀ ਤੇ ਚੜ੍ਹਾ ਕੇ ਲਿਆਂਦਾ ਪਰ ਇਹ ਦੋਵੇਂ ਹੀ ਅਣਿਆਈ ਮੌਤ ਮਾਰੇ ਗਏ। ਸੁਲਹੀ ਦੇ ਸੜਕੇ ਮਾਰੇ ਜਾਣ ਦਾ ਸੰਕੇਤ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਵੀ ਦਰਜ ਹੈ:

ਸੁਲਤੀ ਤੇ ਨਾਰਾਇਣ ਰਾਖੁ।
ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥੧॥ਰਹਾਉ ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨੁ ਮਹਿ ਹੋਇ ਗਇਆ ਹੈ ਖਾਕੁ ॥
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥ ੧ ॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨ ਜਨ ਕਾ ਕੀਨੋ ਪੂਰਨ ਵਾਕੁ ॥
(ਗੁ.ਗ੍ਰੰ.ਸਾ. 825)

ਅਸੀਂ ਪਹਿਲਾਂ ਵੇਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਅਣਥੱਕ ਮਿਹਨਤ, ਨਿਮਰਤਾ ਅਤੇ ਦ੍ਰਿੜਤਾ ਨੇ ਸਿੱਖ ਧਰਮ ਦੀ ਅੰਤਰ ਆਤਮਾ ਨੂੰ ਜਿੱਥੇ ਵਿਕਾਸ ਅਤੇ ਹੁਲਾਸ ਬਖ਼ਸ਼ਿਆ ਉਥੇ ਨਾਲ ਹੀ ਨਾਲ ਇਕ ਮਜਬੂਤ ਜਥੇਬੰਦੀ ਵੀ ਉਭਰ ਕੇ ਸਾਮ੍ਹਣੇ ਆਈ। ਮੰਜੀਦਾਰਾਂ ਵਿਚ ਕੁਝ ਕਮਜ਼ੋਰੀਆਂ ਆਉਣੀਆਂ ਜ਼ਰੂਰ ਸ਼ੁਰੂ ਹੋ ਗਈਆਂ ਸਨ ਪਰ ਗੁਰੂ ਅਰਜਨ ਦੇਵ ਜੀ ਦੀ ਦ੍ਰਿੜਤਾ ਨੇ ਮੰਜੀਦਾਰਾਂ ਦੀ ਅਜਾਰੇਦਾਰੀ ਖਤਮ ਕਰ ਕੇ ਕਾਰ ਭੇਟਾ ਲਈ ਮਸੰਦਾਂ ਦੀ ਨਿਯੁਕਤੀ ਕਰ ਦਿੱਤੀ। ਇਹ ਮਸੰਦ ਬੜੇ ਸੱਚੇ ਸੁੱਚੇ ਜੀਵਨ ਵਾਲੇ ਨਿਕਟਵਰਤੀ ਸਿੱਖ ਹੁੰਦੇ ਸਨ। ਉਹ ਗੁਰਮਤਿ ਦੀ ਸਿਖਿਆ ਘਰ ਘਰ ਪੁਚਾਉਂਦੇ ਅਤੇ ਗੁਰੂ ਦੀ ਗੋਲਕ ਨੂੰ ਆਪਣੇ ਹਿਤ ਵਿਚ ਵਰਤਣ ਨੂੰ ਬਿਖ ਸਮਾਨ ਮੰਨਦੇ ਹੋਏ ਸਦਾ ਗੁਰੂ ਦੀ ਸੇਵਾ ਅਤੇ ਚਾਅ ਨਾਲ ਭਰੇ ਰਹਿੰਦੇ ਸਨ। ਮਸੰਦ ਆਪਣੀ ਕਿਰਤ ਤੇ ਗੁਜ਼ਾਰਾ ਕਰਦੇ ਅਤੇ ਵਸਾਖੀ ਦਿਵਾਲੀ ਤੇ ਕਾਰ ਭੇਟਾ ਲੈ ਕੇ ਗੁਰੂ-ਦਰਬਾਰ ਵਿਚ ਹਾਜ਼ਰ ਹੁੰਦੇ ਸਨ। ਦਸਵੰਧ ਦੀ ਰਕਮ ਨੇਮਬੱਧ ਹੋਕੇ ਆਉਣ ਨਾਲ ਹੁਣ ਜਥੇਬੰਦਕ ਕੰਮ ਸੁਚਾਰੂ ਰੂਪ ਵਿਚ ਚੱਲਣ ਲਗੇ। ਸਿੱਖਾਂ ਨੇ ਗੁਰੂ ਨੂੰ ਸਚੇ ਪਾਤਸ਼ਾਹ ਵਜੋਂ ਜਾਣਨਾ ਸ਼ੁਰੂ ਕਰ ਦਿੱਤਾ ਅਤੇ ਇਕ ਤਰ੍ਹਾਂ ਨਾਲ ਰਾਜ-ਸਥਾਪਨਾ ਵਰਗੇ ਹਾਲਾਤ ਬਣਨੇ ਸ਼ੁਰੂ ਹੋ ਗਏ। ਗੁਰੂ ਨੇ ਵੀ ਸਿੱਖਾਂ ਨੂੰ ਹੁਣ ਘੋੜਿਆਂ ਦੇ ਵਪਾਰ ਦੀ ਪ੍ਰੇਰਨਾ ਦਿਤੀ। ਇਸ ਵਪਾਰ ਨਾਲ ਸਿੱਖਾਂ ਦੇ ਆਚਰਨ ਦੀ ਪਰਖ ਵੀ ਹੋਣ ਲਗੀ ਅਤੇ ਸਿੱਖ ਕੌਮ ਦੀ ਮਾਲੀ ਹਾਲਤ ਵਿਚ ਹੋਰ ਸੁਧਾਰ ਹੋਣ ਲਗਾ। ਘੋੜਿਆਂ ਦੀ ਨਸਲ ਦੀ ਕੇਵਲ ਪਹਿਚਾਨ ਹੀ ਨਹੀਂ ਹੋਈ ਸਗੋਂ ਸਿੱਖ ਵਧੀਆ ਘੋੜ ਸਵਾਰ ਵੀ ਬਣਨ ਲਗ ਪਏ।

ਸਿੱਖਾਂ ਵਿਚ ਹੁਣ ਜਾਤ ਪਾਤ ਦਾ ਬੰਧਨ ਵੀ ਕਾਫੀ ਢਿੱਲਾ ਹੋਣ ਲਗਾ ਅਤੇ ਖਾਣ ਪੀਣ ਦੇ ਬ੍ਰਾਹਮਣੀ ਪਰਹੇਜ਼ ਵੀ ਖਤਮ ਹੋਣ ਲਗ ਪਏ।

**ਸ੍ਰੀ ਗੁਰੂ ਗ੍ਰੰਥ ਸਾਹਿਬ**

ਜਥੇਬੰਦ ਸਿੱਖ ਕੌਮ ਨੂੰ ਹੁਣ ਸਦੀਵੀ ਰਹਿਨੁਮਾਈ ਵਾਸਤੇ ਇਕ ਗ੍ਰੰਥ ਦੀ ਲੋੜ ਸੀ। ਪਹਿਲੇ ਚਾਰ ਗੁਰੂ ਸਾਹਿਬਾਨ ਤਕ ਮੌਖਿਕ ਉਪਦੇਸ਼ ਚਲਦੇ ਰਹੇ ਜਿਹੜੇ ਬੇਸ਼ਕ ਲਿਖੇ ਵੀ ਗਏ ਪਰ ਉਹਨਾਂ ਦਾ ਇਕ ਸਥਾਨ ਤੇ ਜਿਲਦਬੰਦ ਹੋਣਾ ਅਜੇ ਬਾਕੀ ਸੀ। ਗੁਰੂ ਅਰਜਨ ਦੇਵ ਜੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਗੁਰੂ ਨਾਨਕ ਦੇਵ ਜੀ ਨੇ ਖੁਦ ਗੁਰੂ ਹੁੰਦਿਆਂ ਹੋਇਆਂ ਵੀ ਸ਼ਬਦ ਗੁਰੂ ਦਾ ਹੋਕਾ ਦਿੱਤਾ ਸੀ ਅਤੇ ਅਖੌਤੀ ਵਿਅਕਤੀਗਤ ਗੁਰੂਆਂ ਦੇ ਕਰਮ ਕਾਂਡਾਂ ਨੂੰ ਥਾਂ-ਥਾਂ ਤੇ ਪੁੱਜ ਕੇ ਵੇਖਿਆ ਸੀ। ਉਹਨਾਂ ਨੇ ਆਪਣੇ ਸ਼ਬਦ ਦੇ ਬਲ ਨਾਲ ਹੀ ਸਿਧ ਮੰਡਲੀਆਂ ਜਿੱਤੀਆਂ, ਸਜਣ ਠੱਗਾਂ ਅਤੇ ਭਾਗੋ ਵਰਗੇ ਮਲਿਕਾਂ ਨੂੰ ਸਿੱਧੇ ਰਾਹ ਪਾਇਆ। ਕੇਂਦਰੀ ਅਸਥਾਨ ਹਰਿਮੰਦਰ ਸਾਹਬ ਬਣ ਚੁਕਾ ਸੀ ਅਤੇ ਹੁਣ ਸ਼ਬਦ ਗੁਰੂ ਦਾ ਪ੍ਰਕਾਸ਼ ਉਥੇ ਹੋਣਾ ਬਾਕੀ ਸੀ। ਸਿੱਖ ਧਰਮ ਦੇ ਵਿਧਾਨ ਨੂੰ ਰੂਪਮਾਨ ਕਰਨ ਵਾਲੇ ਗ੍ਰੰਥ ਦੀ ਲੋੜ ਉਹਨਾਂ ਬੜੀ ਸ਼ਿੱਦਤ ਨਾਲ ਮਹਿਸੂਸ ਕੀਤੀ ਅਤੇ ਗ੍ਰੰਥ ਦੀ ਪੋਥੀ ਸਾਹਿਬ ਦੇ ਰੂਪ ਵਿਚ ਸੰਪਾਦਨਾ ਕਰਕੇ ਉਸ ਉਪਰ ਆਪਣੀ ਮੁਹਰ ਲਾ ਦਿੱਤੀ। ਧਰਮ ਗ੍ਰੰਥਾਂ ਦੀ ਰਚਨਾ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਹੋਇਆ ਕਿ ਕਿਸੇ ਧਰਮ ਗ੍ਰੰਥ ਦਾ ਸੰਪਾਦਨ ਉਸ ਧਰਮ ਦੇ ਮੌਜੂਦਾ ਗੁਰੂ ਨੇ ਆਪਣੀ ਹੱਥੀਂ ਕੀਤਾ ਹੋਵੇ।

ਅਸੀਂ ਸਾਰੇ ਜਾਣਦੇ ਹਾਂ ਕਿ ਬਾਈਬਲ ਦੀ ਰਚਨਾ ਈਸਾ ਮਸੀਹ ਜੀ ਨੇ ਖੁਦ ਨਹੀਂ ਕੀਤੀ ਸਗੋਂ ਉਹਨਾਂ ਤੋਂ ਸੈਂਕੜੇ ਸਾਲਾਂ ਬਾਅਦ ਉਹਨਾਂ ਦੇ ਚੇਲਿਆਂ ਨੇ ਸਮੇਂ ਸਮੇਂ ਸਿਰ ਇਸ ਦੀ ਸੰਪਾਦਨਾ ਕੀਤੀ। ਕੁਰਾਨ ਸ਼ਰੀਫ਼ ਵੀ ਪੈਗੰਬਰ ਮੁਹੰਮਦ ਦੀ ਆਪਣੀ ਲਿਖਤੀ ਰਚਨਾ ਨਹੀਂ ਹੈ। ਮਹਾਤਮਾ ਬੁੱਧ ਦੇ ਤ੍ਰਿਪਿਟਿਕ ਅਤੇ ਹੋਰ ਗ੍ਰੰਥ ਉਹਨਾਂ ਦੀ ਮ੍ਰਿਤੂ ਦੇ ਕਈ ਸੌ ਸਾਲਾਂ ਬਾਅਦ ਦੀਆਂ ਰਚਨਾਵਾਂ ਹਨ। ਇਹੀ ਹਾਲ ਵੇਦ-ਵੇਦਾਂਗ ਦਾ ਹੈ ਜਿਹੜਾ ਸੈਂਕੜੇ ਹਜ਼ਾਰਾਂ ਸਾਲਾਂ ਤਕ ਸੀਨਾ ਬਸੀਨਾ ਕੇਵਲ ਸ਼ਰੁਤੀ ਰੂਪ ਵਿਚ ਹੀ ਰਹੇ ਮੰਨੇ ਜਾਂਦੇ ਹਨ। ਕੇਵਲ ਤੇ ਕੇਵਲ ਗੁਰੂ ਅਰਜਨ ਦੇਵ ਜੀ ਦਾ ਸੰਪਾਦਿਤ ਗ੍ਰੰਥ(ਗੁਰੂ) ਗ੍ਰੰਥ ਸਾਹਿਬ ਹੀ ਅਜਿਹੀ ਰਚਨਾ ਹੈ ਜਿਹੜੀ ਉਹਨਾਂ ਨੇ ਆਪਣੇ ਜੀਵਨ ਕਾਲ ਵਿਚ ਹੀ ਕਲਮਬੰਦ ਕਰਕੇ ਉਸ ਉਪਰ ਪ੍ਰਮਾਣਿਕਤਾ ਦੀ ਆਪਣੀ ਮੁਹਰ ਲਗਾ ਦਿੱਤੀ।

ਉਂਜ ਸਿੱਖ ਸਿਧਾਂਤਾਂ ਨੂੰ ਧੁੰਧਲਾਉਣ ਅਤੇ ਗੁਰਬਾਣੀ ਵਿਚ ਰਲਾ ਦੇ ਕੰਮ ਦੀ ਸੰਭਾਵਨਾ ਤੀਜੇ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਵੇਖੀ ਜਾਣ ਲਗੀ ਸੀ ਅਤੇ ਗੁਰੂ ਅਮਰਦਾਸ ਨੇ ਅਜਿਹੇ ਰਲਾ ਅਥਵਾ ਕੱਚੀ ਬਾਣੀ ਵਲ ਸੰਕੇਤ ਆਪਣੇ ਸ਼ਬਦਾਂ ਵਿਚ ਦਿੱਤਾ ਹੈ ਅਤੇ ਕੱਚੀ ਅਤੇ ਸੱਚੀ ਬਾਣੀ ਨੂੰ ਸਮਝਣ ਵਾਸਤੇ ਹਿਦਾਇਤ ਕੀਤੀ ਹੈ। ਗੁਰੂ ਅਮਰਦਾਸ ਜੀ ਨੇ ਗੁਰੂ ਘਰ ਦੇ ਪ੍ਰਬੰਧ ਨੂੰ ਸੁਚਾਰੂ ਰੂਪ ਵਿਚ ਚਲਾਉਣ ਵਾਸਤੇ

ਮੰਜੀਦਾਰੀ ਸਿਸਟਮ ਲਾਗੂ ਕੀਤਾ ਪਰ ਬਹੁਤੇ ਮੰਜੀਦਾਰ ਗੁਰੂ ਘਰ ਦੇ ਵਿਰੋਧੀਆਂ ਅਤੇ ਗੁਰ ਗੱਦੀ ਨਾ ਪ੍ਰਾਪਤ ਕਰ ਸਕਣ ਵਾਲੇ ਮੈਂਬਰਾਂ ਦੇ ਹਮਦਰਦ ਬਣ ਕੇ ਸਿੱਖ-ਸਿਧਾਂਤਾਂ ਨੂੰ ਢਾਹ ਲਾਉਣ ਲੱਗ ਪਏ। ਗੁਰੂ ਅਰਜਨ ਦੇਵ ਜੀ ਨੇ ਸੰਸਥਾਵਾਂ ਦੇ ਕੰਮ ਵਿਚ ਚੁਸਤੀ ਲਿਆਉਣ ਲਈ ਸੂਝਵਾਨ ਸਿੱਖਾਂ ਨੂੰ ਮਸੰਦਾਂ ਦੇ ਤੌਰ ਤੇ ਨਿਯੁਕਤ ਕਰ ਦਿੱਤਾ। ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਦੇ ਕਰਤਾਰਪੁਰ ਜਾਣ ਤੋਂ ਲੈ ਕੇ ਦਸਵੇਂ ਗੁਰੂ ਜੀ ਦੇ ਸਮੇਂ ਦੇ ਕੁਝ ਸਾਲਾਂ ਤਕ ਸ੍ਰੀ ਅਕਾਲ ਤਖ਼ਤ ਅਤੇ ਪੋਥੀ ਸਾਹਿਬ(ਗ੍ਰੰਥ ਸਾਹਿਬ) ਮੀਣਿਆਂ ਅਤੇ ਧੀਰ ਮਲੀਆਂ ਦੇ ਹੱਥ ਵਿਚ ਰਹੇ ਅਤੇ ਉਸ ਸਮੇਂ ਤਕ ਮਸੰਦਾਂ ਦਾ ਕਿਰਦਾਰ ਵੀ ਮਾਇਆ ਦੀ ਚਕਾਚੌਂਧ ਵਿਚ ਨਿਵਾਣ ਵਲ ਜਾਣ ਲਗ ਪਿਆ। ਫਲਸਰੂਪ ਗੁਰੂ ਗੋਬਿੰਦ ਸਿੰਘ ਜੀ ਵਲੋਂ ਮਸੰਦਾਂ ਨੂੰ ਸਜ਼ਾਵਾਂ ਵੀ ਦਿੱਤੀਆਂ ਗਈਆਂ।

ਗੁਰੂ ਅਰਜਨ ਦੇਵ ਜੀ ਨੇ ਤਤਕਾਲੀਨ ਅਤੇ ਆਉਣ ਵਾਲੇ ਹਾਲਾਤਾਂ ਨੂੰ ਆਪਣੀ ਦੂਰ ਦ੍ਰਿਸ਼ਟੀ ਨਾਲ ਭਾਂਪ ਲਿਆ ਅਤੇ ਗੁਰਬਾਣੀ ਵਿਚ ਕੱਚੀ ਬਾਣੀ ਦੇ ਰਲਾਅ ਨੂੰ ਰੋਕਣ ਅਤੇ ਬਾਣੀ ਦੀ ਸ਼ੁੱਧਤਾ ਨੂੰ ਬਣਾਈ ਰੱਖਣ ਵਾਸਤੇ ਹੀ ਪੋਥੀ ਸਾਹਿਬ ਦੀ ਰਚਨਾ ਕੀਤੀ ਅਤੇ ਗੁਰੂ ਨਾਨਕ ਦੇਵ ਜੀ ਦੇ ਸਥਾਪਿਤ ਸ਼ਬਦ-ਗੁਰੂ ਦੇ ਸਿਧਾਂਤ ਨੂੰ ਹੋਰ ਪੱਕਿਆਂ ਕਰਨ ਲਈ ਪੋਥੀ ਸਾਹਿਬ ਨੂੰ ਆਪਣੇ ਤੋਂ ਉੱਚਾ ਸਥਾਨ ਦਿੱਤਾ ਅਤੇ ਆਪ ਸੰਗਤ ਰੂਪ ਵਿਚ ਨੀਵੀਂ ਥਾਂ ਤੇ ਬਿਰਾਜਮਾਨ ਹੋਣ ਲਗ ਪਏ। ਪੋਥੀ ਸਾਹਿਬ ਵਿਚ ਜਿਥੇ ਸ਼ੁੱਧ ਏਕੇਸ਼ਵਰਵਾਦ ਦੇ ਸਿਧਾਂਤ ਨੂੰ ਦ੍ਰਿੜਾਇਆ ਗਿਆ ਉਥੇ ਭਾਰਤੀ ਉਪ ਮਹਾਂਦੀਪ ਦੇ ਸਾਰੇ ਚੋਣਵੇਂ ਸੰਪ੍ਰਦਾਵਾਂ ਦੇ ਸੰਤਾਂ, ਭਗਤਾਂ, ਫਕੀਰਾਂ ਦੀ ਸਰਬ ਹਿਤਕਾਰੀ ਬਾਣੀ ਨੂੰ ਦਰਜ ਕਰਕੇ ਸਿੱਖ ਚਿੰਤਨ ਨੂੰ ਇਕ ਸੰਪ੍ਰਦਾਇ ਦਾ ਚਿੰਤਨ ਨ ਬਣਾ ਕੇ ਇਸ ਨੂੰ ਇਕ ਅਖਿਲ ਭਾਰਤੀ ਫਲਸਫੇ ਵਾਲੇ ਗ੍ਰੰਥ ਦੇ ਰੂਪ ਵਿਚ ਸਥਾਪਿਤ ਕਰ ਦਿੱਤਾ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਇਕ ਪਾਸੇ ਕਸਬੇ ਅਤੇ ਨਗਰ ਵਸਣ ਅਤੇ ਦੂਜੇ ਪਾਸੇ ਸਰੋਵਰਾਂ ਅਤੇ ਗੁਰਧਾਮਾਂ ਦੀ ਉਸਾਰੀ ਕਾਰਨ ਸਿੱਖੀ ਦੀ ਭਾਵਨਾ ਸਾਕਾਰ ਹੋ ਕੇ ਨਿਖਾਰ ਵਿਚ ਆ ਰਹੀ ਸੀ। ਬੇਸ਼ਕ ਸਖੀ ਸਰਵਰ ਨੂੰ ਮੰਨਣ ਵਾਲਿਆਂ ਅਤੇ ਦੇਵੀ ਦੇਵਤਿਆਂ ਦੀ ਪੂਜਾ ਅਰਚਨਾ ਦੇ ਕਰਮਕਾਂਡਾਂ ਨੂੰ ਕਰਨ ਵਾਲਿਆਂ ਦੀ ਗਿਣਤੀ ਅਜੇ ਪੂਰੀ ਤਰ੍ਹਾਂ ਘਟੀ ਨਹੀਂ ਸੀ ਪਰ ਪਹਿਲੇ ਚਾਰ ਗੁਰੂ ਸਾਹਿਬਾਨਾਂ ਦੀ ਅਗਵਾਈ ਵਿਚ ਸਿੱਖ ਧਰਮ ਆਪਣੀ ਵਿਲੱਖਣ ਪਛਾਣ ਲਈ ਪ੍ਰਸਿੱਧ ਹੋ ਚੁੱਕਾ ਸੀ ਅਤੇ ਸਿੱਖੀ ਦੂਰ ਦੁਰਾਡੇ ਤਕ ਫੈਲ ਚੁਕੀ ਸੀ। ਗੁਰੂ ਅਰਜਨ ਦੇਵ ਜੀ ਨੇ ਸਿੱਖੀ ਦੇ ਫੈਲਾਉ ਵਿਚ ਇਕਸੂਤ੍ਰਤਾ ਲਿਆਉਣ ਲਈ ਲਿਖਤੀ ਰੂਪ ਵਿਚ ਇਸਦਾ ਇਕ ਵਿਧਾਨ ਤਿਆਰ ਕਰਨ ਹਿਤ ਗ੍ਰੰਥ ਸਾਹਿਬ(ਪੋਥੀ ਸਾਹਿਬ) ਦੀ ਰਚਨਾ ਦੀ ਵਿਉਂਤ ਆਪਣੇ ਨਿਕਟ ਸਹਿਯੋਗੀ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਹੋਰ ਗੁਰਸਿੱਖਾਂ ਸਾਮ੍ਹਣੇ ਰੱਖੀ। ਗੁਰੂ ਨਾਨਕ ਦੇਵ ਜੀ ਨੇ ਸ਼ਬਦ ਗੁਰੂ ਸਿਧਾਂਤ ਨੂੰ ਭਾਰਤ ਵਾਸੀਆਂ ਦੇ ਸਨਮੁਖ ਰੱਖਿਆ ਸੀ ਅਤੇ ਇਸੇ

ਸ਼ਬਦ ਨਾਲ ਸਿੱਧਾਂ ਵਰਗੇ ਪਹੁੰਚੇ ਹੋਏ ਪੁਰਸ਼ਾਂ ਨੂੰ ਜਿੱਤ ਕੇ ਇਕ ਨਿਰਾਲੇ ਪੰਥ ਦੀ ਨੀਂਹ ਰੱਖੀ ਸੀ। ਸ਼ਬਦ ਦੀ ਉਸ ਜ਼ਿੰਮੇਵਾਰੀ ਨੂੰ ਭਾਈ ਲਹਿਣਾ ਨੇ ਸੰਭਾਲਿਆ ਅਤੇ ਇਸ ਤਰ੍ਹਾਂ ਇਹ ਸ਼ਬਦ-ਜੋਤ ਅੱਗੇ ਚਲਦੀ ਹੋਈ ਗੁਰੂ ਅਰਜਨ ਦੇਵ ਤਕ ਪਹੁੰਚੀ ਜਿਸ ਨੂੰ ਬਾਅਦ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਮੁਹਰ ਲਾ ਕੇ ਆਪਣਾ ਆਪ ਸੰਕੋਚ ਕੇ ਇਸ ਸ਼ਬਦ ਦੀ ਜ਼ਿੰਮੇਵਾਰੀ ਗੁਰੂ ਗ੍ਰੰਥ ਅਤੇ ਪੰਥ ਨੂੰ ਪੰਜਾਂ ਪਿਆਰਿਆਂ ਰਾਹੀਂ ਸੌਂਪ ਦਿੱਤੀ।

ਅੱਜ ਜਦੋਂ ਗੁਰੂ ਗ੍ਰੰਥ ਸਾਹਿਬ ਨੂੰ ਗਹੁ ਨਾਲ ਵਾਚਿਆ ਜਾਂਦਾ ਹੈ ਤਾਂ ਸਪਸ਼ਟ ਹੀ ਨਜ਼ਰ ਆਉਂਦਾ ਹੈ ਕਿ ਬਾਣੀ ਦੀ ਸੰਪਾਦਨਾ ਦਾ ਕੰਮ ਤਾਂ ਗੁਰੂ ਨਾਨਕ ਦੇਵ ਜੀ ਹੀ ਅਰੰਭ ਕਰ ਗਏ ਸਨ। ਭਾਈ ਗੁਰਦਾਸ ਅਨੁਸਾਰ ਹਾਜੀਆਂ ਨੇ ਬਾਬੇ ਨਾਨਕ ਦੀ ਜਿਸ ਕਿਤਾਬ ਵਲ ਸੰਕੇਤ ਕੀਤਾ ਹੈ ਉਹ ਉਹਨਾਂ ਦੀ ਆਪਣੀ ਅਤੇ ਭਗਤ ਬਾਣੀ ਦਾ ਹੀ ਸੰਗ੍ਰਹਿ ਸੀ ਜਿਹੜੀ ਉਹਨਾਂ ਨੇ ਆਪਣੀਆਂ ਉਦਾਸੀਆਂ ਸਮੇਂ ਇਕੱਤਰ ਕਰਨੀ ਸ਼ੁਰੂ ਕੀਤੀ ਹੋਈ ਸੀ। ਭਗਤਾਂ ਸੂਫੀਆਂ ਦੀ ਬਾਣੀ ਨੂੰ ਜਿਉਂ ਦਾ ਤਿਉਂ ਰਖ ਕੇ ਜਿਥੇ ਲੋੜ ਸਮਝੀ ਉਹਨਾਂ ਦੇ ਵਿਚਾਰਾਂ ਦਾ ਖੁਲਾਸਾ ਕਰ ਦਿੱਤਾ ਜਾਂ ਉਹਨਾਂ ਦੀ ਬਣਾਈ ਹੋਈ ਤਸਵੀਰ ਦਾ ਦੂਜਾ ਪਾਸਾ ਵੀ ਵਿਖਾ ਦਿੱਤਾ ਗਿਆ ਹੈ। ਹੇਠ ਲਿਖੀ ਉਦਾਹਰਣ ਤੋਂ ਸਾਫ ਪਤਾ ਲਗਦਾ ਹੈ ਕਿ ਸ਼ੇਖ ਫਰੀਦ, ਭਗਤ ਬੇਣੀ ਜੀ ਆਦਿ ਦੀ ਬਾਣੀ ਬਾਬੇ ਨਾਨਕ ਜੀ ਦੇ ਪਾਸ ਸੀ।

ਸ਼ੇਖ ਫਰੀਦ ਰਾਗ ਸੂਹੀ ਵਿਚ ਕਹਿੰਦੇ ਹਨ:
ਬੇੜਾ ਬੰਧ ਨ ਸਕਿਓ ਬੰਧਨ ਕੀ ਵੇਲਾ।
ਭਰਿ ਸਰਵਰ ਜਬ ਉਛਲੈ ਤਬ ਤਰਣ ਦੁਹੇਲਾ ॥ ੧ ॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥ ੧ ॥ ਰਹਾਉ

ਗੁਰੂ ਨਾਨਕ ਜੀ ਨੇ ਉਸੇ ਰਾਗ ਵਿਚ ਫਰੀਦ ਜੀ ਦੀ ਗੱਲ ਨੂੰ ਛੇੜੇ ਬਿਨਾਂ ਆਪਣਾ ਵਿਚਾਰ ਦੇ ਕੇ ਫਰੀਦ ਜੀ ਦੀਆਂ ਪੰਗਤੀਆਂ ਦੀ ਅਧਿਆਤਮਿਕ ਰਮਜ਼ ਨੂੰ ਖੋਲ੍ਹ ਕੇ, ਆਪਣੀਆਂ ਪੰਗਤੀਆਂ ਵਿਚ ਸੰਸਾਰ ਸਾਗਰ ਵਿਚੋਂ ਤੈਰਨ ਦੀ ਜੁਗਤ ਨੂੰ ਇਸ ਪ੍ਰਕਾਰ ਸਮਝਾ ਦਿੱਤਾ ਹੈ-

ਜਪੁ ਤਪੁ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥
ਨ ਸਰਵਰੁ ਨ ਊਛਲੈ ਐਸਾ ਪੰਥੁ ਸੁਹੇਲਾ ॥
ਤੇਰਾ ਏਕੋ ਨਾਮੁ ਮਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥ ਰਹਾਉ ॥
ਭਗਤ ਬੇਣੀ ਜੀ ਦੇ ਸ਼ਬਦ ਵੀ ਇਸ ਪ੍ਰਕਾਰ ਹਨ-
ਕਹੁ ਬੇਣੀ ਗੁਰਮੁਖਿ ਧਿਆਵੈ ॥
ਬਿਣੁ ਸਤਿਗੁਰ ਬਾਟ ਨ ਪਾਵੈ ॥ (ਪੰਨਾ 1351)

ਗੁਰੂ ਨਾਨਕ ਦੇਵ ਜੀ ਨੇ ਧਿਆਉਣ ਦੇ ਕਥਨ ਨੂੰ ਉਚਿਤ ਮੰਨਿਆ ਹੈ ਪਰ ਨਿਸਚੈ ਪੂਰਬਕ ਧਿਆਉਣ ਦੀ ਗਲ ਨੂੰ ਪੱਕਿਆਂ ਕਰਦੇ ਹੋਏ ਦੱਸਿਆ ਹੈ-

ਕਹੁ ਨਾਨਕ ਨਿਹਚਉ ਧਿਆਵੈ ॥
ਵਿਣੁ ਸਤਿਗੁਰ ਵਾਟ ਨ ਪਾਵੈ ॥

ਏਹੋ ਦ੍ਰਿਸ਼ਟੀ ਸ੍ਰੀ ਗੁਰੂ ਅਮਰਦਾਸ ਜੀ ਨੇ ਜਾਰੀ ਰੱਖੀ ਅਤੇ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਬਾਣੀ ਦਾ ਖਜ਼ਾਨਾ ਜਦੋਂ ਇਹਨਾਂ ਨੂੰ ਪ੍ਰਾਪਤ ਹੋਇਆ ਤਾਂ ਇਹਨਾਂ ਨੇ ਵੀ ਸੰਪਾਦਕੀ ਟਿੱਪਣੀ ਦੇਣ ਦੀ ਪਰੰਪਰਾ ਨੂੰ ਗੁਰੂ ਨਾਨਕ ਦੇਵ ਜੀ ਦੀ ਤਰ੍ਹਾਂ ਹੀ ਅੱਗੇ ਵਧਾਇਆ। ਫਰੀਦ ਕਹਿੰਦੇ ਹਨ-

ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥

ਗੁਰੂ ਅਮਰਦਾਸ ਜੀ ਭੁਲੇਖਾ ਦੂਰ ਕਰਦੇ ਹਨ ਅਤੇ ਕਹਿੰਦੇ ਹਨ ਕਿ ਇਹ ਸਾਰਾ ਸਰੀਰ ਰਤ ਅਰਥਾਤ ਲਹੂ ਦਾ ਬਣਿਆ ਹੋਇਆ ਹੈ ਅਤੇ ਖ਼ੂਨ ਤੋਂ ਬਿਨਾਂ ਸਰੀਰ ਟਿਕ ਨਹੀਂ ਸਕਦਾ। ਹਾਂ, ਜਿਹੜੇ ਸਰੀਰ ਆਪਣੇ ਪ੍ਰਭੂ ਪ੍ਰੇਮ ਵਿਚ ਲੀਨ ਬਣੇ ਰਹਿੰਦੇ ਹਨ ਉਹਨਾਂ ਵਿਚ ਲੋਭ ਰੂਪੀ ਰਤ(ਖ਼ੂਨ) ਨਹੀਂ ਹੁੰਦਾ-

ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ।
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥ (ਪੰਨਾ1380)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਿਆਰੀ ਅਰੰਭ ਕਰਨ ਦੇ ਨਾਲ ਹੀ ਗੁਰੂ ਅਰਜਨ ਦੇਵ ਜੀ ਨੇ ਖੋਜ ਖੋਜ ਕੇ ਸਰਬ ਹਿਤਕਾਰੀ ਬਾਣੀ ਇਕੱਤਰ ਕਰਨੀ ਸ਼ੁਰੂ ਕਰ ਦਿੱਤੀ। ਗੁਰੂ ਰਾਮਦਾਸ ਜੀ ਨੇ ਬਾਣੀ ਦਾ ਸਾਰਾ ਖਜ਼ਾਨਾ ਜੋ ਉਹਨਾਂ ਨੂੰ ਗੁਰੂ ਅਮਰਦਾਸ ਜੀ ਤੋਂ ਪ੍ਰਾਪਤ ਹੋਇਆ ਸੀ ਗੁਰੂ ਅਰਜਨ ਦੇਵ ਨੂੰ ਸੌਂਪ ਦਿੱਤਾ ਸੀ। ਪ੍ਰਿੰਸੀਪਲ ਸਤਿਬੀਰ ਸਿੰਘ ਲਿਖਦੇ ਹਨ ਕਿ 'ਲਗਦਾ ਇੰਝ ਹੈ ਕਿ ਪੋਥੀ ਸਾਹਿਬ ਇਕ ਸੀ ਉਸ ਵਿਚ ਕਿਸੇ ਤਰਤੀਬ ਨਾਲ ਬਾਣੀ ਨਹੀਂ ਸੀ ਚੜ੍ਹੀ ਹੋਈ। ਜਿਉਂ ਜਿਉਂ ਗੁਰੂ ਜੀ ਸਾਹਿਬ ਸ਼ਬਦ ਸਲੋਕ ਉਚਾਰਦੇ ਰਹੇ ਪੋਥੀ ਵਿਚ ਦਰਜ ਕਰਦੇ ਰਹੇ। ਮੋਹਨ ਜੀ ਕੋਲ ਇਸ ਪੋਥੀ ਦਾ ਉਤਾਰਾ ਸੀ। ਭਗਤਾਂ ਦੀ ਵੱਖ ਤੇ ਗੁਰੂ ਸਾਹਿਬਾਨ ਦੀ ਵੱਖ ਸੀ। ਬੜੀ ਲਗਨ ਨਾਲ ਉਹਨਾਂ ਪੋਥੀਆਂ ਤਿਆਰ ਕੀਤੀਆਂ ਸਨ। ਜਦ ਗੁਰੂ ਜੀ ਆਪੂੰ ਪੋਥੀਆਂ ਲੈਣ ਆਏ ਤਾਂ ਉਹਨਾਂ ਚਾਅ ਨਾਲ ਭੇਟ ਕਰ ਦਿੱਤੀਆਂ। ਮੋਹਨ ਜੀ ਤਾਂ ਗੁਰੂ ਅਰਜਨ ਦੇਵ ਜੀ ਨਾਲ ਬਹੁਤ ਹਿਤ ਕਰਦੇ ਸਨ। ਬੰਸਾਵਲੀਨਾਮਾ ਦੀ ਗਵਾਹੀ ਹੈ:

ਗੁਰੂ ਅਰਜਨ ਜੀ ਦਾ ਮੋਹਨ ਨਾਲ ਵਡਾ ਸੀ ਪਿਆਰ।
ਪੁਤਰ ਮਾਮੇ ਦਾ ਲਗੇ ਭਾਈ ਸਾਧ ਸਤ ਦਾ ਹਿਤਕਾਰ(ਚਰਨ ਪੰਜਵਾਂ)

ਕੱਚੀ ਅਤੇ ਸੱਚੀ ਬਾਣੀ ਦਾ ਨਿਖੇੜਾ ਆਮ ਵਿਅਕਤੀ ਲਈ ਅਤਿਅੰਤ ਕਠਿਨ ਸੀ। ਪ੍ਰਿਥੀਚੰਦ ਮੇਹਰਬਾਨ ਆਦਿ ਨੇ ਆਮ ਵਿਅਕਤੀ ਦੀ ਘਟ ਸਮਝ ਦਾ ਫਾਇਦਾ ਉਠਾਉਂਦਿਆਂ ਹੋਇਆਂ ਕਈ ਕੁਝ ਨਕਲੀ ਤਿਆਰ ਕਰਨਾ ਅਰੰਭ ਕਰ ਲਿਆ ਸੀ। ਪ੍ਰਿਥੀ ਚੰਦ ਨੇ ਹੇਹਰਾਂ ਵਿਖੇ ਹਰਮੰਦਿਰ ਦੀ ਸ਼ਕਲ ਦਾ ਸਰੋਵਰ ਸਮੇਤ ਭਵਨ ਬਣਾ ਲਿਆ ਸੀ ਅਤੇ ਦੁਖਭੰਜਨੀ ਦੀ ਥਾਂ ਦੁਖ ਨਿਵਾਰਨ ਦੀ ਉਸਾਰੀ ਵੀ ਕਰ ਲਈ ਸੀ। ਨਾਨਕ ਛਾਪ ਨਾਲ ਕਵਿਤਾ ਲਿਖ ਕੇ, ਪੀਰ ਪੈਗੰਬਰਾਂ ਦੀਆਂ ਵਾਰਾਂ ਲਿਖਕੇ ਉਸਨੇ ਪ੍ਰਚਲਿਤ ਕਰਨ ਦੀ ਕੋਸ਼ਿਸ਼ ਜਾਰੀ ਰੱਖੀ ਹੋਈ ਸੀ। ਪ੍ਰਿੰਸੀਪਲ ਸਤਿਬੀਰ ਸਿੰਘ ਨੇ ਇਕ ਬੰਦ ਲਭਾ ਹੈ ਜਿਸ ਵਿਚ ਨਾਨਕ ਛਾਪ ਦੀ ਵਰਤੋਂ ਮੇਹਰਬਾਨ ਨੇ ਆਪਣੇ ਮਿੱਤਰ ਕਾਹਨਾ ਦੀ ਉਸਤਤਿ ਕਰਨ ਹਿਤ ਕੀਤੀ ਸੀ। ਇਹ ਉਹੀ ਕਾਹਨਾ ਸੀ ਜਿਸ ਦੀ ਰਚਨਾ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕਰਨ ਪ੍ਰਤੀ ਗੁਰੂ ਅਰਜਨ ਦੇਵ ਜੀ ਸਹਿਮਤ ਨਹੀਂ ਸਨ–

ਸੂਰਦਾਸ ਦਾਦੂ ਜਸ ਕੀਨਾ।
ਕਾਨ੍ਹ ਦਾਸ ਤੇਰੇ ਨਾਮ ਸੰਗਿ ਲੀਨਾ।
ਨੇਤਿ ਨੇਤਿ ਕਹਿ ਵੇਦ ਸਨਾਵੈ।
ਸੰਤ ਸੂਰਿ ਨਾਨਕੁ ਜਨੁ ਪਾਵੈ।

ਇਹਨਾਂ ਹਾਲਾਤਾਂ ਨੂੰ ਧਿਆਨ ਵਿਚ ਰਖ ਕੇ *ਸਿੱਖਾਂ ਦੀ ਭਗਤਮਾਲਾ*(ਪੰਨਾ 199) ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਬਚਨ ਕੀਤਾ: "ਭਾਈ ਗੁਰਦਾਸ ਹੁਣ ਤਾਂ ਬਾਣੀਆਂ ਨੂੰ ਗੁਰਸਿਖ ਜਾਣਦੇ ਹੈਨਿ ਅਗੋਂ ਜੋ ਹੋਵਣਗੇ ਸੋ ਪਛਾਣਨਗੇ ਨਹੀਂ ਜੋ ਗੁਰੂ ਜੀ ਕੀ ਬਾਣੀ ਕੌਣ ਹੈ ਅਤੇ ਬਾਹਰ ਕੀ ਕੌਣ ਹੈ ਤਾਂ ਸਭ ਬਾਣੀਆਂ ਇਕੱਠੀਆਂ ਕਰਕੇ ਗ੍ਰੰਥ ਜੀ ਦੀ ਬੀੜ ਕੀਚੈ ਅਤੇ ਅਖਰ ਭੀ ਗੁਰਮੁਖੀ ਸੁਗਮ ਕੀਚਨ"। ਮੀਣੇ ਮੇਹਰਬਾਨ ਦੀ ਕਵਿਤਾ ਦਾ ਕੀਰਤਨ ਵੀ ਕਰਨ ਲਗ ਪਏ ਸਨ ਅਤੇ ਉਹਨਾਂ ਨੇ ਪਹਿਲੀਆਂ ਚਾਰੇ ਪਾਤਿਸ਼ਾਹੀਆਂ ਦੇ ਸ਼ਬਦਾਂ ਦੇ ਨਾਲ ਆਪਣੀ ਕਵਿਤਾ ਰਲਾ ਕੇ ਨਾਨਕ ਛਾਪ ਲੈ ਕੇ ਆਪਣਾ ਇਕ ਗ੍ਰੰਥ ਵੀ ਤਿਆਰ ਕਰ ਲਿਆ ਸੀ। ਗੁਰੂ ਜੀ ਨੇ ਸਿੱਖ ਚਿੰਤਨ ਦੀ ਸਪਸ਼ਟਤਾ ਨੂੰ ਧੁੰਧਲਾਉਣ ਦੀ ਪ੍ਰਕ੍ਰਿਆ ਨੂੰ ਠਲ੍ਹ ਪਾਉਣ ਲਈ ਸ੍ਰੀ ਗ੍ਰੰਥ ਸਾਹਿਬ ਦੀ ਰਚਨਾ ਵਿਚ ਹੋਰ ਦੇਰੀ ਕਰਨਾ ਉਚਿਤ ਨ ਸਮਝਿਆ। ਮੌਜੂਦਾ ਰਾਮਸਰ ਦੇ ਰਮਣੀਕ ਖੇਤਰ ਵਿਚ ਰੁੱਖਾਂ ਪੌਦਿਆਂ ਦੀ ਘਣੀ ਛਾਂ ਅਤੇ ਇਕਾਂਤ ਵੇਖ ਕੇ ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਆਪਣੇ ਸਮਾਨ ਹੀ ਸਮਝਣ ਅਤੇ ਹਰਿਮੰਦਰ ਸਾਹਿਬ ਵਿਖੇ ਨਿੱਤ ਆਉਂਦੀ ਸੰਗਤ ਦੀ ਦੇਖ ਭਾਲ ਕਰਦੇ ਰਹਿਣ ਦੀ ਹਿਦਾਇਤ ਕੀਤੀ। ਆਪ ਇਸ ਇਕਾਂਤ ਵਿਚ ਤੰਬੂ ਆਦਿ ਲਾ ਕੇ ਗ੍ਰੰਥ ਰਚਨਾ ਦੀ ਤਿਆਰੀ ਅਰੰਭ ਦਿੱਤੀ। ਸੂਰਜ ਪ੍ਰਕਾਸ਼(ਰਾਸਿ 3 ਅੰਸੂ 40,41) ਦੇ ਕਰਤਾ ਭਾਈ ਸੰਤੋਖ ਸਿੰਘ ਨੇ ਗ੍ਰੰਥ ਰਚਨਾ ਦੇ ਕਾਰਨ, ਵਿਧੀ ਅਤੇ

ਦੂਰਗਾਮੀ ਪ੍ਰਭਾਵਾਂ ਦਾ ਬੜਾ ਸੁੰਦਰ ਨਿਰੂਪਣ ਆਪਣੀ ਰਚਨਾ ਵਿਚ ਸਰਲ ਪੰਜਾਬੀ ਵਿਚ ਕੀਤਾ ਹੈ ਜਿਸ ਨੂੰ ਮੂਲ ਰੂਪ ਵਿਚ ਹੀ ਏਥੇ ਦੇਣਾ ਉਚਿਤ ਹੋਵੇਗਾ ਤਾਂ ਕਿ ਪਾਠਕ ਭਲੀ ਭਾਂਤਿ ਜਾਣ ਸਕਣ ਕਿ ਗੁਰੂ ਸਾਹਿਬ ਨੇ ਮੂਲ ਪੰਜਾਬੀ ਗੁਰਮੁਖੀ ਅਖਰਾਂ ਵਿਚ ਲਿਖਣ ਦੇ ਨਾਲ ਨਾਲ ਕਿਵੇਂ ਹੋਰਨਾਂ ਭਾਸ਼ਾਵਾਂ ਵਿਚ ਵੀ ਇਸ ਤਿਆਰ ਹੋਣ ਵਾਲੇ ਗ੍ਰੰਥ ਨੂੰ ਲਿਖ ਲਏ ਜਾਣ ਦੀਆਂ ਸੰਭਾਵਨਾਵਾਂ ਵਲ ਸਪਸ਼ਟ ਸੰਕੇਤ- ਨਿਰਦੇਸ਼ ਕੀਤਾ ਹੈ:

ਅਰਨੋਦਯ ਹਯਹੁ ਲਖਿ ਤਾਸੂ। ਢਿਗ ਹਕਾਰਿ ਬੁੱਢਾ ਗੁਰਦਾਸੂ। ਕਹਯੋ ਮਨੋਰਥ ਆਪਨਿ ਜੀ ਕਾ। ਜਿਸ ਤੇ ਹੋਇ ਸਭਿਨਿ ਕੋ ਨੀਕਾ ॥ 40 ॥ 'ਹੋਨ ਇਕਾਕੀ ਹਮ ਅਬਿ ਚਾਹਤਿ। ਹਿਤ ਦਰਸ਼ਨ ਸਭਿ ਸਿੱਖ ਉਮਾਹਤਿ। ਯਾਂਤੇ ਸਾਹਿਬ ਬੁੱਢਾ ਜਾਵਉ। ਸਭਿ ਸੰਗਤਿ ਕੋ ਤਹਾਂ ਟਿਕਾਵਉ ॥ 41 ॥ ਸੁਧਾ ਸਰੋਵਰ ਬਰ ਹਰਿ ਮੰਦਿਰ। ਪਠਹੁ ਸੁਨਹੁ ਸੁੰਦਰ ਤਿਸ ਅੰਦਰ। ਹਮਰੇ ਦਰਸ਼ਨ ਸਮਸਰ ਜਾਨਹੁ। ਨਹਿ ਸੰਸੈ ਇਸ ਮੈਂ ਕੁਛ ਠਾਨਹੁ ॥ 42 ॥ ਆਪ ਰਹਹੁ ਤੁਮ ਤਿਹ ਠਾਂ ਜਾਇ। ਸਭਿ ਸੰਗਤਿ ਰਾਖਹੁ ਅਟਕਾਇ। ਮਨ ਬਾਂਛਤਿ ਸਿੱਖਨਿ ਕੋ ਦੀਜਹਿ। ਹਮਰੇ ਸਮਸਰ ਸਕਲ ਕਰੀਜਹਿ ॥ 43 ॥ ਕਾਰ ਸਮਸਤ ਤੋਰਬੋ ਕਰਨੀ। ਸਭਿ ਸੰਗਤਿ ਕੋ ਧੀਰਜ ਧਰਨੀ'। ਆਇਸੁ ਮਾਨਿ ਜੋਰ ਕਰਿ ਹਾਥ। ਸੀਸ ਚਰਨ ਧਰਿ ਪ੍ਰੇਮ ਕਿ ਸਾਥ ॥ 44 ॥ ਬੁੱਢਾ ਤਬਿ ਚਲਿ ਕਰਿ ਪੁਰਿ ਆਯੋ। ਸਿਖ ਸੰਗਤਿ ਕੋ ਹੁਕਮ ਸੁਨਾਯੋ। ਜਿਮ ਸ੍ਰੀ ਅਰਜਨ ਆਗਯਾ ਦਈ। ਤਿਸੀ ਰੀਤਿ ਨਿਸ ਦਿਨ ਕ੍ਰਿਤ ਕਈ ॥ 45 ॥ ਸਭਿ ਸੰਗਤਿ ਅੰਮ੍ਰਿਤਸਰ ਨਾਵੈ।ਦਰਸ਼ਨ ਸ੍ਰੀ ਹਰਿਮੰਦਰ ਜਾਵੈ। ਮੇਲਿ ਕੀਰਤਨ ਹੋਤਿ ਬਿਸਾਲਾ। ਬੈਠਹਿ ਬੁੱਢਾ ਬਿਚ ਸਭਿ ਕਾਲਾ ॥ 46 ॥

ਰਾਸ਼ਿ 3 ਅੰਸ਼ੂ 41 ॥ ਦੋਹਰਾ ॥ ਨਿਕਟ ਰਹਯੋ ਗੁਰਦਾਸ ਇਕ ਲਿਖਨਿ ਸੁਨਨਿ ਕੇ ਹੇਤੁ। ਕੇਤਿਕ ਸੇਵਕ ਅਪਰ ਜੇ ਬੈਠਹਿ ਹੋਹਿ ਸੁਚੇਤ ॥ 1 ॥ ਚੌਪਈ ॥ ਨਿਕਟ ਨ ਪਹੁੰਚਹਿਂ ਬਿਨਾ ਬੁਲਾਏ। ਚਹੁੰਦਿਸ਼ਿ ਬੈਠੇ ਕਰਿ ਚੁਕਸਾਏ। ਜੋ ਮਾਨਵ ਆਵਹਿਂ ਅਨਜਾਨੇ। ਬਰਜਹਿਂ ਤਿਨਹਿਂ ਨ ਢਿਕ ਦੇਂ ਜਾਨੇ ॥ 2 ॥ ਇਮ ਏਕਾਕੀ ਹੈਂ ਗੁਰ ਪੂਰੇ। ਤਬਿ ਗੁਰਦਾਸ ਹਕਾਰਿ ਹਦੂਰੇ। ਨਿਕਟ ਬਿਠਾਇ ਮਨੋਰਥ ਭਾਖਾ। 'ਸੁਨਿਭਾਈ ਹਮਰੀ ਅਭਿਲਾਖਾ ॥ 3 ॥ ਰਚਹੁ ਗ੍ਰਿੰਥਕੀ ਬੀੜ ਉਦਾਰੀ। ਲਿਖਿ ਅੱਖਰ ਗੁਰਮੁਖੀ ਮਝਾਰੀ। ਸ੍ਰੀ ਨਾਨਕ ਪੱਟੀ ਜੁ ਬਨਾਈ। ਪੈਂਤੀ ਅੱਖਰ ਕਰੇ ਸੁਹਾਈ ॥ 4 ॥ ਤਿਨ ਮਹਿਂ ਲਿਖਹੁ ਸਰਬ ਗੁਰਬਾਨੀ। ਪਠਿਬੇ ਬਿਖੈ ਸੁਖੈਨ ਮਹਾਨੀ। ਜਿਨਕੀ ਬੁੱਧਿ ਮਹਿਦ ਅਧਿਕਾਈ। ਬਹੁ ਅੱਭਯਾਸਹਿਂ ਬਿੱਦਯਾ ਪਾਈ ॥ 5 ॥ ਬਹੁਤ ਬਰਖ ਲਗਿ ਪਠਹਿਂ ਬਿਚਾਰਹਿਂ। ਸੋ ਤਬ ਜਾਨਹਿਂ ਸਾਰ ਅਸਾਰਹਿ। ਤਿਸ ਤਤ ਕੋ ਗੁਰਮੁਖੀ ਮਝਾਰੀ। ਲਿਖਹਿਂ ਸੁਗਮ ਸ਼ਰਧਾ ਉਰਧਾਰੀ ॥ 6 ॥ ਸਹਸਕ੍ਰਿਤ ਅਰ ਤੁਰਕਨਿ ਭਾਸ਼ਾ। ਇਸ ਮਹਿਂ ਲਿਖਿ ਲੈ ਹੈਂ ਬੁਧਿਰਾਸਾ। ਸਭਿ ਊਪਰ ਪਸਰਹਿ ਇਹ ਧਾਈ। ਜਿਮ ਜਲ

ਪਰ ਸੁ ਚਿਕਨਤਾ ਪਾਈ ॥ 7 ॥ ਕਿਰਤ ਕਰਤਿ ਗ੍ਰਿਹਸਤੀ ਮਤਿ ਥੋਰੀ । ਸੁਗਮ ਪਠਹਿਂ ਬਿਦਯਾ ਜਿਨ ਲੋਰੀ । ਪ੍ਰਗਟਹਿ ਗਾਡੀ ਰਾਹੁ ਬਿਸਾਲਾ । ਚਲਹਿ ਜੁ, ਨਹਿਂ ਭੂਲਹਿ ਕਿਸ ਕਾਲਾ ॥ 8 ॥ ਲਿਖਹੁ ਗੁਰਮੁਖੀ ਅੱਖਰ ਯਾਂਤੇ । ਸਗਲ ਜਗਤ ਮਹਿਂ ਹੁਇ ਬੱਖਯਾਤੇ । ਸ਼ਰਧਾਵੰਤੇ ਪਠਹਿਂ ਸੁਖੈਨ । ਜਾਨਹਿਂ ਹਰਿ ਸਿਮਰਨ ਗ਼ਤਿ ਦੈਨ ॥ 9 ॥ ਇਨ ਕੀ ਮਹਿਮਾ ਮਹਾਂਭਿਰਾਮੂ । ਬਿਦਤਹਿ ਜਗ ਗੁਰਮੁਖੀ ਸੁ ਨਾਮੂ । ਦੇਖਹਿਂ ਪਠਹਿਂ ਲਿਖਹਿਂ ਸਨਮਾਨਹਿਂ । ਨਿਜ ਪਾਤਕ ਘਾਤਕ ਹਿਤ ਠਾਨਹਿ ॥ 10 ॥ ਚਤੁਰ ਗੁਰੂ ਕੇ ਸ਼ਬਦ ਮੁਕੰਦੇ । ਪਿਖਿ ਪੋਥੀ ਤੁਮ ਲਿਖਹੁ ਅਨੰਦੇ । ਸਭਿ ਬੇਦਨਿ ਕੋ ਸਾਰ ਨਿਕਾਰਾ । ਮਥ ਸਾਗਰ ਜਿਮ ਰਤਨ ਉਦਾਰਾ । ॥ 11 ॥ ਸ਼੍ਰੀ ਨਾਨਕ ਸ਼੍ਰੀ ਅੰਗਦ ਨਾਮੂ ।ਸ਼੍ਰੀ ਗੁਰ ਅਮਰ ਅਪਰ ਸ਼੍ਰੀ ਰਾਮੂ । ਪ੍ਰਿਥਕ ਪ੍ਰਿਥਕ ਲਿਖਿ ਇਨ ਕੀ ਬਾਨੀ । ਪਠਿ ਕਰਿ ਆਪ ਲੇਹੁ ਪਹਿਚਾਨੀ' ॥ 12 ॥ ਸੁਨਿ ਭਾਈ ਗੁਰਦਾਸ ਉਚਾਰੀ । 'ਕਹਾਂ ਬੁੱਧਿ ਪ੍ਰਭੂ ਇਤੀ ਹਮਾਰੀ । ਮੈਂ ਅਲਪੱਗਯ ਜੀਵ ਕਿਮ ਜਾਨੌਂ । ਗੁਰ ਕੀ ਗਿਰਾ ਅਗਮ ਗਤਿ ਮਾਨੌਂ ॥ 13 ॥ ਰਿਦਾ ਅਗਾਧ ਅਬਾਧ ਗੰਭੀਰਾ । ਗਿਰਾ ਰੂਪ ਸੋਈ ਗੁਰ ਧੀਰਾ । ਬ੍ਰਹਮਾਦਿਕ ਲਖਿ ਸਕੈਂ ਨ ਕੋਊ । ਮੋ ਮਹਿਂ ਕਹਾਂ ਇਤੀ ਮਤਿ ਹੋਊ ॥ 14 ॥ ਜੇਕਰਿ ਹੋਵਹੁ ਆਪ ਸਹਾਈ । ਲਖਹੁੰ ਤਿਤਿਕ ਜੋ ਦੇਹੁ ਲਖਾਈ' । ਸੁਨਿ ਪ੍ਰਸੰਨ ਹੁਇ ਬਰ ਕੋ ਦੀਨਾ । ਸ਼੍ਰੀ ਗੁਰ ਪਰਮ ਕ੍ਰਿਪਾਲ ਪ੍ਰਬੀਨਾ ॥ 15 ॥ 'ਜਥਾ ਪੁੱਤ੍ਰ ਹੋਵੈ ਘਰ ਬਾਹਰ । ਅੰਤਰ ਮਾਤਾ ਪਿਤਾ ਅਜਾਹਿਰ । ਅਪਰ ਕੁਟੰਬ ਜੁ ਬੋਲਹਿ ਬਾਤੀ । ਜਾਨ ਲੇਹਿ ਬਾਲਕ ਬੱਖਯਾਤੀ ॥ 16 ॥ ਕੋ ਨਰ ਬੂਝਹਿ ਅੰਤਰ ਭੌਨ । –ਕੌਨ ਕੌਨ ਬੋਲਹਿ? ਕਹਿ ਤੌਨ– । ਤਬਿ ਬਾਲਕ ਸੁਨਿ ਜੌਨ ਅਲਾਵੈ । ਪ੍ਰਿਥਕ ਪ੍ਰਿਥਕ ਕਰਿ ਤਾਂਹਿ ਬਤਾਵੈ ॥ 17 ॥ –ਇਹ ਮਮ ਪਿਤਾ ਬਾਕ, ਇਹ ਮਾਤਾ । ਇਹ ਭਗਨੀ ਬਚ, ਇਹ ਕਹਿਭ੍ਰਾਤਾ– । ਇਮ ਸਮਝਹਿਂਗੋ ਹੁਇ ਸਵਧਾਨਾ । ਲਿਖਿ ਗੁਰਬਾਨੀ ਸਫਲ ਮਹਾਨਾ ॥ 18 ॥ ਇਮ ਸੁਨਿ ਕੈ ਭਾਈ ਗੁਰਦਾਸੂ । ਧਰਯੋ ਸੀਸ ਪਗ ਪੰਕਜ ਪਾਸੂ । ਕ੍ਰਿਪਾ ਦ੍ਰਿਸ਼ਟਿ ਗੁਰ ਕੀ ਤਬਿ ਪਾਈ । ਤੀਨ ਕਾਲ ਗਯਾਤਾ ਹੁਇ ਆਈ ॥ 19 ॥ ਕਾਗਦ ਕੇ ਸੁਧਾਰ ਕਰਿ ਪਤਰੇ । ਰੁਚਰ ਪ੍ਰਮਾਨ ਕੀਨਿ ਤਬਿ ਕਤਰੇ । ਪਾਇ ਨੀਰ ਸਯਾਹੀ ਕਰਿ ਤਯਾਰੀ । ਗੁਰੂ ਸਿਮਰ ਲੇਖਣ ਕਰ ਧਾਰੀ ॥ 20 ॥ ਸ਼੍ਰੀ ਅਰਜਨ ਪੋਥੀ ਤਬਿ ਖੋਲੀ । ਹੇਤ ਲਿਖਾਵਨਿ ਗਿਰਾ ਅਮੋਲੀ । ਪ੍ਰਥਮ ਸਿਮਰ ਸ਼੍ਰੀ ਨਾਨਕ ਨਾਮੂ । ਨਮੋ ਕੀਨਿ ਧਰਿ ਧਯਾਨ ਭਿਰਾਮੂ ॥ 21 ॥ ਪੂਰਬ ਸ਼੍ਰੀ ਜਪੁਜੀ ਲਿਖਵਾਈ । ਰੁਚਿਰ ਮੰਗਲਾਚਰਨ ਸੁਹਾਈ । ਪੌੜੀ ਸਾਢੇ ਚਾਰ ਉਚਾਰੀ । ਪਾਰ ਬ੍ਰਹਮ ਬਰਨਨ ਸੁਖਕਾਰੀ ॥ 22 ॥ ਡੇਢ ਬਿਖੈ ਗੁਰ ਮਹਿਮਾ ਕਹੀ । ਕੀਨਿ ਮੰਗਲਾ ਚਰਨੈ ਸਹੀ । 'ਜੇ ਜੁਗ ਚਾਰੇ' ਲਿਖੀ ਸੁ ਫੇਰੇ । ਇਸ ਮਹਿਂ ਭਨਯੋ ਵਿਰਾਗ ਬਡੇਰੇ ॥ 23 ॥ ਸ਼੍ਰਵਨ ਮਹਾਤਮ ਚਾਰ ਮਝਾਰੀ । ਪੁਨਹਿ ਮਨਨ ਭਾਖਯੋ ਬਿਚ ਚਾਰੀ ॥ ਨਿੱਧਯਾਸਨ 'ਪੰਚੇ ਪਰਵਾਨ' । ਇਸ ਮਹਿਂ ਨੀਕੇ ਕੀਨਿ ਬਖਾਨ ॥ 24 ॥ 'ਤੂੰ ਸਦਾ ਸਲਾਮਤਿ

ਨਿਰੰਕਾਰ'। ਸਾਖਯਾਤੰ ਪਰ ਇਹ ਤੁਕ ਚਾਰ। ਇਹ ਕ੍ਰਮ ਪ੍ਰਿਥਮੈ ਬਰਨਨ ਕਰਯੋ। ਜਪ ਅਰੁ ਬੇਦ ਅਰਥ ਇਕ ਧਰਯੋ ॥ 25 ॥ ਬ੍ਰਹਮ ਜਾਨਿਬੇ ਕੇ ਇਹ ਨਾਮੂ। ਦੋਨਹੁੰ ਪਦ ਸਮਸਰ ਅਭਿਰਾਮੂ। ਯਾਂਤੇ ਪ੍ਰਥਮ ਨਾਮ 'ਜਪੁ' ਰਾਖਯੋ। ਸਭਿ ਗੁਰਬਾਣੀ ਕੋ ਇਹ ਭਾਖਯੋ ॥ 26 ॥ ਕਹਿੰ ਲਗ ਕਹੋਂ ਮਹਾਤਮ ਬਾਨੀ।ਜੋ ਸਭਿ ਕੀ ਸਿਰਮੌਰ ਬਖਾਨੀ। ਅਪਰ ਨ ਉੱਤਮ ਜਿਸ ਤੇ ਕੋਈ। ਅਰੁ ਸੁਖੇਨ ਹੀ ਪ੍ਰਾਪਤਿ ਹੋਈ ॥ 27 ॥ ਪ੍ਰਥਮ ਰਾਗ ਸ੍ਰੀ ਰਾਗ ਲਿਖਾਵਾ। ਘਰ ਅਨੇਕ ਮਹਿੰ ਜਾਇ ਜੁ ਗਾਵਾ। ਕਿਤਿਕ ਲਿਖੇ ਜਇ, ਬੂਝਤਿ ਭਏ। 'ਕਹੁ ਗੁਰਦਾਸ ਜਾਨਿ ਭੀ ਲਏ? ॥ 28 ॥ ਹਾਥ ਜੋਰਿ ਕੈ ਬਾਕ ਬਖਾਨਯੋ, 'ਰਾਵਰ ਕੀ ਕਰੁਨਾ ਤੇ ਜਾਨਯੋ। ਪਤਿ ਕੋ ਬਚ ਬਹੁ ਨਰਨ ਮਝਾਰੀ। ਲੇਤਿ ਪਛਾਨ ਦੂਰੀ ਜਿਮ ਨਾਰੀ ॥ 29 ॥ ਤਿਮ ਪੋਥੀ ਪਰ ਤੇ ਗੁਰ ਬੈਨ। ਲਿਖੇ ਪਛਾਨ ਚਤੁਰ ਗੁਰ ਜੈਨ। ਅਪਰਨ ਕੇ ਜੋ ਸ਼ਬਦ ਬਨਾਏ। ਪਰਖਿ ਪਰਖਿ ਕਰਿ ਸਰਬ ਹਟਾਏ' ॥ 30 ॥

ਇਸ ਤਰ੍ਹਾਂ ਗੁਰੂ ਸਾਹਿਬਾਨ ਦੀ ਬਾਣੀ ਸਮੇਤ ਸੰਤਾਂ, ਭਗਤਾਂ, ਸੂਫੀਆਂ ਦੀ ਬਾਣੀ ਵਾਲੀ ਪੋਥੀ ਸਾਹਿਬ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਤੇ ਭਾਈ ਗੁਰਦਾਸ ਜੀ ਦੀ ਅਣਥਕ ਮਿਹਨਤ ਅਤੇ ਸ਼ਰਧਾਪੂਰਨ ਲਗਨ ਦੇ ਫਲਸਰੂਪ ਸੰਨ 1604 ਵਿਚ ਤਿਆਰ ਹੋ ਗਈ। ਇਸ ਸ੍ਰੀ ਗ੍ਰੰਥ ਸਾਹਿਬ ਨੂੰ ਮੋਟੇ ਤੌਰ ਤੇ ਚਾਰ ਹਿੱਸਿਆਂ ਵਿਚ ਵੰਡਿਆ ਗਿਆ। ਪਹਿਲੇ ਭਾਗ ਵਿਚ ਸੂਤ੍ਰ ਰੂਪ ਵਾਲਾ ਜਪੁ, ਸੋਦਰੁ ਸੋਹਿਲਾ ਰਖੇ ਗਏ। ਦੂਜੇ ਭਾਗ ਵਿਚ ਰਾਗਾਂ ਵਾਲੀਆਂ ਬਾਣੀਆਂ ਸਿਰੀ ਰਾਗ ਤੋਂ ਰਾਗ ਪ੍ਰਭਾਤੀ ਤਕ ਤੀਹ ਰਾਗਾਂ ਵਿਚ ਆਈਆਂ ਬਾਣੀਆਂ ਦਰਜ ਕੀਤੀਆਂ ਗਈਆਂ ਜਿਨ੍ਹਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਚ ਮੁੜ ਬੀੜ ਦੀ ਲਿਖਾਈ ਕਰਦੇ ਸਮੇਂ ਜੈਜਾਵੰਤੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਕੀਤੀ ਅਤੇ ਇਸ ਤਰ੍ਹਾਂ ਹੁਣ ਵਰਤਮਾਨ ਬੀੜ ਵਿਚ ਰਾਗਾਂ ਦੀ ਕੁਲ ਗਿਣਤੀ ਇਕੱਤੀ ਹੈ। ਤੀਸਰੇ ਭਾਗ ਵਿਚ ਰਾਗਾਂ ਤੋਂ ਬਿਨਾਂ ਵਖ ਵਖ ਕਾਵਿ ਰੂਪਾਂ ਵਾਲੇ ਸਿਰਲੇਖਾਂ ਅਧੀਨ ਬਾਣੀਆਂ ਹਨ ਜਿਨ੍ਹਾਂ ਵਿਚ ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ ਅਤੇ ਸਵਈਏ ਆਦਿ ਦਰਜ ਕੀਤੇ ਗਏ ਹਨ। ਅੰਤਮ ਭਾਗ ਸਲੋਕ ਵਾਰਾਂ ਤੇ ਵਧੀਕ ਤੋਂ ਅਰੰਭ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਤਕ ਜਾਂਦਾ ਹੈ ਜਿਸ ਵਿਚ ਅੰਤ ਵਿਚ ਮੁੰਦਾਵਣੀ ਅਤੇ ਰਾਗਮਾਲਾ ਹੈ। ਗੁਰੂ ਅਰਜਨ ਦੇਵ ਜੀ ਵਲੋਂ ਰਚੀ ਬੀੜ ਵਿਚ ਤੀਹ ਰਾਗਾਂ ਦੇ ਨਾਮ ਇਸ ਪ੍ਰਕਾਰ ਹਨ-

ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ ਅਤੇ ਪ੍ਰਭਾਤੀ। ਗੁਰੂ ਗੋਬਿੰਦ ਸਿੰਘ ਜੀ

ਵਲੋਂ ਅੰਕਿਤ ਰਾਗ ਜੈਜਾਵੰਤੀ ਸਮੇਤ ਵਰਤਮਾਨ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੀ ਗਿਣਤੀ ਇਕੱਤੀ ਹੈ ।

ਸ਼ਬਦਾਂ ਦੀ ਤਰਤੀਬ ਵਿਚ ਪਹਿਲਾਂ ਗੁਰੂ ਨਾਨਕ ਜੀ ਦੀ ਬਾਣੀ, ਅੰਤ ਵਿਚ ਆਪਣੀ ਬਾਣੀ ਰਖੀ ਅਤੇ ਸਿਰਲੇਖਾਂ ਵਿਚ ਕਿਸੇ ਵੀ ਗੁਰੂ ਸਾਹਿਬ ਦਾ ਨਾਂ ਨਹੀਂ ਲਿਖਕੇ 'ਮਹਲਾ' ਪਹਿਲਾ, ਦੂਜਾ, ਤੀਜਾ ਆਦਿ ਲਿਖਿਆ ਹੈ ਜਿਸਦਾ ਅਰਥ ਗੁਰੂ ਦਾ ਪਹਿਲਾ ਦੂਜਾ ਤੀਜਾ ਆਦਿ 'ਜਾਮਾ' ਹੈ 'ਮਹਿਲਾ'(ਇਸਤਰੀ) ਨਹੀਂ । ਏਸੇ ਤਰਤੀਬ ਵਿਚ ਛੰਤ, ਅਸਟਪਦੀਆਂ ਅਤੇ ਲੰਮੀਆਂ ਬਾਣੀਆਂ ਦਰਜ ਕੀਤੀਆਂ ਗਈਆਂ ਹਨ । ਭਗਤਾਂ ਅਤੇ ਸਿੱਖਾਂ ਦੀ ਬਾਣੀ ਜਿਸ ਰਾਗ ਵਿਚ ਵੀ ਆਈ ਹੈ ਉਸ ਵਿਚ ਭਗਤ ਦਾ ਨਾਂ ਲਿਖਿਆ ਗਿਆ ਹੈ। ਪੰਦਰਾਂ ਭਗਤ ਅਤੇ ਚਾਰ ਸਿੱਖਾਂ ਦੇ ਨਾਂ ਇਸ ਪ੍ਰਕਾਰ ਹਨ– ਕਬੀਰ ਜੀ, ਨਾਮਦੇਵ ਜੀ, ਤ੍ਰਿਲੋਚਨ ਜੀ, ਜੈਦੇਵ ਜੀ, ਸੇਖ ਫ਼ਰੀਦ ਜੀ, ਸਧਨਾ ਜੀ,ਬੇਣੀ ਜੀ, ਰਾਮਾਨੰਦ ਜੀ, ਰਵਿਦਾਸ ਜੀ, ਪੀਪਾ ਜੀ, ਸੈਣ ਜੀ, ਧੰਨਾ ਜੀ, ਭੀਖਨ ਜੀ, ਪਰਮਾਨੰਦ ਜੀ ਅਤੇ ਸੂਰਦਾਸ ਜੀ । ਚਾਰ ਸਿੱਖ ਇਹ ਹਨ– ਭਾਈ ਮਰਦਾਨਾ ਜੀ, ਬਾਬਾ ਸੁੰਦਰ ਜੀ, ਰਬਾਬੀ ਰਾਇ ਬਲਵੰਡਿ ਅਤੇ ਸਤਾ ਡੂਮਿ ਜੀ ।

ਵਿਦਵਾਨ ਅਤੇ ਭਾਰਤੀ ਧਰਮ ਪਰੰਪਰਾ ਦਾ ਡੂੰਘਾ ਗਿਆਨ ਰਖਣ ਵਾਲੇ ਭੱਟ ਵੀ ਸਮੇਂ ਸਮੇਂ ਸਿਰ ਗੁਰ ਦਰਬਾਰ ਵਿਚ ਹਾਜ਼ਰ ਹੋ ਕੇ ਗੁਰੂ ਜੋਤਿ ਦਾ ਜਸ ਗਾਇਨ ਕਰਦੇ ਰਹੇ ਹਨ । ਸਵਈਏ ਸਿਰਲੇਖਾਂ ਹੇਠ ਉਚਾਰੇ ਉਹਨਾਂ ਦੇ ਬਚਨ ਵੀ ਸ੍ਰੀ ਗ੍ਰੰਥ ਸਾਹਿਬ ਵਿਚ ਦਰਜ ਕੀਤੇ ਗਏ ਹਨ । ਇਹਨਾਂ ਗਿਆਰਾਂ ਭੱਟਾਂ ਦੇ ਨਾਂ ਇਸ ਪ੍ਰਕਾਰ ਹਨ: ਕਲਸਹਾਰ, ਜਾਲਪ, ਕੀਰਤ, ਭਿਖਾ, ਸਲ੍ਹ, ਨਲ੍ਹ, ਗਯੰਦ, ਮਥੁਰਾ, ਬਲ੍ਹ, ਕੀਰਤ ਅਤੇ ਹਰਬੰਸ ।

ਅਧਿਆਇ ਚੌਥਾ

# ਗੁਰੂ ਗ੍ਰੰਥ ਸਾਹਿਬ ਦਾ ਫਲਸਫ਼ਾ

## ਅਧਿਆਤਮਿਕ ਦ੍ਰਿਸ਼ਟੀ :

ਸੰਸਾਰ ਦੇ ਅਨੇਕਾਂ ਧਰਮਾਂ ਦੇ ਪ੍ਰਗਟ ਹੋਣ ਦੇ ਮੂਲ ਵਿਚ ਅਧਿਆਤਮਿਕ ਚੇਤਨਾ ਦੇ ਵਿਕਾਸ ਦੀ ਕਹਾਣੀ ਲੁਕੀ ਹੁੰਦੀ ਹੈ। ਅਧਿਆਤਮਿਕ ਚੇਤਨਾ ਦੇ ਰਹੱਸਾਂ ਅਤੇ ਰਮਜ਼ਾਂ ਨੂੰ ਸਮਝਣਾ ਹੀ ਵੱਖਰੇ ਵੱਖਰੇ ਧਰਮਾਂ ਦਾ ਕਾਰਜ ਖੇਤਰ ਹੈ। ਲਗਭਗ ਸਾਰੇ ਧਰਮ ਇਕ ਅਜਿਹੀ ਸ਼ਕਤੀ ਵਿਚ ਵਿਸ਼ਵਾਸ ਰਖਦੇ ਹਨ ਜਿਸ ਦਾ ਨਾਂ ਚਾਹੇ ਕੁਝ ਵੀ ਹੋਵੇ, ਉਹ ਸ਼ਕਤੀ ਮਨੁਖ ਤੋਂ ਨਿਸ਼ਚਿਤ ਰੂਪ ਵਿਚ ਸ੍ਰੇਸ਼ਠ ਹੀ ਮੰਨੀ ਜਾਂਦੀ ਹੈ। ਉਸ ਸ਼ਕਤੀ ਦੇ ਰਹੱਸ ਨੂੰ ਸਮਝਣਾ ਮਨੁਖ ਲਈ ਹਮੇਸ਼ਾਂ ਹੀ ਇਕ ਚੁਨੌਤੀ ਰਹੀ ਹੈ। ਉਸ ਪਰਮਾਤਮ ਸ਼ਕਤੀ ਨੂੰ ਅਨੇਕਾਂ ਵਾਦਾਂ, ਸਿਧਾਤਾਂ ਅਤੇ ਮਾਨਸਿਕ ਪੱਧਰਾਂ ਤੇ ਵੱਖਰੇ-ਵੱਖਰੇ ਤਰਕਾਂ ਅਤੇ ਪਰਮਾਣਾਂ ਦੇ ਅਧਾਰ ਨਾਲ ਸਮਝਣ ਦਾ ਯਤਨ ਨਿਰੰਤਰ ਕੀਤਾ ਜਾਂਦਾ ਰਿਹਾ ਹੈ। ਉਸ ਸ਼ਕਤੀਰੂਪੀ ਅਨੰਤ ਸੱਤਾ ਨੂੰ ਸਿੱਧ ਕਰਨ ਲਈ ਗੁਰੂ ਨਾਨਕ ਅਤੇ ਹੋਰ ਗੁਰੂ ਸਾਹਿਬਾਨ ਕਿਸੇ ਤਰਕ ਵਿਤਰਕ ਦਾ ਆਸਰਾ ਨਹੀਂ ਲੈਂਦੇ। ਉਹ ਪਰਮਾਤਮਾ ਨੂੰ ਚਿਰੰਤਨ ਮੰਨਦੇ ਹੋਏ ਉਸਦੀ ਹੋਂਦ ਨੂੰ ਸਦਾ ਹੀ ਅਨੁਭਵ ਕਰਦੇ ਰਹੇ ਹਨ-

(ਅ) ਜਹਿ ਜਹਿ ਦੇਖਾ ਤਹਿ ਤਹਿ ਸੋਈ ॥ (ਪੰਨਾ 1343)

(ੲ) ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥ (ਪੰਨਾ 397)

(ਸ) (ਗੁਰੂ) ਗ੍ਰੰਥ ਸਾਹਿਬ ਦੀ ਸਥਾਪਨਾ ਤੋਂ ਲਗਪਗ ਸੌ ਵਰੇ ਬਾਅਦ ਗੁਰੂ ਗੋਬਿੰਦ ਸਿੰਘ ਜੀ ਵੀ ਕਹਿੰਦੇ ਹਨ-
ਜਾਹਰ ਜਹੂਰ ਹੈਂ ॥ ਕਿ ਹਾਜਰ ਹਜ਼ੂਰ ਹੈਂ ॥ (ਜਾਪੁ)

ਮੁੰਡਕ ਉਪਨਿਸ਼ਦ ਵਿਚ ਇਹ ਸਪਸ਼ਟ ਕਿਹਾ ਗਿਆ ਹੈ ਕਿ ਰਿਗਵੇਦ, ਯਜੁਰਵੇਦ, ਸਾਮਵੇਦ, ਅਰਥਰਵਵੇਦ, ਉਚਾਰਣ ਵਿਗਿਆਨ, ਵਿਆਕਰਣ, ਵਿਉਤਪੱਤੀ

ਅਤੇ ਛੰਦ-ਸ਼ਾਸਤਰ ਅਤੇ ਜੋਤਿਸ਼ ਆਦਿ ਵਿਚਲਾ ਗਿਆਨ ਅਪਰਾ ਵਿਦਿਆ(ਹੇਠਲੇ ਦਰਜੇ ਦੀ ਵਿਦਿਆ) ਹੈ ਅਤੇ ਇਸ ਵਿਦਿਆ ਰਾਹੀਂ ਕੇਵਲ ਸੰਸਾਰਿਕ ਬੌਧਿਕਤਾ ਹੀ ਪ੍ਰਾਪਤ ਹੁੰਦੀ ਹੈ। ਉੱਚ ਗਿਆਨ(ਪਰਾ ਵਿਦਿਆ) ਦੇ ਰਾਹੀਂ ਉਸ ਸਦਾ ਸਲਾਮਤ (ਪਰਮਾਤਮਾ) ਦੀ ਅਨੁਭੂਤੀ ਹੁੰਦੀ ਹੈ। ਗੀਤਾ ਵਿਚ ਇਸੇ ਉੱਚ ਗਿਆਨ ਨੂੰ ਦਿੱਬ ਨੇਤ੍ਰ ਕਿਹਾ ਗਿਆ ਹੈ। ਸ੍ਰੀ ਕ੍ਰਿਸ਼ਨ ਅਰਜੁਨ ਨੂੰ ਕਹਿੰਦੇ ਹਨ- ਹੇ ਅਰਜੁਨ, ਤੂੰ ਮੈਨੂੰ ਇਨ੍ਹਾਂ ਸੰਸਾਰੀ ਨੇਤ੍ਰਾਂ ਨਾਲ ਵਾਸਤਵਿਕ ਰੂਪ ਵਿਚ ਨਹੀਂ ਵੇਖ ਸਕਦਾ। ਤੂੰ ਮੈਨੂੰ ਵੇਖ ਸਕੇਂ ਇਸ ਲਈ ਮੈਂ ਤੈਨੂੰ ਦਿੱਬ ਨੇਤ੍ਰ(ਉਚ ਗਿਆਨ-ਪਰਾ ਵਿਦਿਆ) ਪ੍ਰਦਾਨ ਕਰਦਾ ਹਾਂ। ਪਰਮਾਤਮਾ ਦੀ ਗਤੀ ਅਤੇ ਉਸ ਦੀ ਸੀਮਾ ਨੂੰ ਪੂਰਨ ਰੂਪ ਵਿਚ ਸਮਝ ਸਕਣ ਅਤੇ ਉਸ ਦਾ ਵਰਨਨ ਕਰਨ ਦੀ ਵਿਅਕਤੀ ਦੀ ਅਸਮਰੱਥਾ ਨੂੰ ਗੁਰੂ ਨਾਨਕ ਆਪਣੀ ਬਾਣੀ ਵਿਚ ਸਪਸ਼ਟ ਰੂਪ ਵਿਚ ਸਵੀਕਾਰ ਕਰਦੇ ਹਨ:

ਤੇਰੀ ਗਤਿ ਮਿਤਿ ਤੂਹੈ ਜਾਣਹਿ
ਕਿਆ ਕੋ ਆਖਿ ਵਖਾਣੈ ॥ (ਪੰਨਾ 946)

ਭੌਤਿਕ ਅੱਖਾਂ ਰਾਹੀਂ ਇਕੱਠੇ ਕੀਤੇ ਹੋਏ ਗਿਆਨ ਦੁਆਰਾ ਆਤਮਾ ਦੀ ਪਿਆਸ ਨੂੰ ਬੁਝਾਉਣਾ ਗੁਰੂ ਅਰਜਨ ਦੇਵ ਜੀ ਅਸੰਭਵ ਮੰਨਦੇ ਹਨ। ਉਹ ਕਹਿੰਦੇ ਹਨ, ''ਲੋਇਣ ਲੋਈ ਡਿਠੁ ਪਿਆਸ ਨ ਬੁਝੈ ਮੂ ਘਣੀ ॥ ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥ (ਪੰਨਾ 577) ਅਰਥਾਤ ਇਨ੍ਹਾਂ ਅੱਖਾਂ ਨਾਲ ਮੇਰੀ ਪਿਆਸ ਨਹੀਂ ਬੁਝਦੀ, ਉਹ ਅੱਖਾਂ ਦੂਜੀਆਂ ਹਨ ਜਿਨ੍ਹਾਂ ਰਾਹੀਂ ਪ੍ਰੀਤਮ ਨੂੰ ਦੇਖਿਆ ਜਾ ਸਕਦਾ ਹੈ। ਏਥੇ ਇਹ ਦੂਜੀਆਂ ਅੱਖਾਂ ਪਰਾ ਵਿਦਿਆ ਜਾਂ ਉੱਚ ਗਿਆਨ ਦੀਆਂ ਪ੍ਰਤੀਕ ਹਨ ਜਿਹੜੀਆਂ ਤਰਕ ਵਿਤਰਕ ਦੇ ਮਾਰਗ ਤੇ ਨਾ ਲਿਜਾ ਕੇ ਜੀਵ ਨੂੰ ਅਨੁਭੂਤੀ ਦੇ ਮਾਰਗ ਤੇ ਲੈ ਜਾਂਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਨੂੰ ਕਈ ਰੂਪਾਂ ਅਤੇ ਨਾਵਾਂ ਦੇ ਨਾਲ ਯਾਦ ਕੀਤਾ ਗਿਆ ਹੈ। ਭਗਵੰਤ, ਗੁਸਾਈ, ਗੋਪਾਲ, ਨਰਾਇਣ, ਰਹੀਮ, ਪਰਵਰਦਿਗਾਰ ਆਦਿ ਨਾਮ ਜਿਥੇ ਪਾਰੰਪਰਿਕ ਰੂਪ ਵਿਚ ਉਸ ਪਰਮਸੱਤਾ ਦੇ ਵਾਚਕ ਨਾਮ ਚਲੇ ਆ ਰਹੇ ਹਨ, ਉਥੇ ਉਸ ਨੂੰ ਗਿਆਨ, ਸਤਿ, ਪ੍ਰੇਮ ਅਤੇ ਇਨ੍ਹਾਂ ਸਾਰਿਆਂ ਦੇ ਮੂਲ ਵਿਚ ਅਨਾਹਤ ਨਾਦ(ਓਅੰਕਾਰ ਜਿਹੜਾ ਕਿ ਨਿਤ ਨਵਾਂ ਹੈ, ਪ੍ਰਣਵ ਹੈ) ਦੇ ਰੂਪ ਵਿਚ ਵੀ ਅਨੁਭਵ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਰੰਭ ਹੀ ਓਅੰਕਾਰ ਸ਼ਬਦ ਨਾਲ ਹੋਇਆ ਹੈ ਜਿਸਨੂੰ ਸਦੀਵੀ, ਨਿੱਤ ਅਤੇ ਇਕ ਰਸ ਮੰਨਿਆ ਗਿਆ ਹੈ। ਉਸ ਵਿਚ ਕੋਈ ਵਿਕਾਰ ਅਥਵਾ ਵਿਕ੍ਰਤੀ ਨਹੀਂ ਹੁੰਦੀ। ਇਸੇ ਲਈ ਉਸਨੂੰ ਇਕ ਅਤੇ ਕੇਵਲ ਇਕ ਹੀ ਮੰਨਿਆ ਗਿਆ ਹੈ। ਇਨਾ ਹੀ ਨਹੀਂ ਗੁਰੂ ਨਾਨਕ ਨੇ ਓਅੰਕਾਰ ਦਾ ਉਚਾਰਣ ਕਰਨ ਸਮੇਂ ਪਹਿਲਾਂ ਸੰਖਿਆਵਾਚਕ ਇਕ ਲਾ ਦਿਤਾ ਹੈ ਤਾਂ ਕਿ ਉਸ ਦੇ

ਅਦੁੱਤੀਪਨ ਦੇ ਸਬੰਧ ਵਿਚ ਕੋਈ ਵੀ ਭਰਮ ਨ ਰਹੇ। ਗੁਰੂ ਗ੍ਰੰਥ ਸਾਹਿਬ ਵਿਚ ਓਅੰਕਾਰ ਵਾਸਤੇ ਏਕੰਕਾਰ, ਓਅੰਕਾਰ, ਓਅੰ, ਓਨਮ ਆਦਿ ਪ੍ਰਚਲਿਤ ਸ਼ਬਦ ਵਰਤੇ ਗਏ ਹਨ।

ਏਸੇ ਓਅੰਕਾਰੁ ਨੂੰ ਪਾਤੰਜਲ ਯੋਗ ਸੂਤਰਾਂ ਵਿਚ ਪ੍ਰਣਵ ਦੇ ਨਾਂ ਨਾਲ ਜਾਣਿਆ ਗਿਆ ਹੈ ਅਤੇ ਏਸੇ ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਜਾਪੁ ਸਾਹਿਬ ਵਿਚ 'ਓਅੰ ਆਦਿ ਰੂਪੈ। ਅਨਾਦਿ ਸਰੂਪੈ' ਕਿਹਾ ਹੈ। ਗੁਰੂ ਨਾਨਕ ਦੇਵ ਜੀ ਨੇ ਓਅੰਕਾਰੁ ਬਾਣੀ ਦੇ ਅਰੰਭ ਵਿਚ ਹੀ ਪਾਂਡੇ ਨੂੰ ਸੰਬੋਧਨ ਕੀਤਾ ਹੈ ਜਿਹੜਾ ਕਿ ਉਸ ਸਮੇਂ ਦੀ ਬੁੱਧੀਜੀਵੀ ਜਮਾਤ ਦਾ ਪ੍ਰਤਿਨਿਧੀ ਹੈ। ਇਨ੍ਹਾਂ ਬੁਧੀਜੀਵੀਆਂ ਨੇ ਹੀ ਓਅੰਕਾਰੁ ਦੇ ਅ, ਓ, ਮ ਰੂਪਾਂ ਨੂੰ ਅਧਾਰ ਬਣਾ ਕੇ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਦੀ ਤ੍ਰਿਮੂਰਤੀ ਦੇ ਸੰਕਲਪ ਨੂੰ ਲੋਕਾਂ ਦੇ ਸਾਹਮਣੇ ਰਖਿਆ ਅਤੇ ਨਾਲ ਹੀ ਨਾਲ ਵੈਸ਼ਨਵ ਅਤੇ ਸ਼ੈਵ ਮਤਾਂ ਨੂੰ ਜਨਮ ਦਿੱਤਾ। ਭਾਰਤ ਦਾ ਮਧਯੁਗੀਨ ਧਾਰਮਿਕ ਇਤਿਹਾਸ ਇਹ ਦਸਦਾ ਹੈ ਕਿ ਸ਼ੈਵ ਅਤੇ ਵੈਸ਼ਨਵਾਂ ਨੇ ਆਪਣੇ ਆਪਣੇ ਇਸ਼ਟ ਦੇਵਾਂ ਨੂੰ ਉੱਚਾ ਸਿੱਧ ਕਰਨ ਲਈ ਅਨੇਕਾਂ ਤਰ੍ਹਾਂ ਦੇ ਸੰਘਰਸ਼ ਕੀਤੇ ਅਤੇ ਫਲਸਰੂਪ ਵਾਦ ਵਿਵਾਦ ਅਤੇ ਝਗੜੇ ਝੰਜਟਾਂ ਨੂੰ ਜਨਮ ਦਿਤਾ। ਵਿਦਵਾਨਾਂ ਦੀਆਂ ਅਜਿਹੀਆਂ ਪੈਦਾ ਕੀਤੀਆਂ ਹੋਈਆਂ ਰੂੜ੍ਹੀਵਾਦੀ, ਸਮਾਜਿਕ ਅਤੇ ਧਾਰਮਿਕ ਜੀਵਨ ਜੁਗਤਾਂ ਨੇ ਭਾਰਤਵਰਸ਼ ਨੂੰ ਕਈ ਸੰਪਰਦਾਵਾਂ, ਜਾਤੀਆਂ, ਉਪਜਾਤੀਆਂ ਵਿਚ ਵੰਡ ਦਿਤਾ। ਗੁਰੂ ਨਾਨਕ ਨੇ ਸੰਪੂਰਨ ਭਾਰਤ ਤੇ ਕਈ ਹੋਰ ਦੇਸ਼ਾਂ ਦਾ ਵੀ ਰਟਨ ਕਰਕੇ ਸਥਿਤੀ ਦੀ ਗੰਭੀਰਤਾ ਨੂੰ ਸਮਝਿਆ ਸੀ ਅਤੇ ਡੂੰਘੇ ਚਿੰਤਨ ਤੋਂ ਬਾਅਦ ਇਹ ਮਹਿਸੂਸ ਕੀਤਾ ਕਿ ਬਹੁਦੇਵਵਾਦ ਵਾਸਤਵ ਵਿਚ ਧਰਮ ਅਤੇ ਧਾਰਮਿਕ ਜੀਵਨ ਵਿਚ ਰੁਚੀ ਨੂੰ ਕਮਜ਼ੋਰ ਕਰਦਾ ਹੈ ਅਤੇ ਲੋਕਾਂ ਨੂੰ ਕੇਵਲ ਕਰਮਕਾਂਡਾਂ ਵਿਚ ਉਲਝਾ ਕੇ ਉਨ੍ਹਾਂ ਦੇ ਜੀਵਨ ਨੂੰ ਖੋਖਲਾ ਬਣਾ ਦਿੰਦਾ ਹੈ। ਓਅੰਕਾਰੁ ਬਾਣੀ ਦੇ ਅਰੰਭ ਵਿਚ ਗੁਰੂ ਨਾਨਕ ਦੇਵ ਸਪਸ਼ਟ ਸ਼ਬਦਾਂ ਵਿਚ ਕਹਿੰਦੇ ਹਨ:

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥

ਜੰਜਾਲ ਅਰਥਾਤ ਵਾਦ-ਵਿਵਾਦ, ਝਗੜੇ-ਝੰਜਟ ਪੈਦਾ ਕਰਨ ਵਾਲੀ ਵਿਦਿਆ ਨੂੰ ਲਿਖਣ ਪੜ੍ਹਨ ਦੀ ਬਜਾਇ ਬੁੱਧੀਜੀਵੀਆਂ ਨੂੰ ਚਾਹੀਦਾ ਹੈ ਕਿ ਉਹ ਸਾਰਿਆਂ ਵਿਚ ਰਮ ਰਹੇ ਉਸ ਰਾਮ ਨਾਮ ਵਿਚ ਹੀ ਆਪਣੀ ਸੁਰਤਿ ਲਾਉਣ ਜਿਹੜਾ ਸਾਰਿਆਂ ਦਾ ਪਾਲਣਹਾਰ ਹੈ। ਬੁੱਧੀਜੀਵੀ ਅਰਥਾਤ ਪੰਡਤ ਵਿਅਕਤੀ ਕਿਉਂ ਕਿ ਹੇਠਲੇ ਪੱਧਰ ਦੇ ਗਿਆਨ ਦੀ ਗਲ ਕਰਕੇ ਲੋਕਾਂ ਨੂੰ ਆਪਣੇ ਸ਼ਬਦ ਜਾਲ ਵਿਚ ਫਸਾਉਂਦਾ ਹੈ ਅਤੇ ਆਪਣੀ ਹਉਮੈ ਨੂੰ ਹੋਰ ਪੱਠੇ ਪਾਉਂਦਾ ਹੈ, ਗੁਰੂ ਨਾਨਕ ਦੇਵ ਜੀ ਰਾਮਕਲੀ ਰਾਗ ਦੀਆਂ ਅਸਟਪਦੀਆਂ ਵਿਚ ਵੀ ਪਾਂਡੇ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ:

ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥
ਹਉਮੈ ਜਾਇ ਸਬਦਿ ਘਰੁ ਲਹੀਐ ॥ ਰਹਾਉ ॥
ਗਣਿ ਗਣਿ ਜੋਤਕੁ ਕਾਂਡੀ ਕੀਨੀ ॥
ਪੜੈ ਸੁਣਾਵੈ ਤਤੁ ਨ ਚੀਨੀ ॥
ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥
ਹੋਰ ਕਥਨੀ ਬਦਉ ਨ ਸਗਲੀ ਛਾਰੁ ॥

ਇਕ ਹੋਰ ਥਾਂ ਤੇ ਗੁਰੂ ਨਾਨਕ ਦੇਵ ਕਹਿੰਦੇ ਹਨ – ਇਕ ਪਾਧੇ ਪੰਡਿਤ ਮਿਸਰ ਕਹਾਵਹਿ । ਦੁਬਿਧਾ ਰਾਤੇ ਮਹਲੁ ਨ ਪਾਵਹਿ । ਜੰਜਾਲਾਂ ਵਿਚ ਪਾਉਣ ਵਾਲੀ ਵਿਦਿਆ ਦਾ ਅਧਾਰ ਦੁਬਿਧਾ ਹੁੰਦੀ ਹੈ ਜਿਹੜੀ ਸੱਚੇ ਸੁੱਚੇ ਮਨ ਨਾਲ ਅਤੇ ਇਕ ਦੂਜੇ ਦੇ ਦ੍ਰਿਸ਼ਟੀਕੋਣ ਨੂੰ ਸਮਝਣ ਹਿਤ ਰਚਾਏ ਸੰਬਾਦ ਰਾਹੀਂ ਖਤਮ ਹੁੰਦੀ ਹੈ ਪਰ ਵਾਦ ਵਿਵਾਦ ਖੰਡਨ ਮੰਡਨ ਨਾਲ ਹੋਰ ਵਧਦੀ ਹੈ । ਸੰਬਾਦੀ ਸੁਰ ਛੇੜਨ ਲਈ ਗੁਰੂ ਨਾਨਕ ਅਨੁਸਾਰ ਗੁਰਮੁਖ ਹੋਣ ਦੀ ਲੋੜ ਹੈ ਜਿਹੜਾ ਬਾਣੀ, ਸਿਧ ਗੋਸਟਿ ਦੇ ਅਨੁਸਾਰ ਵੀ ਗੁਰੂ ਨਾਨਕ ਦਾ ਆਦਰਸ਼ਕ ਮਨੁਖ ਹੈ । ਓਅੰਕਾਰ ਬਾਣੀ ਦੀ ਚਾਲ੍ਹੀਵੀਂ ਪਉੜੀ ਵਿਚ ਵੀ ਉਚਾਰਿਤ ਬਾਣੀ ਨੂੰ ਵਿਚਾਰਨਾ ਅਰਥਾਤ ਸੰਬਾਦ ਰਚਾਉਣਾ ਕਿਸੇ ਵਿਰਲੇ ਕੋਲੋਂ ਹੀ ਸੰਭਵ ਦਸਿਆ ਗਿਆ ਹੈ – 'ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖ ਹੋਇ' । ਆਮ ਵਿਅਕਤੀ ਦੇ ਮਨ ਅਤੇ ਇੰਦਰੀਆਂ ਦੀ ਬਿਰਤੀ ਖਿੰਡੀ ਰਹਿਣ ਦੇ ਕਾਰਨ ਨਿਰਬਲ ਬਣੀ ਰਹਿੰਦੀ ਹੈ । ਇਹ ਖਿੰਡਾਅ ਬਹੁਤ ਪਾਸੇ ਝਾਕਾਂ ਲਾਉਣ ਨਾਲ ਪੈਦਾ ਹੁੰਦਾ ਹੈ ਅਤੇ ਜੀਵ ਨੂੰ ਅਨੇਕਾਂ ਜੰਜਾਲਾਂ, ਬੰਧਨਾਂ ਅਤੇ ਕਸ਼ਟਾਂ ਵਿਚ ਪਾਈ ਜਾਂਦਾ ਹੈ । ਇਹ ਬੰਧਨ ਦਰਅਸਲ ਉਸਦੇ ਆਪਣੇ ਸਹੇੜੇ ਹੋਏ ਹੁੰਦੇ ਹਨ ਇਸ ਤੱਥ ਨੂੰ ਓਅੰਕਾਰ ਬਾਣੀ ਵਿਚ ਗੁਰੂ ਨਾਨਕ ਨੇ ਸਰੀਰ ਰੂਪ ਬਿਰਖ ਤੇ ਬੈਠੇ ਪੰਛੀਆਂ ਦੀ ਇਕਸੁਰਤਾ ਅਤੇ ਉਨ੍ਹਾਂ ਦੀ ਹੋਰ ਹੋਰ ਅਤੇ ਹੋਰ ਚੋਗੇ ਦੀ ਝਾਕ ਦੇ ਰੂਪਕ ਰਾਹੀਂ ਸਮਝਾਇਆ ਹੈ–

ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ।
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ ।
ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ।
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ।
ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ । ੩੩ ॥ (ਪੰਨਾ 934)

ਰਾਗ ਗਉੜੀ ਅਤੇ ਮਾਰੂ ਤੋਂ ਬਾਦ ਤੀਸਰਾ ਲੰਮਾ ਰਾਗ ਰਾਮਕਲੀ ਹੈ ਅਤੇ ਅਨੰਦੁ, ਰਾਮਕਲੀ ਸਦੁ,ਸਤਾ ਬਲਵੰਡ ਦੀ ਵਾਰ, ਸਿਧ ਗੋਸਟਿ ਅਤੇ ਓਅੰਕਾਰ ਆਦਿ ਸਿਖ ਦਰਸ਼ਨ ਨੂੰ ਉਜਾਗਰ ਕਰਨ ਵਾਲੀਆਂ ਬਾਣੀਆਂ ਏਸੇ ਰਾਗ ਵਿਚ ਸੰਕਲਿਤ ਕੀਤੀਆਂ ਗਈਆਂ ਹਨ । ਵਿਅਕਤੀ ਨੇ ਆਪਣੇ ਕੁਕਰਮਾਂ ਅਤੇ ਵੈਚਾਰਿਕ ਵਿਕ੍ਰਤੀਆਂ ਨੂੰ

ਲੁਕਾਉਣ ਵਾਸਤੇ ਕਈ ਖਚਰ ਪ੍ਰਬੰਧ ਕੀਤੇ ਹੋਏ ਹਨ। ਤਿੱਥਾਂ, ਮਹੂਰਤਾਂ ਅਤੇ ਜੁਗਾਂ ਦੀ ਵੰਡ ਵੀ ਅਜਿਹਾ ਹੀ ਵਿਅਕਤੀ-ਰਚਿਤ ਪ੍ਰਬੰਧ ਹੈ ਜਿਸਦਾ ਗੁਰੂ ਨਾਨਕ ਰਾਗ ਰਾਮਕਲੀ ਵਿਚ ਖੰਡਨ ਕਰਦੇ ਹਨ ਅਤੇ ਵਿਅਕਤੀ ਨੂੰ ਸਵੈਮਾਨ ਪੂਰਨ ਸੁਤੰਤਰ ਅਤੇ ਸੱਚਾ ਸੁੱਚਾ ਜੀਵਨ ਜੀਣ ਦੀ ਸਲਾਹ ਦਿੰਦੇ ਹਨ। ਗੁਰੂ ਨਾਨਕ ਕਹਿੰਦੇ ਹਨ ਕਿ ਸਾਰੇ ਅਖੌਤੀ ਜੁਗਾਂ ਵਿਚ ਉਹੋ ਹੀ ਸੂਰਜ ਉਹੋ ਹੀ ਚੰਦਰਮਾ ਅਤੇ ਉਹੋ ਹੀ ਤਾਰੇ, ਪਉਣ, ਪਾਣੀ ਆਦਿ ਹਨ। ਫਿਰ ਇਹ ਸਤਿਜੁਗ ਤੇ ਕਲਜੁਗ ਦੀ ਮਿਥ ਕੀ ਕੋਈ। ਜੀਵਨ ਦਾ ਸੁਆਰਥੀ ਹੋਣਾ ਅਤੇ ਸ਼ਕਤੀ ਮਿਲਣ ਤੇ ਜ਼ੋਰ ਜ਼ੁਲਮ ਕਰਨਾ ਹੀ ਕਲਜੁਗ ਕਿਹਾ ਜਾ ਸਕਦਾ ਹੈ ਨਹੀਂ ਤਾਂ ਕਲਿਜੁਗ ਕੋਈ ਅਜਿਹਾ ਵਿਅਕਤੀ ਨਹੀਂ ਹੈ ਜਿਹੜਾ ਕਿਸੇ ਖਾਸ ਦੇਸ ਜਾਂ ਤੀਰਥ ਤੇ ਬੈਠਾ ਦਿਸ ਸਕਦਾ ਹੈ। ਆਚਰਨ ਹੀਨਤਾ ਹੀ ਕਲਿਜੁਗ ਹੈ। ਵਿਦਵਾਨਾਂ ਦੁਆਰਾ ਸੱਚ ਨੂੰ ਸੱਚ ਅਤੇ ਝੂਠ ਨੂੰ ਝੂਠ ਕਹਿ ਸਕਣ ਦੀ ਹਿੰਮਤ ਨਾ ਹੋਣਾ ਹੀ ਕਲਜੁਗ ਹੈ। ਗੁਰੂ ਨਾਨਕ ਤਤਕਾਲੀ ਨਿਆਂ ਪ੍ਰਬੰਧ, ਹਉਮੈ, ਸਮਾਜਿਕ ਅਤੇ ਧਾਰਮਿਕ ਜੀਵਨ ਢੰਗਾਂ ਉਤੇ ਨਿਧੜਕ ਹੋ ਕੇ ਆਪਣੀ ਟਿੱਪਣੀ ਦਿੰਦੇ ਹਨ- ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ। ਬਾਣੀ ਬ੍ਰਹਮਾ ਬੇਦ ਅਥਰਬਣੁ ਕਰਣੀ ਕੀਰਤਿ ਲਹਿਆ ॥ ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥ ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥ ਅਰਥਾਤ ਹੇ ਪੰਡਿਤ, ਕਲਿਜੁਗ ਇਹ ਹੈ ਕਿ ਸ਼ਰ੍ਹਾ ਦੇ ਆਧਾਰ ਤੇ ਝਗੜੇ ਨਿਬੇੜਨ ਵਾਲਾ ਕਾਜੀ ਵੱਢੀ ਦੀ ਕਾਲਖ ਮਲੀ ਬੈਠਾ ਹੈ। ਹਿੰਦੂ ਵਾਸਤੇ ਜਾਦੂ ਟੂਣੇ ਵਾਲਾ ਅਥਰਵਵੇਦ ਹੀ ਬ੍ਰਹਮਾ ਦੀ ਪ੍ਰਧਾਨ ਬਾਣੀ ਬਣ ਗਿਆ ਹੈ। ਜਿਹੜੀ ਅਧਿਆਤਮਿਕਤਾ ਸਵੈਮਾਨ ਭਰਪੂਰ ਜੀਵਨ ਨਹੀਂ ਦਿੰਦੀ ਉਹ ਵਿਅਰਥ ਹੈ। ਸੰਜਮ ਜੇਕਰ ਉੱਚਾ ਸਚਿਆਰਾ ਆਚਰਨ ਨਹੀਂ ਦਿੰਦਾ ਅਤੇ ਜਨੇਊ ਮਨ ਦੀਆਂ ਚਿਤਬਿਰਤੀਆਂ ਨੂੰ ਨਹੀਂ ਬੰਨਦਾ ਤਾਂ ਉਹ ਸਭ ਵਿਅਰਥ ਹਨ। ਹੇ ਪੰਡਿਤ, ਸਚਿਆਰੇ ਜੀਵਨ ਬਿਨਾਂ ਤੀਰਥੀਂ ਨ੍ਹਾਉਣਾ, ਤਿਲਕ ਲਾਉਣਾ ਆਦਿ ਕੁਝ ਨਹੀਂ ਸੰਵਾਰ ਸਕਦੇ।

ਓਅੰਕਾਰ ਬਾਣੀ ਵਿਚ ਗੁਰੂ ਨਾਨਕ ਇਸ ਸਪਸ਼ਟਵਾਦਿਤਾ ਅਤੇ ਸਚ ਦੀ ਬੋਲਾ ਸਚ ਸੁਣਾਉਣ ਨੂੰ ਪੂਰੀ ਤਰਾਂ ਉਚਿਤ ਠਹਿਰਾਉਂਦੇ ਹੋਏ ਸਚ ਨੂੰ ਲਾਹੇਵੰਦਾ ਸੌਦਾ ਕਰਾਰ ਦਿੰਦੇ ਹਨ। ਬੇਸ਼ਕ ਸਚ ਬੋਲਣ ਨਾਲ ਅਖੌਤੀ ਸਨੇਹ ਉਸੇ ਤਰਾਂ ਹੀ ਟੁਟ ਜਾਂਦਾ ਹੈ ਜਿਵੇਂ ਬਾਹਾਂ ਨੂੰ ਦੋ ਵਿਪਰੀਤ ਦਿਸ਼ਾਵਾਂ ਵਲ ਖਿੱਚੀ ਚਲੀ ਜਾਣ ਨਾਲ ਬਾਂਹ ਨੇ ਟੁੱਟਣਾ ਹੀ ਹੁੰਦਾ ਹੈ-

ਟੂਟੇ ਨੇਹੁ ਕਿ ਬੋਲਹਿ ਸਹੀ ॥ ਟੂਟੇ ਬਾਹ ਦੁਹੂ ਦਿਸ ਗਾਹੀ ॥ .......
ਲਾਹਾ ਸਾਚੁ ਨ ਆਵੈ ਤੋਟਾ ॥ ਤ੍ਰਿਭਵਨ ਠਾਕੁਰ ਪ੍ਰੀਤਮ ਮੋਟਾ ।

ਚਿੰਤਾ ਨੂੰ ਅਜਕਲ ਦੀ ਪੜ੍ਹੀ ਲਿਖੀ ਸ਼ਰੇਣੀ 'ਟੈਂਸ਼ਨ' ਦੇ ਨਾਂ ਨਾਲ ਜਾਣਦੀ ਹੈ ਅਤੇ ਇਹ 'ਟੈਂਸ਼ਨ' ਹੁੰਦੀ ਵੀ ਬਹੁਤੀ ਬੁੱਧੀਜੀਵੀਆਂ ਨੂੰ ਹੀ ਹੈ। ਆਪਣੀ ਇੱਜ਼ਤ ਦੀ

ਚਿੰਤਾ ਅਤੇ ਦੂਜੇ ਦੀ ਆਲੋਚਨਾ ਕਰਨ ਦੀ ਚਿੰਤਾ ਜਿੰਨੀ ਬੁਧੀਜੀਵੀ ਨੂੰ ਹੁੰਦੀ ਹੈ ਉਨੀ ਸ਼ਾਇਦ ਹੋਰ ਕਿਸੇ ਨੂੰ ਨਹੀਂ ਨਹੀਂ ਹੁੰਦੀ। ਅਜੋਕੇ ਬੁੱਧੀਜੀਵੀ ਨੂੰ ਸੂਚਨਾ ਪ੍ਰਸਾਰਣ ਦੀ ਟੈਕਨੋਲੋਜੀ ਦੇ ਫਲਸਰੂਪ ਦਿਮਾਗ ਖਰਾਬ ਕਰ ਦੇਣ ਦੀ ਹੱਦ ਤਕ ਸੂਚਨਾਵਾਂ ਦਾ ਇਕੱਠ ਸਾਂਭੀ ਫਿਰਨਾ ਪੈ ਰਿਹਾ ਹੈ ਅਤੇ ਇਹ ਇਕੱਠ ਦਿਨ ਦੂਣਾ ਰਾਤ ਚੌਗੁਣਾ ਵਧਦਾ ਜਾ ਰਿਹਾ ਹੈ। ਸੂਚਨਾਵਾਂ ਦੇ ਅੰਬਾਰ ਨੂੰ ਕਿਵੇਂ ਧਨ ਵਿਚ ਤਬਦੀਲ ਕਰਨਾ ਹੈ ਇਹ ਚਿੰਤਾ ਵੀ ਬੁੱਧੀਜੀਵੀਆਂ ਦੀ ਹੈ। ਇਸ ਸਾਰੀ ਘੋੜ ਦੌੜ ਵਿਚ ਮਨ ਦੇ ਜੋਤ ਸਰੂਪੀ ਪੱਖ ਅਤੇ ਅਧਿਆਤਮਿਕ ਜੀਵਨ ਦੇ ਸਹਿਜ ਸੁਭਾਅ ਨੂੰ ਬਿਲਕੁਲ ਨਜ਼ਰਅੰਦਾਜ਼ ਕਰ ਦਿੱਤਾ ਜਾ ਰਿਹਾ ਹੈ। ਮਾਰੂ ਰਾਗ ਵਿਚ ਗੁਰੂ ਅਰਜਨ ਦੇਵ ਜੀ ਨੇ ਵੀ ਅਜ ਦੀ ਸਥਿਤੀ ਨੂੰ ਲਗਭਗ ਚਾਰ ਸੌ ਸਾਲ ਪਹਿਲਾਂ ਹੀ ਭਾਂਪ ਲਿਆ ਸੀ ਅਤੇ ਬਾਣੀ ਵਿਚ ਦਰਜ ਕੀਤਾ ਸੀ– ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹ ਚਿੰਤਾ ॥ ਜਿਸ ਗ੍ਰਿਹਿ ਥੋਰੀ ਸੋ ਫਿਰੈ ਭ੍ਰਮੰਤਾ ॥ (ਪੰਨਾ 1019) ।ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਬੁੱਧੀਜੀਵੀ ਪੰਡਿਤ ਸਮਾਜ ਦੀ ਟੈਂਸ਼ਨ ਦੀ ਸਮਸਿਆ ਨੂੰ ਸਿੱਧਾ ਹੱਥ ਪਾਉਂਦੀ ਹੈ ਅਤੇ ਇਸ ਚਿੰਤਾ ਦੇ ਕਾਰਨਾਂ ਨੂੰ ਘੋਖਦੀ ਹੈ। ਸੰਸਾਰਿਕ ਰੁਝੇਵਿਆਂ ਵਿਚ ਫਸ ਕੇ ਵਿਅਕਤੀ ਕੇਵਲ ਆਪਣੇ ਲਾਭ ਤੇ ਕੇਂਦਰਿਤ ਉਹ ਮਜਦੂਰ ਬਣ ਕੇ ਰਹਿ ਗਿਆ ਹੈ ਜਿਹੜਾ ਹੱਥ ਵਿਚਲੇ ਕੰਮ ਨੂੰ ਇਕ ਵਗਾਰ ਦੀ ਤਰ੍ਹਾਂ ਕਰਨ ਦਾ ਆਦੀ ਹੋ ਗਇਆ ਹੈ– ਲਾਹੇ ਕਾਰਣਿ ਆਇਆ ਜਗਿ ।ਹੋਇ ਮਜੂਰੁ ਗਇਆ ਠਗਾਇ ਠਗਿ(ਪੰਨਾ 931) । ਲਾਹਾ ਤਾਂ ਉਸਨੇ ਜੀਵਨ ਰੌਂਅ ਦੇ ਮੂਲ ਪਰਮਾਤਮਾ ਅਤੇ ਉਸਦੀ ਸ੍ਰਿਸ਼ਟੀ ਨਾਲ ਇਕਸੁਰ ਹੋ ਕੇ ਖਟਣਾ ਸੀ ਪਰ ਉਹ 'ਅਵਰਕਾਜ' ਵਿਚ ਉਲਝ ਕੇ ਰਹਿ ਗਿਆ ਹੈ। ਇਸ ਉਲਝਾਅ ਦਾ ਕਾਰਨ ਉਸਦੇ ਕਾਮ ਕ੍ਰੋਧ ਅਤੇ ਅਹੰਕਾਰ ਦੀ ਕੋਈ ਸੀਮਾ ਨ ਹੋਣਾ ਹੈ। ਪੰਜ ਵਿਕਾਰਾਂ ਵਿਚੋਂ ਕਾਮ ਕ੍ਰੋਧ ਲੋਭ ਮੋਹ ਆਦਿ ਦੀ ਤਾਂ ਸ਼ਾਇਦ ਥੋੜੀ ਬਹੁਤ ਉਚਿਤਤਾ (justification) ਜੀਵਨ ਲਈ ਬਣ ਸਕਦੀ ਹੋਵੇ ਪਰ ਹੰਕਾਰ ਦਾ ਔਚਿਤਯ ਕਿਸੇ ਤਰਾਂ ਵੀ ਸੰਭਵ ਨਹੀਂ ਹੁੰਦਾ। ਮਾੜੇ ਚੰਗੇ ਦੋਵੇਂ ਤਰ੍ਹਾਂ ਦੇ ਕੰਮਾਂ ਦਾ ਹੰਕਾਰ ਵਿਅਕਤੀ ਲਈ ਵਿਨਾਸ਼ਕਾਰੀ ਹੀ ਹੁੰਦਾ ਹੈ। – ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ। ......ਜਗਤੁ ਪਸੂ ਅਹੰ ਕਾਲੁ ਕਸਾਈ। ਕਰ ਕਰਤੈ ਕਰਣੀ ਕਰਿ ਪਾਈ(ਪੰਨਾ 932) । ਵਿਅਕਤੀ ਜੇ ਚਿੰਤਾ ਮੁਕਤ ਹੋਣਾ ਚਾਹੁੰਦਾ ਹੈ ਤਾਂ ਆਪਣੇ ਕੁਕਰਮਾਂ ਦਾ ਦੋਸ਼ ਦੂਜਿਆਂ ਦੇ ਸਿਰ ਮੜ੍ਹਨ ਦੀ ਬਜਾਇ ਉਸਨੂੰ ਆਪਣੇ ਮਾੜੇਪਨ ਪ੍ਰਤੀ ਚੇਤੰਨ ਹੋਣਾ ਪਵੇਗਾ ਅਤੇ ਬੰਧਨਾਂ, ਆਪਣੇ ਪ੍ਰਤੀ ਵਹਿਮਾਂ ਤੋਂ ਮੁਕਤ ਹੋ ਕੇ ਸਨਮਾਨ ਪੂਰਬਕ ਨਿਜਘਰ ਜਾਣ ਦੀ ਜੀਵਨ ਜੁਗਤਿ ਸਿਖਣੀ ਪਵੇਗੀ–

ਚਿੰਤਤ ਹੀ ਦੀਸੈ ਸਭੁ ਕੋਇ। ਚੇਤਹਿ ਏਕੁ ਤਹੀ ਸੁਖੁ ਹੋਇ ॥
ਚਿਤਿ ਵਸੈ ਰਾਚੈ ਹਰਿ ਨਾਇ ॥ ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥
(ਪੰਨਾ 932)

ਜਿਵੇਂ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਬਾਣੀਆਂ ਵਿਚ ਆਦਰਸ਼ਕ ਮਨੁਖ ਗੁਰਮੁਖ, ਆਦਰਸ਼ਕ ਬ੍ਰਾਹਮਣ ਖੱਤਰੀ, ਜੋਗੀ ਆਦਿ ਨੂੰ ਆਪਣੇ ਚਿੰਤਨ ਦਾ ਵਿਸ਼ਾ ਬਣਾਇਆ ਹੈ ਉਸੇ ਤਰ੍ਹਾਂ ਨਾਲ ਹੀ ਨਾਲ ਬਾਣੀ ਵਿਚ ਆਦਰਸ਼ਕ ਪੰਡਤ ਅਰਥਾਤ ਬੁੱਧੀਜੀਵੀ ਦਾ ਚਿਤਰ ਪ੍ਰਸਤੁਤ ਕੀਤਾ ਗਇਆ ਹੈ। ਗੁਰਬਾਣੀ ਅਨੁਸਾਰ ਵਾਸਤਵਿਕ ਪੜਿਆ ਲਿਖਿਆ ਵਿਅਕਤੀ ਉਹ ਹੈ ਜਿਹੜਾ ਸਹਿਜ ਵਿਚ ਰਹਿਕੇ ਵਿਦਿਆ ਵੀਚਾਰਦਾ ਹੈ, ਅਸਲੀਅਤ ਉਤੇ ਪਏ ਪਰਦਿਆਂ ਨੂੰ ਸੋਧਦਾ ਹੈ, ਵਿਦਿਆ ਨੂੰ ਵੇਚਦਾ ਨਹੀਂ, ਰਾਮ ਨਾਮ ਦੇ ਸਾਰ ਤੱਤ ਨੂੰ ਮਨ ਵਿਚ ਆਪ ਵੀ ਧਾਰਣ ਕਰਦਾ ਹੈ ਅਤੇ ਜਿਗਿਆਸੂਆਂ ਨੂੰ ਵੀ ਧਾਰਣ ਕਰਵਾਉਂਦਾ ਹੈ। ਮਨ ਦੀ ਪੱਟੀ ਨੂੰ ਸੱਚ ਦੀ ਪੱਟੀ ਬਣਾਉਂਦਾ ਹੈ ਅਤੇ ਉਸ ਉਪਰ ਸੱਚ ਦਾ ਹੀ ਸਬਦ ਲਿਖਾਉਂਦਾ ਅਤੇ ਸਿਖਾਉਂਦਾ ਹੈ– ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥ ਨਾਨਕ ਜੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥ ੫੪ ॥ (ਪੰਨਾ 938)

## ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗਿਆਨਮੀਮਾਂਸਾ

ਭਾਰਤੀ ਦਰਸ਼ਨ ਵਿਚ ਕੁਝ ਕੁ ਹੇਠ ਲਿਖੀਆਂ ਸਮੱਸਿਆਵਾਂ ਬਹਿਸ ਅਤੇ ਵਾਦ ਵਿਵਾਦ ਲਈ ਬੜੀਆਂ ਦਿਲਚਸਪ ਸਮੱਸਿਆਵਾਂ ਮੰਨੀਆਂ ਜਾਂਦੀਆਂ ਰਹੀਆਂ ਹਨ। ਕਾਰਜ ਅਤੇ ਕਾਰਨ ਦਾ ਪਰਸਪਰ ਸਬੰਧ, ਸੰਪੂਰਨ ਦਾ ਆਪਣੇ ਅੰਸ਼ ਨਾਲ ਸਬੰਧ, ਸੰਸਾਰ ਦਾ ਵਿਅਕਤੀ ਨਾਲ ਸਬੰਧ, ਪਦਾਰਥ ਦਾ ਉਸ ਦੇ ਗੁਣਾਂ ਨਾਲ ਸਬੰਧ ਅਤੇ ਸ਼ਕਤੀ ਦਾ ਸ਼ਕਤੀਮਾਨ ਦੇ ਨਾਲ ਸਬੰਧ ਆਦਿ ਅਜਿਹੇ ਵਿਸ਼ੇ ਹਨ ਜਿਨ੍ਹਾਂ ਨੇ ਹਮੇਸ਼ਾ ਰਿਸ਼ੀਆਂ ਅਤੇ ਵਿਦਵਾਨਾਂ ਦੇ ਮਨਾਂ ਨੂੰ ਝੰਜੋੜੀ ਰੱਖਿਆ ਹੈ। ਇਸੇ ਤਰ੍ਹਾਂ ਹੀ ਸੰਸਾਰ ਦੇ ਪੈਦਾ ਹੋਣ ਅਤੇ ਵਿਕਾਸ ਦੀਆਂ ਸਮੱਸਿਆਵਾਂ, ਪਰਮ ਤੱਤ ਦੇ ਅਤੇ ਆਤਮਾ ਦੇ ਸਰੂਪ ਅਤੇ ਇਨ੍ਹਾਂ ਦਾ ਵਿਅਕਤੀ ਦੇ ਸਰੀਰ ਨਾਲ ਸਬੰਧ ਅਜਿਹੀਆਂ ਸਮੱਸਿਆਵਾਂ ਹਨ ਜਿਨ੍ਹਾਂ ਦੀਆਂ ਜੜ੍ਹਾਂ ਤੱਤਮੀਮਾਂਸਾ ਵਿਚ ਪਈਆਂ ਹੋਈਆਂ ਹਨ। ਇਹ ਵੀ ਸਮਝਿਆ ਜਾਂਦਾ ਹੈ ਕਿ ਰਿਸ਼ੀਆਂ ਨੇ ਅਤੇ ਵਿਦਵਾਨਾਂ ਨੇ ਆਪਣੀਆਂ ਆਪਣੀਆਂ ਯੋਗਤਾਵਾਂ ਅਤੇ ਆਪਣੇ ਆਪਣੇ ਢੰਗ ਅਨੁਸਾਰ ਇਨ੍ਹਾਂ ਸਮੱਸਿਆਵਾਂ ਦੇ ਉੱਤਰ ਦੇ ਕੇ ਇਨ੍ਹਾਂ ਬਾਰੇ ਸਮਝਾਇਆ ਵੀ ਹੈ ਪਰੰਤੂ ਇਸ ਸਾਰੀ ਪ੍ਰਕਿਰਿਆ ਵਿਚ ਇਹੋ ਹੀ ਨਹੀਂ ਕਿ ਉੱਤਰਾਂ ਦੀ ਸੰਖਿਆ ਬਹੁਤ ਅਧਿਕ ਹੈ ਸਗੋਂ ਨਾਲ ਹੀ ਨਾਲ ਇਹ ਇਕ ਦੂਜੇ ਦੇ ਵਿਰੁੱਧ ਵੀ ਜਾਂਦੇ ਹਨ। ਤਰਕ ਅਤੇ ਗਿਆਨ ਨੂੰ ਆਪਣੇ ਅਧਿਐਨ ਦਾ ਅਧਾਰ ਬਣਾਉਣ ਵਾਲੇ ਦਾਰਸ਼ਨਿਕ ਇਹ ਮੰਨਦੇ ਹਨ ਕਿ ਅਨੁਭਵ ਦੇ ਵਿਚੋਂ ਹੀ ਗਿਆਨ ਉਤਪੰਨ ਹੁੰਦਾ ਹੈ। ਗਿਆਨ ਦਾ ਹਰ ਸਿਧਾਂਤ ਵਿਅਕਤੀ ਦੇ ਆਪਣੇ ਅਨੁਭਵ ਤੋਂ ਸ਼ੁਰੂ ਹੁੰਦਾ ਹੈ ਅਤੇ ਇਹ ਅਨੁਭਵ ਵਿਅਕਤੀ ਦੇ ਆਪਣੇ ਬੋਧ (ਜਾਣਕਾਰੀ) ਤੇ ਅਧਾਰਿਤ ਹੁੰਦਾ ਹੈ। ਇਸ ਲਈ ਚੁਗਿਰਦੇ ਵਿਚ ਜੀਵਨ-ਸੰਗਠਨਾਂ ਦੇ ਵਾਧੇ ਦੇ ਨਾਲ ਨਾਲ ਉਸ ਦੀ ਆਪਣੀ ਜਾਣਕਾਰੀ ਵਿਚ ਵੀ

ਵਾਧਾ ਹੁੰਦਾ ਜਾਂਦਾ ਹੈ। ਵਿਅਕਤੀ ਦੇ ਇਸ ਅੰਦਰੂਨੀ ਅਨੁਭਵ ਰੂਪੀ ਤੱਤ ਨੂੰ ਸਮਝਾਉਣਾ ਬਹੁਤ ਮੁਸ਼ਕਿਲ ਹੈ ਕਿਉਂਕਿ ਜਿਹੜਾ ਕੋਈ ਵੀ ਕੁਝ ਵੀ ਦੇਖ ਕੇ ਅਨੁਭਵ ਕਰਦਾ ਜਾਂ ਉਸ ਨੂੰ ਚੱਖਦਾ ਹੈ ਉਸ ਨੂੰ ਉਸ ਵਸਤੂ ਦੀ ਜਾਂ ਰਸ ਦੀ ਹੋਂਦ ਬਾਰੇ ਕਿਸੇ ਹੋਰ ਗਵਾਹੀ ਦੀ ਲੋੜ ਨਹੀਂ ਹੁੰਦੀ ਕਿਉਂਕਿ ਉਹ ਖੁਦ ਉਸ ਨੂੰ ਅਨੁਭਵ ਕਰ ਰਿਹਾ ਹੁੰਦਾ ਹੈ, ਚੱਖ ਰਿਹਾ ਹੁੰਦਾ ਹੈ ਅਤੇ ਦੇਖ ਰਿਹਾ ਹੁੰਦਾ ਹੈ। ਅਨੁਭਵ ਦੀ ਇਹ ਅੰਦਰੂਨੀ ਪ੍ਰਕਿਰਿਆ ਜਿਹੜੀ ਕਿ ਬਾਹਰਲੇ ਵਿਸ਼ਿਆਂ ਨੂੰ ਅੰਦਰ ਅਨੁਭਵ ਕਰਾਉਂਦੀ ਹੈ, ਇਸੇ ਨੂੰ ਬੋਧ ਜਾਂ ਜਾਣਕਾਰੀ ਕਿਹਾ ਜਾਂਦਾ ਹੈ ਜਿਹੜਾ ਕਿ ਗਿਆਨ ਦਾ ਪਹਿਲਾ ਕਾਰਜ ਹੈ ਅਤੇ ਜਿਹੜਾ ਹੋਰ ਕਿਸੇ ਤੇ ਨਹੀਂ ਗਿਆਨ ਤੇ ਹੀ ਅਧਾਰਿਤ ਹੈ। ਇਸ ਲਈ ਗਿਆਨ ਦਾ ਸਭ ਤੋਂ ਸਾਧਾਰਨ ਅਤੇ ਆਮ ਕਾਰਜ ਅੰਦਰੂਨੀ ਹੋਂਦ ਦੀ ਜਾਣਕਾਰੀ ਪ੍ਰਾਪਤ ਕਰਨਾ ਹੀ ਹੈ ਅਤੇ ਇਸੇ ਜਾਣਕਾਰੀ ਨੂੰ ਅਨੁਭਵ ਕਰਕੇ ਅਸੀਂ ਆਮ ਤੌਰ ਤੇ ਕਹਿੰਦੇ ਹਾਂ ਕਿ ਉਸ ਨੂੰ ਅਮੁਕ ਤੱਤ ਦਾ ਗਿਆਨ ਹੈ।

ਗਿਆਨ ਦਾ ਸਰੂਪ, ਉਸ ਦਾ ਉਦਭਵ ਤੇ ਉਸ ਦੀ ਮਾਨਤਾ ਵਾਸਤਵ ਵਿਚ ਗਿਆਨਮੀਮਾਂਸਾ ਦੇ ਮੁਖ ਵਿਸ਼ੇ ਹਨ। ਇਸੇ ਗਿਆਨਮੀਮਾਂਸਾ ਨੂੰ ਸਧਾਰਨ ਭਾਸ਼ਾ ਵਿਚ ਗਿਆਨ ਦਾ ਸਿੱਧਾਂਤ ਵੀ ਕਿਹਾ ਜਾਂਦਾ ਹੈ। ਗਿਆਨਮੀਮਾਂਸਾ ਆਲੋਚਨਾਤਮਿਕ ਢੰਗ ਨਾਲ ਇਹ ਦੱਸਣ ਦੀ ਕੋਸ਼ਿਸ਼ ਕਰਦੀ ਹੈ ਕਿ ਇਹ ਸਾਰੇ ਸਿੱਧਾਂਤ ਇਕ ਦੂਜੇ ਦੇ ਵਿਰੁੱਧ ਵੀ ਕਿਉਂ ਅਤੇ ਕਿਸ ਤਰ੍ਹਾਂ ਹਨ। ਕੀ ਵਿਚਾਰਾਂ ਦੀ ਵਿਰੋਧਤਾ ਮਨੁੱਖੀ ਮਨ ਦੀਆਂ ਸੀਮਾਂਵਾਂ ਵੱਲ ਸੰਕੇਤ ਕਰਦੀ ਹੈ ਜਾਂ ਫਿਰ ਇਹ ਦਸਦੀ ਹੈ ਕਿ ਵਿਅਕਤੀ ਦਿਸਦੀਆਂ ਪ੍ਰਕਿਰਿਆਵਾਂ ਨੂੰ ਆਪਣੇ ਮਨ ਦੀ ਸਮਰੱਥਾ ਤੋਂ ਵੱਧ ਇਸਤੇਮਾਲ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਦਰਅਸਲ ਗਿਆਨ ਦੇ ਸਰੂਪ ਅਤੇ ਮਾਨਤਾ ਦੇ ਦ੍ਰਿਸ਼ਟੀਕੋਣ ਤੋਂ ਜਿਸ ਨੂੰ ਵੀ ਗਿਆਨ ਹੁੰਦਾ ਹੈ ਉਹ ਉਸ ਨੂੰ ਪੂਰੀ ਤਰ੍ਹਾਂ ਸਹੀ ਮੰਨਦਾ ਹੈ ਅਤੇ ਉਸ ਲਈ ਗਿਆਨ ਦੀਆਂ ਸਮੱਸਿਆਵਾਂ ਕੋਈ ਸਮੱਸਿਆਵਾਂ ਨਹੀਂ ਹੁੰਦੀਆਂ। ਉਹ ਆਪਣੇ ਗਿਆਨ ਨੂੰ ਉਦੋਂ ਤੱਕ ਕਾਫ਼ੀ ਅਤੇ ਸੱਚਾ ਮੰਨਦੇ ਹੋਏ ਆਪਣੀਆਂ ਰੁਚੀਆਂ ਦਾ ਅਨੰਦ ਲੈਂਦਾ ਰਹਿੰਦਾ ਹੈ ਜਦੋਂ ਤਕ ਉਸ ਗਿਆਨ ਨੂੰ ਕਿਰਿਆ ਰੂਪ ਵਿਚ ਵਰਤਣ ਲਈ ਉਸ ਦੇ ਸਾਹਮਣੇ ਕਠਿਨਾਈਆਂ ਉਤਪੰਨ ਨਹੀਂ ਹੁੰਦੀਆਂ। ਅਜਿਹੀ ਅਵਸਥਾ ਵਿਚ ਹੀ ਵਿਅਕਤੀ ਆਪਣੇ ਗਿਆਨ ਦੇ ਉਦਭਵ, ਉਸ ਦੇ ਸਰੂਪ ਅਤੇ ਉਸ ਦੀਆਂ ਸਮੱਸਿਆਵਾਂ ਬਾਰੇ ਚਿੰਤਨ ਕਰਦਾ ਹੈ, ਚੰਗੀ ਤਰ੍ਹਾਂ ਸੋਚ ਵਿਚਾਰ ਕਰਦਾ ਹੈ ਅਤੇ ਮੁੜ ਮੁੜ ਕੇ ਉਸ ਦੀ ਘੋਖ ਪੜਚੋਲ ਕਰਦਾ ਹੈ। ਭੌਤਿਕ ਤੱਤਾਂ ਦੇ ਜਾਂ ਫਿਰ ਪਰਾਭੌਤਿਕ ਤੱਤਾਂ ਦੇ ਅਧਿਐਨ ਵਿਚ ਭਾਵੇਂ ਜੋ ਵੀ ਵਖਰੇਵੇਂ ਜਾਂ ਵਿਸ਼ੇਸ਼ਤਾਈਆਂ ਹੋਣ ਪਰੰਤੂ ਇਸ ਵਿਚ ਕੋਈ ਸੰਦੇਹ ਨਹੀਂ ਹੈ ਕਿ ਹਰ ਪ੍ਰਕਾਰ ਦੇ ਗਿਆਨ ਦੇ ਮੁੱਢ ਵਿਚ ਪਹਿਲਾ ਅਨੁਭਵ ਜਿਹੜਾ ਕਿ ਨਿਸ਼ਚਿਤ ਰੂਪ ਵਿਚ ਅਨਿਸ਼ਚਿਤ ਹੁੰਦਾ ਹੈ, ਹਮੇਸ਼ਾ ਹੀ ਉਸ ਗਿਆਨ ਦੇ ਅਧਾਰ

ਵਿਚ ਵਿਦਮਾਨ ਹੁੰਦਾ ਹੈ। ਇਸ ਤਰ੍ਹਾਂ ਗਿਆਨ ਵਿਚ ਰਹੱਸਵਾਦੀ ਪੱਖ ਵੀ ਆ ਜੁੜਦਾ ਹੈ।

**ਗਿਆਨ ਦਾ ਉਦੇਸ਼ :**

ਕੋਈ ਵੀ ਗਿਆਨ ਉਦੇਸ਼ ਦੇ ਪੱਖ ਤੋਂ ਸੱਖਣਾ ਨਹੀਂ ਹੁੰਦਾ। ਸੱਚੇ ਗਿਆਨ ਦੀ ਸਭ ਤੋਂ ਵੱਡੀ ਪਰੀਖਿਆ ਇਸ ਤੱਥ ਵਿਚ ਹੀ ਹੈ ਕਿ ਇਹ ਸਾਨੂੰ ਸਾਡੇ ਉਦੇਸ਼ਾਂ ਦੀ ਪ੍ਰਾਪਤੀ ਵਿਚ ਸਹਾਇਤਾ ਕਰਦਾ ਹੈ। ਦਰਅਸਲ ਗਿਆਨ ਦਾ ਆਪਣੇ ਆਪ ਵਿਚ ਮੁਲਾਂਕਣ ਨਾ ਤਾਂ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਕਰਨਾ ਬਣਦਾ ਹੈ। ਇਸ ਨੇ ਨਿਸ਼ਚਿਤ ਰੂਪ ਵਿਚ ਜੋ ਸਾਡੇ ਲਈ ਚੰਗਾ ਹੈ ਉਹ ਸਾਨੂੰ ਪ੍ਰਾਪਤ ਕਰਵਾਉਣਾ ਹੁੰਦਾ ਹੈ ਅਤੇ ਜੋ ਮਾੜਾ ਹੈ ਉਸ ਤੋਂ ਸਾਨੂੰ ਦੂਰ ਰੱਖਣਾ ਹੁੰਦਾ ਹੈ। ਗਿਆਨ ਹਮੇਸ਼ਾ ਆਪਣੇ ਉਦੇਸ਼ ਦੀ ਚੋਣ ਕਰਦਾ ਹੈ ਅਤੇ ਇਹ ਚੋਣ ਹਮੇਸ਼ਾ ਕਿਸੇ ਵਿਸ਼ੇਸ਼ ਵਿਸ਼ੇ ਅਤੇ ਉਸ ਵਿਸ਼ੇ ਨਾਲ ਸਬੰਧਿਤ ਪਦਾਰਥਾਂ ਵਿਚ ਡੂੰਘੀ ਦਿਲਚਸਪੀ ਅਤੇ ਉਸ ਪਦਾਰਥ ਨੂੰ ਪ੍ਰਾਪਤ ਕਰਨ ਲਈ ਪ੍ਰਬੰਧ ਕਰਨ ਦੀ ਇੱਛਾ ਦੇ ਨਾਲ ਸਾਡੀ ਸੋਚਣੀ ਨੂੰ ਸੇਧ ਦਿੰਦਾ ਰਹਿੰਦਾ ਹੈ। ਇਸ ਤਰ੍ਹਾਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਗਿਆਨ ਅਤੇ ਕਿਰਿਆ ਇਕ ਦੂਜੇ ਦੇ ਨਾਲ ਜੁੜੇ ਹੋਏ ਹਨ ਅਤੇ ਇਨ੍ਹਾਂ ਵਿਚੋਂ ਹਰ ਇਕ ਚੇਤਨਾ ਦੇ ਕਾਰਜ-ਕਲਾਪ ਦੀ ਤਰਕਸੰਗਤ ਅਤੇ ਵਿਧੀਵਤ ਵਿਆਖਿਆ ਵਿਚ ਆਪਣਾ ਥਾਂ ਬਣਾਈ ਰੱਖਦਾ ਹੈ। ਕੁਝ ਵੀ ਹੋਵੇ ਗਿਆਨਮੀਮਾਂਸਾ ਨੂੰ ਭਾਵ ਜਗਤ ਦੀ ਪ੍ਰਾਪਤੀ ਲਈ ਕੇਵਲ ਇਕ ਮਾਨਸਿਕ ਕਸਰਤ ਹੀ ਨਹੀਂ ਸਮਝਿਆ ਜਾ ਸਕਦਾ ਕਿਉਂਕਿ ਇਹ ਖੇਤਰ ਕੇਵਲ ਸ਼ੁਧ ਫਿਲਾਸਫ਼ੀ ਦਾ ਹੀ ਹੈ ਅਤੇ ਇਸ ਖੇਤਰ ਨੂੰ ਗਿਆਨ ਦਾ ਕੇਵਲ ਇਕ ਹਿੱਸਾ ਹੀ ਮੰਨਿਆ ਜਾ ਸਕਦਾ ਹੈ। ਗਿਆਨਮੀਮਾਂਸਾ ਦੇ ਅਧਾਰ ਵਿਚ ਅਧਿਆਤਮਿਕ ਅਨੁਭਵ ਹੋਣ ਦੇ ਕਾਰਨ ਗਿਆਨਮੀਮਾਂਸਾ ਵਿਚ ਕੇਵਲ ਗਿਆਨ ਹੀ ਨਹੀਂ ਹੁੰਦਾ ਸਗੋਂ ਜੀਵਨ ਦੀਆਂ ਕਠੋਰ ਸੱਚਾਈਆਂ ਦੀਆਂ ਚੁਣੌਤੀਆਂ ਨੂੰ ਸਵੀਕਾਰ ਕਰਨ ਲਈ ਉਸ ਗਿਆਨ ਨੂੰ ਸਹੀ ਤਰੀਕੇ ਨਾਲ ਕਾਰਜਸ਼ੀਲ ਵਿਹਾਰ ਵਿਚ ਲਿਆਉਣ ਵਾਲੀ ਇਕ ਪ੍ਰਬਲ ਭਾਵਨਾ ਵੀ ਹੁੰਦੀ ਹੈ। ਸਿੱਖ ਜੀਵਨ ਦਰਸ਼ਨ ਇਸ ਤੱਥ ਦਾ ਇਕ ਸੁੰਦਰ ਉਦਾਹਰਨ ਹੈ।

ਸ਼ਾਸਤਰਾਂ ਤੇ ਅਧਾਰਿਤ ਪਾਰੰਪਰਿਕ ਭਾਰਤੀ ਚਿੰਤਨ ਪ੍ਰਮਾਣੀਕ ਗਿਆਨ ਦੇ ਚਾਰ ਸ੍ਰੋਤਾਂ ਨੂੰ ਮਾਨਤਾ ਦਿੰਦਾ ਹੈ। ਇਹ ਚਾਰ ਹਨ – ਪਰਤੱਖ, ਅਨੁਮਾਨ, ਤੁਲਨਾ ਅਤੇ ਰਿਸ਼ੀਆਂ ਦੇ ਮੰਤ੍ਰਾਂ ਦੇ ਰੂਪ ਵਿਚ ਪ੍ਰਾਪਤ ਉਪਦੇਸ਼ ਜਾਂ 'ਆਪਤ ਬਚਨ'। ਸ਼ੰਕਰਾਚਾਰਯ(788–820) ਇਹ ਜ਼ੋਰ ਦੇ ਕੇ ਕਹਿੰਦੇ ਹਨ ਕਿ ਇਹ ਕੇਵਲ ਗਿਆਨ ਹੀ ਹੈ ਜਿਹੜਾ ਸੰਸਾਰ ਦੀ ਹੋਂਦ ਦੇ ਮੂਲ ਕਾਰਨ ਅਗਿਆਨ ਦਾ ਨਾਸ ਕਰਕੇ ਜੀਵ ਨੂੰ ਉਸ ਪਰਮ ਸੱਤਾ ਪਰਮਾਤਮਾ ਨਾਲ ਅਭੇਦ ਕਰ ਸਕਦਾ ਹੈ। ਗਿਆਨ ਨੂੰ ਕਿਰਿਆਸ਼ੀਲਤਾ ਨਾਲ ਜੋੜਨ ਦੇ ਸੰਬੰਧ ਵਿਚ ਸ਼ੰਕਰਾਚਾਰਯ ਕਹਿੰਦੇ

ਹਨ ਕਿ 'ਪ੍ਰਕਾਸ਼ ਅਤੇ ਹਨੇਰੇ ਦੀ ਤਰ੍ਹਾਂ ਗਿਆਨ ਅਤੇ ਕਿਰਿਆ ਇਕ ਦੂਜੇ ਦੇ ਵਿਰੋਧੀ ਹਨ'। ਇਹ ਇਕ ਦੂਜੇ ਦੇ ਪ੍ਰਤੀਕੂਲ ਹਨ ਇਸ ਲਈ ਇਕ ਦੂਜੇ ਤੋਂ ਕੋਹਾਂ ਦੂਰ ਬਣੇ ਰਹਿਣ ਵਾਲੇ ਹਨ। ਆਪਣੇ 'ਸ਼ਾਰੀਰਿਕ ਭਾਸ਼ਯ' ਵਿਚ ਉਹ ਹੋਰ ਅਗੇ ਦਸਦੇ ਹਨ ਕਿ 'ਗਿਆਨ ਅਤੇ ਕਿਰਿਆ ਦੀ ਵਿਰੋਧਤਾ ਪਹਾੜ ਦੀ ਤਰਾਂ ਅਟਲ ਹੈ'। ਗੁਰੂ ਗ੍ਰੰਥ ਸਾਹਿਬ ਤੇ ਅਧਾਰਿਤ ਸਿਖ ਧਰਮ-ਦਰਸ਼ਨ ਮਠਵਾਦੀ ਨਿਵਿਰਤੀ ਮਾਰਗੀ ਜੀਵਨ ਢੰਗ ਨਾ ਹੋ ਕੇ ਪ੍ਰਵਿਰਤੀ ਮਾਰਗੀ ਪਰੰਤੂ ਸੰਸਾਰਿਕਤਾ ਤੋਂ ਦੂਰ ਰਹਿਣ ਵਾਲੀ ਜੀਵਨ ਵਿਧੀ ਹੈ ਅਤੇ ਗੁਰਬਾਣੀ ਦਾ ਸਚ ਅਤੇ ਸਚਿਆਰ ਦਾ ਦਰਸ਼ਨ, ਉਸਦੇ ਸੰਬਾਦ ਦੀ ਫ਼ਿਲਾਸਫ਼ੀ, ਉਸਦਾ ਭਗਤੀ-ਸ਼ਕਤੀ ਦਰਸ਼ਨ ਅਤੇ ਸ਼ਬਦ-ਗੁਰੂ ਦਾ ਦਰਸ਼ਨ ਨਿਵੇਕਲਾ ਹੀ ਨਹੀਂ ਭਾਰਤੀ ਦਰਸ਼ਨ ਵਾਸਤੇ ਇਹ ਬਿਲਕੁਲ ਨਵਾਂ ਵੀ ਹੈ ਜਿਹੜਾ ਕਿ ਪੈਦਾ ਤਾਂ ਬੇਸ਼ਕ ਭਾਰਤੀ ਉਪ-ਮਹਾਂਦੀਪ ਵਿਚ ਹੀ ਹੋਇਆ ਹੈ ਪਰ ਇਸਦੇ ਸਿਧਾਂਤ ਅਤੇ ਇਸਦਾ ਵਿਹਾਰਕ ਪੱਖ ਬਿਲਕੁਲ ਹੀ ਇਕ ਨਵੀਂ ਰਚਨਾ ਦੇ ਰੂਪ ਵਿਚ ਉਭਰ ਕੇ ਸਾਮ੍ਹਣੇ ਆਏ ਹਨ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪ੍ਰਮਾਣੀਕ ਗਿਆਨ ਦੇ ਤਿੰਨ ਮੌਲਿਕ ਸ੍ਰੋਤਾਂ ਨੂੰ ਸਾਮ੍ਹਣੇ ਲਿਆਉਂਦੀ ਹੈ ਜਿਹਨਾਂ ਦੀਆਂ ਜੜ੍ਹਾਂ ਵਿਅਕਤੀ ਅਤੇ ਸਮਾਜਿਕ ਜੀਵਨ ਦੇ ਪ੍ਰਤੀ ਜ਼ਿੰਮੇਦਾਰੀ ਦੀ ਭਾਵਨਾ ਵਿਚ ਡੂੰਘੀਆਂ ਖੁੱਭੀਆਂ ਹੋਈਆਂ ਹਨ।

**1. ਵਿਸਮਾਦ:**

ਗੁਰੂ ਗ੍ਰੰਥ ਸਾਹਿਬ ਦੇ ਗਿਆਨ ਸਿਧਾਂਤ ਦਾ ਪ੍ਰਮਾਣੀਕ ਸ੍ਰੋਤ ਵਿਸਮਾਦ ਹੈ। ਇਸ ਨੂੰ ਅਸਚਰਜਤਾ(Wonder) ਅਥਵਾ ਵਿਸਮਾਦਪੂਰਨ ਭੈ (Awe) ਵੀ ਕਿਹਾ ਜਾਂਦਾ ਹੈ ਅਤੇ ਓਟੋ ਇਸੇ ਨੂੰ ਧਾਰਮਿਕ ਅਨੁਭੂਤੀ ਦਾ ਅਜਿਹਾ ਮਰਮ, ਸਾਰ ਅਤੇ ਸਤ (Core) ਕਹਿੰਦਾ ਹੈ ਜਿਹੜਾ ਵਿਅਕਤੀ ਦੇ ਚੁਫ਼ੇਰੇ ਇਕ ਮਨੋਹਾਰੀ ਅਤੇ ਸੰਮੋਹਿਤ ਕਰਨ ਵਾਲਾ ਵਾਤਾਵਰਨ ਸਿਰਜ ਦਿੰਦਾ ਹੈ। ਵਿਸਮਾਦ ਦੀ ਅਵਸਥਾ ਵਿਚ ਪੁਜਣ ਲਈ ਗੁਰਬਾਣੀ ਵਿਚ ਵਿਅਕਤੀ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਆਪਣੇ ਆਪ ਨੂੰ ਉਸ ਬੱਚੇ ਦੀ ਤਰ੍ਹਾਂ ਨਿਸ਼ਕਪਟ ਅਤੇ ਮਾਸੂਮ ਭਾਵਨਾ ਨਾਲ ਭਰੇ ਜਿਹੜਾ ਵਿਸ਼ਾਲ ਸੰਸਾਰ ਨੂੰ ਆਪਣੇ ਚਾਰ ਚੁਫ਼ੇਰੇ ਪਸਰਿਆ ਹੋਇਆ ਵੇਖ ਕੇ ਹੈਰਾਨੀ ਨਾਲ ਭਰ ਉਠਦਾ ਹੈ। ਉਹ ਏਨਾ ਆਤਮ-ਵਿਭੋਰ ਹੋ ਜਾਂਦਾ ਹੈ ਕਿ ਸੱਚੇ ਜਿਗਿਆਸੂ ਦੀ ਤਰ੍ਹਾਂ ਸਵਾਲ ਹੀ ਸਵਾਲ ਪੁਛਦਾ ਜਾਂਦਾ ਹੈ, ਜਵਾਬਾਂ ਦੀ ਉਸ ਨੂੰ ਪਰਵਾਹ ਨਹੀਂ ਹੁੰਦੀ। ਜੁਆਬਾਂ ਦੀ ਪਰਵਾਹ ਪੰਡਿਤ ਅਥਵਾ ਵਿਦਵਾਨ ਨੂੰ ਹੁੰਦੀ ਹੈ ਕਿਉਂਕਿ ਉਸ ਕੋਲ ਜੁਆਬ ਦੇਣ ਲਈ ਹਰ ਕਿਸਮ ਦੀਆਂ ਸੂਚਨਾਵਾਂ ਤਾਂ ਬਹੁਤ ਹੁੰਦੀਆਂ ਹਨ ਪਰ ਗਿਆਨ ਨਹੀਂ ਹੁੰਦਾ। ਹਉਮੈ ਨੂੰ ਵਧਾਉਣ ਵਾਲੀ ਅਪਰਾ ਵਿੱਦਿਆ (Lower Knowledge) ਤਾਂ ਉਸ ਕੋਲ ਬਹੁਤ

ਦਰਅਸਲ ਕਿਸੇ ਧਰਮ ਦੇ ਅਧਾਰ ਵਾਕ ਅਤੇ ਉਸ ਧਰਮ ਦਾ ਉਤਪੱਤੀ ਸਥਾਨ ਹੀ ਉਸ ਧਰਮ ਦੀ ਸੁਰ, ਗਤੀ ਅਤੇ ਦਿਸ਼ਾ ਵਲ ਸੰਕੇਤ ਕਰਦੇ ਹਨ ਅਤੇ ਦਸਦੇ ਹਨ ਕਿ ਇਹ ਧਰਮ ਕਿਤਨੇ ਕੁ ਸਮੇਂ ਤੱਕ ਪ੍ਰਭਾਵਸ਼ਾਲੀ ਅਤੇ ਅਰਥ ਭਰਪੂਰ ਰਹੇਗਾ। ਇਸ ਸਭ ਲਈ ਕੇਵਲ ਧਰਮ ਦੀ ਵਿਸ਼ਵ-ਦ੍ਰਿਸ਼ਟੀ ਹੀ ਕਾਫੀ ਨਹੀਂ ਬਲਕਿ ਸਮੇਂ-ਸਥਾਨ ਦੇ ਸੰਦਰਭ ਵੀ ਨਿਰਣਾਯਕ ਤੱਥ ਹਨ। ਸਾਮੀ ਧਰਮਾਂ ਵਿਚੋਂ ਬਹੁਤੇ ਇਕ ਇਤਹਾਸਕ ਅਨੱਨਤਾ (historical particularism) ਵਿਚ ਵਿਸ਼ਵਾਸ ਰਖਦੇ ਹਨ। ਇਸੇ ਵਿਚੋਂ ਹੀ ਇਨ੍ਹਾਂ ਧਰਮਾਂ ਦੇ ਪੈਰੋਕਾਰਾਂ ਵਿਚ ਇਕ ਅਜੇਹੀ ਤੱਤ ਮੀਮਾਂਸਾ ਉਭਰੀ ਹੈ ਜਿਸ ਵਿਚ ਸਮਾਂ ਇਕ ਸਿੱਧੀ ਰੇਖਾ ਵਿਚ ਅਗਾਂਹ ਤੁਰਿਆ ਜਾ ਰਿਹਾ ਹੈ। ਨਤੀਜੇ ਵਜੋਂ ਵਿਰਧੀ ਅਤੇ ਵਿਕਾਸ ਲਈ ਲੋਕਾਂ ਵਿਚ ਬੜਾ ਜੋਸ਼ ਉਮੜਿਆ ਹੈ, ਜਿਹੜਾ ਕਿ ਮਹਾਂਨਾਸ ਦਾ ਕਾਰਨ ਵੀ ਹੋ ਸਕਦਾ ਹੈ। ਇਕ ਗਲ ਹੋਰ ਹੈ: 'ਕਿਆਮਤ ਦਾ ਦਿਨ' ਦਾ ਸੰਕਲਪ ਤਾਂ ਦਰਅਸਲ ਪਹਿਲਾਂ ਹੀ ਮੰਨੀ ਬੈਠਾ ਹੈ ਕਿ ਸੰਸਾਰ ਦਿਨੋ ਦਿਨ ਬਦ ਤੋਂ ਬਦਤਰ ਹੋਈ ਜਾਣਾ ਅਤੇ ਇਹ ਇਕ ਇਕ ਦਿਨ ਨਾਲ ਮਹਾਂ ਨਾਸ ਵਲ ਵਧ ਰਿਹਾ ਹੈ। ਚੁਗਿਰਦੇ ਨਾਲ ਸੰਬੰਧਿਤ ਵਧ ਰਿਹਾ ਸੰਕਟ ਤਾਂ ਸਮੇਂ ਦੇ ਰੇਖਿਕ ਵਿਕਾਸ ਨੂੰ ਮਾਨਤਾ ਦੇਣ ਵਾਲੇ ਲੋਕਾਂ ਲਈ ਪਰਪੀੜੀ ਅਨੰਦ (sadistic delight) ਦਾ ਸਾਧਨ ਹੋ ਸਕਦਾ ਹੈ ਕਿਉਂਕਿ ਇਹ ਸੰਕਟ ਉਨ੍ਹਾਂ ਦੇ ਇਸ ਵਿਸ਼ਵਾਸ ਨੂੰ ਵੀ ਬਲ ਦਿੰਦਾ ਹੈ ਕਿ ਇਸ ਸੰਸਾਰ ਨੇ ਇਕ ਮਿਥੇ ਦਿਨ ਜ਼ਰੂਰ ਨਾਸ ਹੋ ਜਾਣਾ ਹੈ; ਇਸ ਲਈ ਜਿੰਨੀ ਛੇਤੀ ਹੋਵੇ ਉਨਾ ਹੀ ਚੰਗਾ ਹੈ। ਚੁਗਿਰਦੇ ਅਤੇ ਕੁਦਰਤ ਬਾਰੇ ਫਿਰਕਮੰਦ ਨ ਹੋਣ ਦਾ ਇਹ ਇਕ ਚੰਗਾ ਬਹਾਨਾ ਵੀ ਹੈ। ਦੂਜੇ ਪਾਸੇ ਭਾਰਤ ਅਤੇ ਬਹੁਤੇ ਪੂਰਬੀ ਦੇਸਾਂ ਵਿਚ ਲੋਕਾਂ ਨੇ ਸਮੇਂ ਦੇ ਚਲਣ ਦੀ ਚੱਕਰੀ ਸਕੀਮ ਨੂੰ ਪਰਵਾਨ ਕੀਤਾ ਹੈ। ਸਮੇਂ ਦਾ ਇਹ ਗੋਲ ਘੇਰੇ ਵਿਚ ਗਤੀਸ਼ੀਲ ਹੋਣ ਦਾ ਸੰਕਲਪ ਇਕ ਸਿਰਜਨਾਤਮਿਕ ਪ੍ਰਕਿਰਿਆ ਨੂੰ ਸਾਮ੍ਹਣੇ ਲਿਆਉਂਦਾ ਹੈ ਜਿਹੜਾ ਕਿ ਉਸ ਦਿੱਬ ਵਿਧਾਨ ਦੀ ਸਿਰਜਨਾਤਮਿਕਤਾ ਅਤੇ ਤੱਤਾਂ ਵਿਚ ਮੁੜ ਰਲ ਜਾਣ ਦੀ ਨਿਰੰਤਰ ਚਲਦੀ ਰਹਿਣ ਦੀ ਕਿਰਿਆ ਨੂੰ ਸਵੀਕਾਰ ਕਰਦਾ ਹੈ।

### ਬਾਰਹ ਮਾਹਾ ਤੁਖਾਰੀ

ਗੁਰੂ ਗ੍ਰੰਥ ਸਾਹਿਬ ਵਿਚ ਬੇਸ਼ਕ ਕੁਦਰਤ ਦੇ ਚੱਕਰੀ ਗੋਲਾਕਾਰ ਪ੍ਰਵਾਹ ਨੂੰ ਯੁਗਾਂ, ਵਰ੍ਹਿਆਂ, ਮਹੀਨਿਆਂ ਅਤੇ ਹਫ਼ਤਿਆਂ ਵਿਚ ਵੰਡਿਆ ਹੋਇਆ ਮਹਿਸੂਸ ਕੀਤਾ ਗਿਆ ਹੈ ਪਰੰਤੂ ਸਮੇਂ ਸਥਾਨ ਦੀ ਇਹ ਵੰਡ ਸਿੱਖ ਨੂੰ ਵਧੇਰੇ ਪ੍ਰੇਮ ਪੂਰਨ ਭਗਤੀ ਵਿਚ ਲੀਨ ਅਤੇ ਜੀਵਨ ਦੀਆਂ ਸਚਾਈਆਂ ਪ੍ਰਤੀ ਵਧੇਰੇ ਜ਼ੁੰਮੇਦਾਰ ਹੋਣ ਦੀ ਪ੍ਰੇਰਨਾ ਦਿੰਦੀ ਹੈ।

ਬਾਰਾਮਾਹ ਤੁਖਾਰੀ ਦੇ ਸਾਰੇ ਪਦੇ ਗੁਰੂ ਨਾਨਕ ਦੇਵ ਜੀ ਦੇ ਆਪਣੇ ਬਾਰ(ਪਾਕਿਸਤਾਨ) ਵਿਚਲੇ ਪਿੰਡ ਦੀਆਂ ਯਾਦਾਂ ਨੂੰ ਛੂਹਣ ਵਾਲੇ ਹਨ ਅਤੇ ਇਨ੍ਹਾਂ ਵਿਚ ਇਹ ਸਪਸ਼ਟ ਹੀ ਹੈ ਕਿ ਕਿਵੇਂ ਗੁਰੂ ਜੀ ਦਾ ਚਿੰਤਨ ਆਪਣੇ ਚੁਗਿਰਦੇ ਪ੍ਰਤੀ ਜਾਗਰੂਕ ਅਤੇ ਉਸ ਵਿਚ ਖੁਭਿਆ ਹੋਇਆ ਹੈ। ਕਿਤੇ ਵਿਛੜੀ ਹੋਈ ਆਤਮਾ ਦੀ ਕੁਰਲਾਹਟ ਪਿਆਰੀ ਕੁਦਰਤ ਦੀ ਕੈਨਵਸ ਉਤੇ ਚਿਤਰੀ ਹੋਈ ਹੈ ਅਤੇ ਕਿਤੇ ਇਹ ਅਸਾੜ ਮਹੀਨੇ ਵਿਚ ਦਰਸਾਈ ਗਈ ਹੈ ਜਿਥੇ ਮਨਮੁਖ ਦੀ ਅੰਦਰੂਨੀ ਤਪਸ਼ ਨੂੰ/ਸੂਰਜ ਦੀ ਭਿਆਨਕ ਗਰਮੀ ਕਾਰਨ ਉਠਦੇ ਪੀੜਾਦਾਇਕ ਵਾ-ਵਰੋਲਿਆਂ ਦੇ ਬਿੰਬ ਦੀ ਸਹਾਇਤਾ ਨਾਲ ਬਿਆਨਿਆ ਗਿਆ ਹੈ। ਇਸ ਨਾਲ ਮਿਲਦੀ ਜੁਲਦੀ ਭਾਵਨਾ ਗੁਰੂ ਅਰਜਨ ਜੀ ਦੇ ਮਾਝ ਰਾਗ ਦੇ ਬਾਰਹਮਾਹ ਵਿਚ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਵਾਰ ਸਤ, ਥਿਤੀਂ, ਪਹਰੇ ਆਦਿ ਅਜਿਹੀਆਂ ਹੀ ਹੋਰ ਬਾਣੀਆਂ ਹਨ ਜਿਨ੍ਹਾਂ ਵਿਚ ਸਮੇਂ ਸਥਾਨ ਦੇ ਗੋਲਾਕਾਰ ਪ੍ਰਵਾਹ ਨੂੰ ਅਨੁਭਵ ਕੀਤਾ ਗਿਆ ਹੈ। ਇਹ ਸਾਰੀਆਂ ਬਾਣੀਆਂ ਕੁਦਰਤ ਦੀ ਉਸ ਅਨੰਤ ਪ੍ਰਕਿਰਿਆ ਵਿਚ ਸਾਡਾ ਵਿਸ਼ਵਾਸ ਪੱਕਾ ਕਰਦੀਆਂ ਹਨ ਜਿਸ ਰਾਹੀਂ ਸਾਨੂੰ ਚੁਗਿਰਦੇ ਵਿਚ ਪਸਰੀ ਦਿੱਬਤਾ ਦੀ ਸੋਝੀ ਪੈਂਦੀ ਹੈ। ਵਿਅਕਤੀ ਦੀ ਅਜਿਹੀ ਸੂਝ ਹੀ ਉਸਨੂੰ ਸੰਤੋਖ ਅਤੇ ਨਿਮਰਤਾ ਨਾਲ ਭਰ ਦਿੰਦੀ ਹੈ ਅਤੇ ਇਹ ਦੋਵੇਂ ਗੁਣ ਹੀ ਸਿੱਖ ਜੀਵਨ ਵਾਸਤੇ ਬੇਹੱਦ ਜ਼ਰੂਰੀ ਹਨ। ਕੁਝ ਵੀ ਹੋਵੇ ਫਿਰ ਵੀ ਸਾਡੀ ਵਿਅਕਤੀਵਾਦੀ ਭਾਵਨਾ ਇੰਨੀਂ ਤਿੱਖੀ ਅਤੇ ਪ੍ਰਬਲ ਹੋ ਚੁੱਕੀ ਹੈ ਕਿ ਅਸੀਂ ਇਹ ਸੋਚਣਾ ਜ਼ਰੂਰੀ ਹੀ ਨਹੀਂ ਸਮਝਦੇ ਕਿ ਜੇਕਰ ਅਸੀਂ ਅਖੌਤੀ ਵਿਕਾਸ, ਸ਼ਹਿਰੀਕਰਨ ਅਤੇ ਸਵੈ-ਸੰਤੁਸ਼ਟੀ ਦੀ ਪਾਗਲ ਦੌੜ ਵਿਚ ਅੰਨੇਵਾਹ ਭੱਜ ਕੇ ਚੁਗਿਰਦੇ ਦੇ ਜੀਵਨ ਸੰਗਠਨਾਂ ਦਾ ਖਾਤਮਾ ਹੀ ਕਰ ਦੇਵਾਂਗੇ ਤਾਂ ਸਾਡੇ ਬੁੱਸੇ ਹੋਏ ਸਾਹਾਂ ਨੂੰ ਤਾਜ਼ੀ ਹਵਾ ਵਿਚ ਕੌਣ ਤਬਦੀਲ ਕਰੇਗਾ ਅਤੇ ਕਿਵੇਂ ਸਾਡਾ ਮਲ-ਮੂਤਰ ਉਨ੍ਹਾਂ ਛੋਟੇ-ਛੋਟੇ ਪੌਦਿਆਂ ਵਿਚ ਤਬਦੀਲ ਹੋਏਗਾ ਜਿਨ੍ਹਾਂ ਤੋਂ ਬਿਨਾਂ ਇਸ ਧਰਤੀ ਤੇ ਜੀਵਨ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ।

ਉਪਰੋਕਤ ਦੀ ਲੋਅ ਵਿਚ ਇਹ ਸਪਸ਼ਟ ਹੈ ਕਿ ਸਿੱਖ ਵਾਸਤੇ 'ਧਰਤਿ ਮੇਹਤੁ' ਦੀ ਰਖਿਆ ਨ ਕਰਨੀ, ਉਸਨੂੰ ਪਿਆਰ ਨਾ ਕਰਨਾ ਜਾਂ ਉਸ ਦੀ ਸਾਂਭ ਸੰਭਾਲ ਨਾ ਕਰਨੀ ਅਸੰਭਵ ਹੈ। ਪਰੰਤੂ ਜਿਵੇਂ ਕਿ ਹੋਰ ਮਾਮਲਿਆਂ ਤੋਂ ਵੀ ਸਪਸ਼ਟ ਹੈ ਕਿ ਸਿੱਖ ਉਪਾਸਨਾ ਕੇਵਲ ਰੱਬ ਦੀ ਹੀ ਕਰਦਾ ਹੈ ਜਿਹੜਾ ਕਿ ਧਰਤੀ ਅਤੇ ਹੋਰ ਗ੍ਰਹਿਆਂ ਨੂੰ ਧਾਰਨ ਕਰਨ ਵਾਲਾ ਅਤੇ ਉਨ੍ਹਾਂ ਦਾ ਸੁਆਮੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਵਾਂ ਤੇ ਮਨੁੱਖੀ ਸਰੀਰ ਦੀ ਧਰਤੀ ਨਾਲ ਤੁਲਨਾ ਕਰਦੇ ਹੋਏ ਇਹ ਕਿਹਾ ਗਿਆ ਹੈ ਕਿ ਇਸ ਸਰੀਰ ਵਿਚ ਸ਼ੁਭ ਕਰਮਾਂ ਦੇ ਬੀਜ ਬੀਜਣੇ ਚਾਹੀਦੇ ਹਨ। ਪਰੰਤੂ ਨਾਲ ਹੀ ਨਾਲ ਇਕ ਸੱਚੀ ਸਿੱਖ ਭਾਵਨਾ ਦੇ ਅਨੁਰੂਪ ਧਰਤੀ ਜਾਂ ਕੁਦਰਤ ਦੇ ਹੋਰ ਰੂਪਾਂ ਦੀ ਕਰਮਕਾਂਡੀ ਢੰਗ ਨਾਲ ਪੂਜਾ ਅਰਚਨਾ ਵਿਚ ਰੁੱਝ ਜਾਣ ਦੇ ਖਿਲਾਫ ਚੇਤਾਵਨੀ ਵੀ ਦਿੱਤੀ ਗਈ ਹੈ- ਹੇ

ਭਾਈ, ਧਰਤੀ ਦੇ ਆਸਰੇ ਪ੍ਰਭੂ ਨੂੰ ਤਿਆਗ ਕੇ ਤੂੰ ਨੀਵੀਂ ਕੁਲ ਵਾਲੀ ਮਾਇਆ-ਦਾਸੀ ਦੀ ਸੇਵਾ ਕਰ ਰਿਹਾ ਹੈਂ(ਇਸ ਮਾਇਆ ਦੇ ਕਾਰਨ) ਮੈਂ ਮੈਂ ਕਰਦਿਆਂ ਤੇਰੀ ਉਮਰ ਬੀਤ ਰਹੀ ਹੈ:

ਧਰਣੀਧਰੁ ਤਿਆਗਿ ਨੀਚ ਕੁਲ ਸੇਵਹਿ ਹਉ ਹਉ ਕਰਤ ਬਿਹਾਵਥ ।।
ਫੋਕਟ ਕਰਮ ਕਰਹਿ ਅਗਿਆਨੀ ਮਨਮੁਖ ਅੰਧੁ ਕਹਾਵਥੁ ।।

ਦਰਅਸਲ ਗੁਰਬਾਣੀ ਧਰਤੀ ਦੀ ਸਾਂਭ ਸੰਭਾਲ ਦੀ ਗਲ ਕਰਕੇ ਸਾਰੇ ਚੁਗਿਰਦੇ ਪ੍ਰਤੀ ਇਕ ਚੇਤਨਾ ਵਿਅਕਤੀ ਦੇ ਮਨ ਵਿਚ ਜਗਾਉਂਦੀ ਹੈ ਤੇ ਦੂਜੇ ਪਾਸੇ ਵਾਧੂ ਕਰਮਕਾਂਡਾਂ ਵਿਚ ਪੈਣ ਤੋਂ ਵੀ ਉਸ ਨੂੰ ਵਰਜਦੀ ਹੈ। ਇਨਾਂ ਹੀ ਨਹੀਂ, ਇਕ ਕਦਮ ਅਗੇ ਜਾ ਕੇ ਧਰਤੀ ਤੇ ਵਸਦੇ ਮਨੁੱਖ ਨੂੰ ਦੂਜੇ ਜੀਵਾਂ ਪ੍ਰਤੀ ਅਤੇ ਵਿਸ਼ੇਸ਼ ਕਰਕੇ ਮਨੁੱਖਾਂ ਪ੍ਰਤੀ ਸਹਿਨਸ਼ੀਲ ਬਣਨ ਲਈ ਪ੍ਰੇਰਦੀ ਹੈ। ਬ੍ਰਾਹਮਣਵਾਦੀ ਰੁਚੀ ਨੇ ਦਰਅਸਲ ਜਿੱਥੇ ਮਨੁੱਖਤਾ ਨੂੰ ਕਈ ਹਿੱਸਿਆਂ ਅਤੇ ਵਰਣਾਂ ਜਾਤਾਂ ਦੇ ਊਚ ਨੀਚ ਵਿਚ ਵੰਡਿਆ ਹੈ ਉਥੇ ਨਾਲ ਹੀ ਨਾਲ ਕੰਮਾਂ ਦੀ ਵੰਡ ਵੰਡਾਈ ਵੀ ਜਾਤ-ਪਾਤ ਨੂੰ ਪੱਕਿਆਂ ਕਰਦੀ ਹੈ। ਬ੍ਰਾਹਮਣ ਖਤਰੀ, ਸ਼ੂਦਰ, ਵੈਸ਼ ਵਿਚੋਂ ਵੈਸ਼ ਹੀ ਧਰਤੀ ਨਾਲ ਸੰਬੰਧਿਤ ਕਿੱਤਾ(ਖੇਤੀਬਾੜੀ ਆਦਿ) ਕਰਦਾ ਹੈ ਇਸ ਲਈ ਸਪਸ਼ਟ ਹੈ ਧਰਤੀ ਦੀ ਸਾਂਭ ਸੰਭਾਲ ਕੇਵਲ ਉਸਨੇ ਕਰਨੀ ਹੈ ਬਾਕੀ ਸਾਰਿਆਂ ਦਾ ਇਸ ਨਾਲ ਕੋਈ ਵਿਸ਼ੇਸ਼ ਸਰੋਕਾਰ ਨਹੀਂ ।। ਪਰਸਪਰ ਭਾਈਚਾਰੇ ਅਤੇ ਇਕ ਪਰਮਾਤਮਾ ਦੀ ਜੋਤ ਦੇ ਸਾਰਿਆਂ ਵਿਚ ਹੋਣ ਦੇ ਸਿਧਾਂਤ ਅਰਥਾਤ ਪਰਮਾਤਮਾ ਨੂੰ ਸਾਰੇ ਜੀਵਾਂ ਅਜੀਵਾਂ ਦਾ ਪਿਤਾ ਮੰਨਣ ਦੀ ਗੱਲ ਗੁਰੂ ਨਾਨਕ ਦੇਵ ਜੀ ਰਾਗ ਸੋਰਠਿ ਵਿਚ ਬਿਆਨ ਕਰਦੇ ਹਨ-

ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥
ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ(੧)
ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ । ॥
ਜਲ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥ ਰਹਾਉ ॥
ਜਹ ਜਹ ਦੇਖਾ ਤਹਿ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥
ਇਕਤੁ ਰੂਪਿ ਫਿਰਹਿ ਪਰਛੰਨਾ ਕੋਈ ਨਾ ਕਿਸ ਹੀ ਜੇਹਾ ॥ (੨)
ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥
ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥ ੩ ॥

ਇਸ ਪ੍ਰਕਾਰ ਦੀ ਸੋਚ ਵਿਅਕਤੀ ਵਿਚ ਇਕ ਅਜਿਹਾ ਵਿਸ਼ਵਜਨੀਨੀ ਪਰਿਪੇਖ ਪੈਦਾ ਕਰਦੀ ਹੈ ਜਿਸ ਵਿਚ ਹਰ ਵਿਅਕਤੀ, ਮੁਲਕ, ਅਰਥਚਾਰਾ, ਧਰਮ ਅਤੇ ਜੀਵਨ ਦਾ ਰੂਪ (eco system) ਅਮੋਲਕ ਅਨੁਭਵ ਹੁੰਦਾ ਹੈ। 'ਅਸੀਂ ਆਪਣੀ ਹੀ ਚਿੰਤਾ ਕਰਨੀ ਹੈ' ਵਾਲੀ ਦ੍ਰਿਸ਼ਟੀ ਦਾ ਵਿਸਤਾਰ ਹੁੰਦਾ ਹੈ ਅਤੇ 'ਆਪਣਿਆਂ' ਵਿਚ ਉਹ ਸਾਰੇ

ਵੀ ਸ਼ਾਮਲ ਹੋ ਜਾਂਦੇ ਹਨ ਜਿਹੜੇ ਪਰਤੱਖ ਰੂਪ ਵਿਚ ਸਾਡੀ ਜਾਤ, ਕੌਮ, ਦੇਸ਼ ਜਾਂ ਸਾਡੇ ਜੀਵਨ ਵਰਗ ਨਾਲ ਸਬੰਧਿਤ ਨਹੀਂ ਹੁੰਦੇ। ਗੁਰਬਾਣੀ ਵਿਚ ਪਰਮਾਤਮਾ ਨਾਲ ਜੁੜਨ ਦਾ ਸਭ ਤੋਂ ਵਧ ਸਤਿਕਾਰਯੋਗ ਤਰੀਕਾ ਇਹ ਮੰਨਿਆ ਗਿਆ ਹੈ ਕਿ ਕਿਸੇ ਵੀ ਜੀਵਨ ਵਰਗ ਨੂੰ ਦੁਖੁ ਨਾ ਦਿਓ– ਦੂਖ਼ ਨਾ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ।। ਕੁਦਰਤ ਦੀ ਵਿਸ਼ਾਲਤਾ, ਭਿੰਨਤਾ ਦੀ ਜਾਣਕਾਰੀ, ਗੁਰਮਤ ਦਾ ਵਿਸਮਾਦ ਸਿਧਾਂਤ ਅਤੇ ਗੁਰਬਾਣੀ ਦੀ ਕੁਦਰਤ ਵਿਚ ਡੂੰਘੀ ਦਿਲਚਸਪੀ ਇਹ ਦਸਦੇ ਹਨ ਕਿ ਸਿੱਖ ਧਰਮ ਦੂਜੀਆਂ ਪਰੰਪਰਾਵਾਂ ਅਤੇ ਜੀਵਨ ਸੰਗਠਨਾਂ ਪ੍ਰਤੀ ਕਿੰਨਾਂ ਸਹਿਨਸ਼ੀਲ ਹੈ। ਅਭਿਮਾਨ ਅਤੇ ਹਉਮੈ ਦੀ ਭਾਵਨਾ ਉਸ ਵੇਲੇ ਆਪੇ ਹੀ ਖ਼ਤਮ ਹੋ ਜਾਂਦੀ ਹੈ ਜਦੋਂ ਵਿਅਕਤੀ ਦੂਜਿਆਂ ਦੀ ਹੋਂਦ ਤੋਂ ਮੁਨਕਰ ਹੋਣ ਦੇ ਬਹਾਨੇ ਲਭਣੇ ਬੰਦ ਕਰ ਦਿੰਦਾ ਹੈ। ਅਜਿਹੀ ਅਵਸਥਾ ਵਿਚ ਕਿਸੇ ਵੀ ਦੂਜੇ ਜੀਵ ਨੂੰ ਨੁਕਸਾਨ ਪੁਚਾਉਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੋ ਸਕਦਾ। ਸਿੱਖ ਧਰਮ ਵਿਚ ਤਾਂ ਸੱਚਾ ਗਿਆਨਵਾਨ ਵਿਅਕਤੀ ਹੀ ਉਹ ਹੈ ਜੋ ਨਾ ਤਾਂ ਕਿਸੇ ਨੂੰ ਭੈਭੀਤ ਕਰਦਾ ਹੈ ਅਤੇ ਨਾ ਖੁਦ ਹੀ ਕਿਸੇ ਕੋਲੋਂ ਡਰਦਾ ਹੈ:

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਨੁਕਤੇ ਪ੍ਰਤੀ ਬਹੁਤ ਸਪਸ਼ਟ ਹੈ ਕਿ ਬਾਹਰੀ ਇਕਸੁਰਤਾ ਦੀ ਭਾਲ ਤੋਂ ਪਹਿਲਾਂ ਵਿਅਕਤੀ ਦੀ ਸ਼ਖਸੀਅਤ ਵਿਚ ਅੰਦਰੂਨੀ ਸਮਤੋਲ ਪਰਮ ਅਵੱਸ਼ਕ ਹੈ। ਸਿੱਖ ਧਰਮ ਦੇ ਅਰੰਭ ਹੋਣ ਤੋਂ ਪਹਿਲਾਂ ਸਵੈ ਅਤੇ ਵਸਤੂ, ਮਨ ਅਤੇ ਪਦਾਰਥ, ਜੀਵਨ ਅਤੇ ਕੁਦਰਤ, ਪੁਰਸ਼ ਅਤੇ ਪ੍ਰਕ੍ਰਿਤੀ ਵਰਗੇ ਸੰਕਲਪ ਇਕ ਦੂਜੇ ਦੇ ਵਿਰੋਧੀ ਦੇ ਰੂਪ ਵਿਚ ਪੇਸ਼ ਕੀਤੇ ਜਾਂਦੇ ਰਹੇ ਹਨ। ਅਜੇ ਤਕ ਇਨ੍ਹਾਂ ਵਿਰੋਧੀ ਗੁਣਾਂ ਦੇ ਪਰਸਪਰ ਮਿਲਾਪ ਦੀ ਸੰਭਾਵਨਾ ਪ੍ਰਤੀ ਜਾਗਰੂਕ ਨਾ ਹੋਣ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਸਿੱਖ ਗੁਰੂ ਸਾਹਿਬਾਨ ਨੇ ਇਨ੍ਹਾਂ ਸੰਕਲਪਾਂ ਦੇ ਵਿਹਾਰਕ ਪੱਖ ਵੱਲ ਧਿਆਨ ਦਿੱਤਾ ਅਤੇ ਇਕੋ ਹੀ ਵਿਅਕਤੀ ਵਿਚ ਭਗਤੀ ਅਤੇ ਸ਼ਕਤੀ ਦੇ ਸੁਮੇਲ ਦੀ ਸੰਕਲਪਨਾ ਕੀਤੀ। ਭਗਤੀ ਨੇ ਅੰਦਰੂਨੀ ਜਗਤ ਦੇ ਸਮਤੋਲ ਨੂੰ ਬਣਾਉਣ ਵਿਚ ਮਦਦ ਕੀਤੀ ਅਤੇ ਸ਼ਕਤੀ ਨੇ ਬਾਹਰੀ ਕੁਦਰਤੀ ਸੰਸਾਰ ਦੀ ਪ੍ਰਤੀਨਿਧਤਾ ਕੀਤੀ। ਗੁਰੂ ਸਾਹਿਬਾਨ ਨੇ ਇਹ ਅਨੁਭਵ ਕੀਤਾ ਕਿ ਅਜੇ ਤੱਕ ਮਨੁੱਖਤਾ ਦਾ ਵਿਕਾਸ ਇਕਾਂਗੀ ਹੀ ਹੋਇਆ ਹੈ ਅਤੇ ਵਿਅਕਤੀ ਦੀ ਅੰਦਰੂਨੀ ਕੁਦਰਤ ਅਤੇ ਬਾਹਰੀ ਕੁਦਰਤ ਦੇ ਵਿਚਕਾਰ ਖੱਪਾ ਵਧਦਾ ਜਾ ਰਿਹਾ ਹੈ ਤੇ ਇਹ ਦੋਵੇਂ ਇਕ ਦੂਜੇ ਦੇ ਵਿਰੋਧ ਵਿਚ ਸੰਘਰਸ਼ਰਤ ਹਨ। ਦਰਅਸਲ ਇਹ ਦੋਵੇਂ ਇਕ ਦੂਜੇ ਦੇ ਪੂਰਕ ਹਨ ਅਤੇ ਜਿਵੇਂ ਵਿਗਿਆਨ ਵੀ ਮੰਨਦਾ ਹੈ ਕਿ ਜੋ ਬ੍ਰਹਮੰਡ ਵਿਚ ਹੈ ਉਹੀ ਇਕ ਛੋਟੇ ਕਿਣਕੇ ਵਿਚ ਵੀ ਹੈ, ਇਹ ਦੋਵੇਂ ਤਾਕਤਾਂ ਇਕੋ ਹੀ ਸਿੱਕੇ ਦੇ ਦੋ ਪਹਿਲੂ ਹਨ। ਜੀਵਨ ਦੇ ਇਹ ਦੋਵੇਂ ਪੱਖ ਇਕ ਰੂਪ ਹੀ ਹਨ ਅਤੇ ਜਿਥੇ ਕਿਤੇ ਇਹ ਵੱਖਰੇ ਨਜ਼ਰ

ਆਉਂਦੇ ਹਨ ਇਕ ਦੂਜੇ ਵਿਚ ਪ੍ਰਵੇਸ਼ ਲਈ ਬਿਹਬਲ ਹਨ। ਮਨ ਅਤੇ ਪਦਾਰਥ, ਜ਼ਿੰਦਗੀ ਅਤੇ ਕੁਦਰਤ ਉਸੇ ਤਰ੍ਹਾਂ ਇਕ ਹੀ ਹਨ ਜਿਵੇਂ ਦਿਨ ਅਤੇ ਰਾਤ, ਜੀਉਣਾ ਅਤੇ ਮਰਨਾ ਇਕ ਦੂਜੇ ਦੇ ਵਿਚੋਂ ਹੀ ਉਗਮਦੇ ਹਨ ਅਤੇ ਹਕੀਕਤ ਵਿਚ ਇਕ ਹੀ ਹਨ; ਗੁਰੂ ਗ੍ਰੰਥ ਸਾਹਿਬ ਵਿਚ ਮੂਲ ਰੂਪ ਵਿਚ ਇਕ ਅਧਿਆਤਮਿਕਕ ਭਗਤੀ ਪੂਰਨ ਅਨੁਭਵ ਹੋਣ ਦੇ ਬਾਵਜੂਦ ਮਨੁੱਖ ਦੀ ਸ਼ਖਸੀਅਤ ਦੇ ਅਜਿਹੇ ਕੁਦਰਤੀ ਜੀਵ ਵਿਗਿਆਨਕ ਵਿਕਾਸ ਉਤੇ ਵੀ ਪੂਰਾ ਜ਼ੋਰ ਦਿੱਤਾ ਗਿਆ ਹੈ ਜਿਸ ਵਿਚ ਕੁਦਰਤ ਦੇ ਸਾਰੇ ਰੂਪਾਂ ਨਾਲ ਇਕਸੁਰਤਾ ਕਾਇਮ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ ਅਤੇ ਸਾਰਿਆਂ ਲਈ ਇਕ ਅਨੁਕੂਲ ਚੁਗਿਰਦੇ ਦੀ ਸਿਰਜਨਾ ਨੂੰ ਮਨੁੱਖ ਲਈ ਇਕ ਮਹੱਤਵਪੂਰਨ ਕੰਮ ਮੰਨਿਆ ਗਿਆ ਹੈ।

**ਸਮਾਜਿਕ ਦ੍ਰਿਸ਼ਟੀ**

ਕਾਮ, ਕ੍ਰੋਧ, ਲੋਭ-ਮੋਹ ਤੇ ਹੰਕਾਰ ਮਾੜੇ ਨਹੀਂ ਜੇਕਰ ਇਹ ਸੰਜਮ ਵਿਚ ਕਾਬੂ ਕੀਤੇ ਹੋਏ, ਗ੍ਰਿਸਤ ਜੀਵਨ, ਅਣਖ, ਜੀਵਨ ਨਿਰਬਾਹ, ਸਮਾਜ ਦੀ ਸੰਭਾਲ ਤੇ ਨਿੱਜੀ ਗੌਰਵ ਤਕ ਮਹਿਦੂਦ ਰਹਿਣ। ਹੱਦੋਂ ਟੱਪ ਕੇ ਇਹ ਜਦੋਂ ਦੂਜਿਆਂ ਦੇ ਨੁਕਸਾਨ ਅਤੇ ਆਪਣੀ ਗਰਜ਼ ਤੇ ਉਤਰ ਆਉਂਦੇ ਹਨ ਤਾਂ ਸਮਾਜ ਵਿਰੋਧੀ ਰੁਚੀ ਬਣ ਜਾਂਦੇ ਹਨ ਤੇ ਹਾਨੀਕਾਰਕ ਹੋ ਜਾਂਦੇ ਹਨ। ਖਾਸ ਕਰਕੇ ਹੰਕਾਰ ਭਾਵੇਂ ਉਹ ਕਿਸੇ ਚੰਗੇ ਕੰਮ ਦਾ ਹੀ ਹੋਵੇ, ਮਨੁੱਖ ਦਾ ਸਮਾਜਿਕ ਸੰਤੁਲਨ ਵਿਗਾੜ ਦਿੰਦਾ ਹੈ। ਹੰਕਾਰੀ ਵਿਅਕਤੀ ਅੰਦਰੋਂ ਖੋਖਲਾ ਹੋਈ ਚਲਿਆ ਜਾਂਦਾ ਹੈ। ਉਹ ਆਪਣੇ ਪ੍ਰਤੀ ਲੋਕਾਂ ਵਿਚ ਭੈ ਤਾਂ ਉਤਪੰਨ ਕਰ ਸਕਦਾ ਹੈ ਪਰ ਸਤਿਕਾਰ ਅਤੇ ਪਿਆਰ ਦਾ ਪਾਤਰ ਨਹੀਂ ਬਣ ਸਕਦਾ। ਕਿਸੇ ਵੀ ਕੋਮਲ ਕਲਾ ਦੀ ਸੂਝ ਅਜਿਹੇ ਵਿਅਕਤੀ ਨੂੰ ਨਹੀਂ ਹੁੰਦੀ ਪਰ ਉਹ ਧਨ ਦੌਲਤ ਇਕੱਠੀ ਕੀਤੀ ਹੋਣ ਦੇ ਹੰਕਾਰ ਕਾਰਨ ਆਤਮਿਕ ਗੁਣਾਂ ਤੋਂ ਵਿਹੀਨ ਹੋਣ ਦੇ ਬਾਵਜੂਦ ਵੀ ਹੰਕਾਰ ਦਾ ਪ੍ਰਦਰਸ਼ਨ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੇ ਵਿਅਕਤੀ ਨੂੰ ਖੋਤੇ ਦੀ ਸੰਗਿਆ ਦਿੰਦੇ ਹਨ-

ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ ॥
ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥
ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥

ਹੰਕਾਰੀ ਵਿਅਕਤੀ ਹਰ ਦੂਜੇ ਵਿਅਕਤੀ ਨੂੰ ਪਰਾਇਆ ਅਤੇ ਹੀਨ ਸਮਝਦਾ ਹੈ। ਗੁਰੂ ਅਰਜਨ ਦੇਵ ਜੀ ਦੇ ਸੁਖਮਨੀ ਸਾਹਿਬ ਦੇ ਇਹਨਾਂ ਮਹਾਂਵਾਕਾਂ ਤੋਂ ਉਹ ਅਣਜਾਣ ਹੁੰਦਾ ਹੈ ਜਿਨ੍ਹਾਂ ਵਿਚ ਇਹ ਕਿਹਾ ਗਿਆ ਹੈ ਕਿ:

ਜਿਸ ਕੈ ਅੰਤਰਿ ਰਾਜ ਅਭਿਮਾਨੁ ॥ ਸੋ ਨਰਕਪਾਤੀ ਹੋਵਤੁ ਸੁਆਨੁ ॥
ਜੋ ਜਾਨੈ ਮੈ ਜੋਬਨਵੰਤੁ ॥ ਸੋ ਹੋਵਤ ਬਿਸਟਾ ਕਾ ਜੰਤੁ ॥

ਆਪਸ ਕਉ ਕਰਮਵੰਤ ਕਹਾਵੈ ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥
ਧਨ ਭੂਮਿ ਕਾ ਜੋ ਕਰੈ ਗੁਮਾਨ ॥ ਸੋ ਮੂਰਖ ਅੰਧਾ ਅਗਿਆਨੁ ॥

ਇਸ ਦਵੈਤ ਭਾਵਨਾ ਨੂੰ, ਇਸ ਪਰਾਇਪਨ ਦੀ ਭਾਵਨਾ ਨੂੰ ਜਿਸ ਨੇ ਮਨੁੱਖਾਂ ਵਿਚ ਜਾਤਾਂ ਧਰਮਾਂ ਦੇ ਨਾਂ ਤੇ ਵੰਡੀਆਂ ਪਾਈਆਂ ਹੋਈਆਂ ਹਨ ਗੁਰਮਤਿ ਅਨੁਸਾਰ ਸਤਿ ਸੰਗਤਿ ਵਿਚ ਆ ਕੇ ਹੀ ਘਟਾਇਆ ਮਿਟਾਇਆ ਜਾ ਸਕਦਾ ਹੈ। ਸਿੱਖ ਧਰਮ ਵਿਚ ਸੰਗਤ ਰੂਪੀ ਸੰਸਥਾ ਇਸੇ ਲਈ ਹੀ ਸਿੱਖ ਦੀ ਰਹਿਤ ਮਰਿਆਦਾ ਦਾ ਜ਼ਰੂਰੀ ਅੰਗ ਕਰਾਰ ਦਿੱਤੀ ਹੈ ਕਿਉਂਕਿ ਏਥੇ ਆ ਕੇ ਸੰਗਤਿ ਲਈ ਪਾਣੀ, ਪੱਖਾ, ਲੰਗਰ ਆਦਿ ਦੀ ਸੇਵਾ ਵਿਚ ਲੀਨ ਹੋ ਕੇ ਕੇਵਲ ਆਪਣੇ ਆਪ ਨੂੰ ਇਕ ਵੱਡੇ ਮਨੁੱਖੀ ਸਮਾਜ ਦਾ ਇਕ ਛੋਟਾ ਜਿਹਾ ਹਿੱਸਾ ਮੰਨਣ ਦੀ ਸ਼ਰਧਾ ਹੀ ਨਹੀਂ ਜਾਗਦੀ ਹੈ ਸਗੋਂ ਇਸ ਸੇਵਾ ਸੰਭਾਲ ਰਾਹੀਂ ਗੁਰਦੁਆਰਿਆਂ ਦੀਆਂ ਹੱਦ-ਬੰਦੀਆਂ ਤੋਂ ਬਾਹਰ ਜਾ ਕੇ ਵੀ ਆਮ ਲੋਕਾਂ ਦੀ ਭਲਾਈ ਦੇ ਕਾਰਜਾਂ ਲਈ ਕੁਝ ਕਰਨ ਬਾਰੇ ਪ੍ਰੇਰਨਾ ਮਿਲਦੀ ਹੈ। ਪਰਾਇਪਨ ਦੀ ਭਾਵਨਾ ਘਟਦੀ ਹੈ ਅਤੇ ਵਿਅਕਤੀ ਇਕ ਦੂਜੇ ਨਾਲ ਜੁੜਦੇ ਹਨ।

ਭਾਈ ਘਨ੍ਹਈਏ ਵਰਗੇ ਹਜ਼ਾਰਾਂ ਸਿੱਖਾਂ ਨੇ ਗੁਰੂ ਸਾਹਿਬਾਨ ਦੇ ਪਾਏ ਪੂਰਨਿਆਂ ਉੱਪਰ ਚਲਕੇ ਦਿਖਾਇਆ ਅਤੇ ਸਿੱਧ ਕੀਤਾ ਹੈ ਕਿ ਕੋਈ ਵੈਰੀ ਨਹੀਂ ਅਤੇ ਸਾਡੇ ਲਈ ਕੋਈ ਵੀ ਬੇਗਾਨਾ ਨਹੀਂ:

ਸਭ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥

ਇਸ ਭਾਵਨਾ ਨੂੰ ਅਮਲੀ ਰੂਪ ਦੇਣ ਵਾਸਤੇ ਹੀ ਮੱਧਕਾਲ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਕੇ ਦੁਨੀਆਂ ਸਾਹਮਣੇ ਮਿਸਾਲ ਰੱਖੀ ਜਿਸ ਦਾ ਹੋਰ ਪ੍ਰਮਾਣ ਸਾਰੇ ਸੰਸਾਰ ਵਿਚ ਦੂਸਰਾ ਨਹੀਂ ਮਿਲਦਾ। ਭਾਰਤਵਰਸ਼ ਵਿਚ ਮੁਖੀ ਧਰਮਾਂ ਦੇ ਗ੍ਰੰਥਾਂ ਨੂੰ ਦੇਖਣ ਤੋਂ ਬਾਅਦ ਇਹ ਸਪਸ਼ਟ ਹੀ ਨਜ਼ਰ ਆਉਂਦਾ ਹੈ ਕਿ ਸੰਸਕ੍ਰਿਤ ਭਾਸ਼ਾ ਦੇ ਗ੍ਰੰਥਾਂ ਵਿਚ ਅਰਬੀ ਫਾਰਸੀ ਦੇ ਸੰਕਲਪ ਅਤੇ ਸ਼ਬਦਾਵਲੀ ਨਹੀਂ ਮਿਲਦੀ ਅਤੇ ਏਸੇ ਤਰ੍ਹਾਂ ਅਰਬੀ ਫਾਰਸੀ ਦੇ ਗ੍ਰੰਥਾਂ ਵਿਚ ਸੰਸਕ੍ਰਿਤ ਦੀ ਸ਼ਬਦਾਵਲੀ ਨੂੰ ਕੋਈ ਥਾਂ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਨੂੰ ਅਜਕਲ੍ਹ ਕੇਵਲ ਸਿੱਖਾਂ ਲਈ ਰਚਿਆ ਗ੍ਰੰਥ ਕਹਿ ਕੇ ਇਸ ਮਹਾਨ ਰਚਨਾ ਦੇ ਉਦੇਸ਼ ਨੂੰ ਸੀਮਿਤ ਕਰਨ ਦੀਆਂ ਕੋਸ਼ਿਸ਼ਾਂ ਅੰਦਰੋਂ ਅਤੇ ਬਾਹਰੋਂ ਦੋਵੇਂ ਪਾਸਿਆਂ ਤੋਂ ਹੀ ਹੋ ਰਹੀਆਂ ਹਨ। ਇਸ ਮਹਾਨ ਤੱਥ ਨੂੰ ਲੋਕਾਂ ਸਾਹਮਣੇ ਨਹੀਂ ਲਿਆਇਆ ਜਾਂਦਾ ਕਿ ਇਸ ਮਹਾਨ ਗ੍ਰੰਥ ਦੇ ਰਚਨਾਕਾਰਾਂ ਵਿਚੋਂ ਜਿਥੇ 6 ਗੁਰੂ ਸਾਹਿਬਾਨ ਹਨ, ਉਥੇ ਅਖਿਲ ਭਾਰਤੀ ਪੱਧਰ ਤੇ ਲਗਪਗ 30 ਗੈਰ ਸਿੱਖ ਸੰਤ, ਫਕੀਰ, ਸ਼ੇਖ ਵੀ ਸ਼ਾਮਲ ਹਨ, ਜਿਨ੍ਹਾਂ ਦੀ ਬਾਣੀ ਨੂੰ ਪਰਮ ਸੱਚ ਦਾ ਸੰਵਾਹਕ ਮੰਨਦੇ ਹੋਏ ਗੁਰੂ ਅਰਜਨ ਦੇਵ ਜੀ ਨੇ ਇਸ ਵਿਚ ਸੰਕਲਿਤ ਕੀਤਾ ਹੈ। ਧਰਮ ਨਿਰਪੇਖਤਾ ਦੇ ਨਾਅਰੇ ਨੂੰ ਆਸਮਾਨ ਤਕ ਉਛਾਲਣ ਵਾਲੇ ਵਰਤਮਾਨ

ਭਾਰਤੀ ਸਮਾਜਾਂ ਵਿਚੋਂ ਜੇਕਰ ਇਹ ਖੋਜਿਆ ਜਾਵੇ ਕਿ ਕਿਹੜੇ ਭਾਰਤੀ ਧਰਮ ਦੇ ਪੈਰੋਕਾਰ ਅਜਿਹੇ ਹਨ ਜਿਹੜੇ ਆਪਣੇ ਧਰਮ ਗ੍ਰੰਥ ਦੇ ਅਧਾਰ ਤੇ ਅਖੌਤੀ ਨੀਵੀਆਂ ਸ਼੍ਰੇਣੀਆਂ ਦੇ ਸੰਤਾਂ ਭਗਤਾਂ ਅਤੇ ਇਥੋਂ ਤਕ ਕਿ ਮੁਸਲਮਾਨ ਸੰਤਾਂ ਦੀ ਬਾਣੀ ਨੂੰ ਵੀ ਗੁਰੂ ਸਮਾਨ ਆਦਰ ਦਿੰਦੇ ਹਨ, ਉਸ ਦੇ ਅੱਗੇ ਸਿਰ ਝੁਕਾਉਂਦੇ ਹਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲਾ ਸਿੱਖ ਧਰਮ ਹੀ ਅਜਿਹੀ ਪ੍ਰੀਖਿਆ ਵਿਚ ਨਿਤਰ ਕੇ ਪਾਸ ਹੋ ਸਕੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਵਾਲੇ ਇਹ ਭਲੀ ਭਾਂਤ ਜਾਣਦੇ ਹਨ ਕਿ ਇਸ ਵਿਚ ਇਕ ਪਾਸੇ ਨਾਮਦੇਵ, ਸਧਨਾ, ਬੇਣੀ, ਰਾਮਾਨੰਦ ਅਤੇ ਕਬੀਰ ਆਦਿਕ ਬਿਰਾਜਮਾਨ ਹਨ ਅਤੇ ਨਾਲ ਹੀ ਨਾਲ ਮਰਦਾਨਾ, ਸ਼ੇਖ ਫਰੀਦ, ਸ਼ੇਖ ਭੀਖਨ ਜੀ ਆਦਿ ਮੁਸਲਮਾਨ ਵੀ ਸੁਭਾਇਮਾਨ ਹਨ। ਹਰ ਸਿੱਖ ਜਾਣਦਾ ਹੈ ਕਿ ਸ਼ੇਖ ਫਰੀਦ ਅਤੇ ਕਬੀਰ ਜੀ ਦੇ ਸਲੋਕਾਂ ਦਾ ਕੀ ਮਹੱਤਵ ਹੈ। ਭਾਰਤਵਾਸੀ ਪੰਜਾਬ ਦੀ ਇਸ ਅਦੁੱਤੀ ਦੇਣ ਤੇ ਮਾਣ ਕਰ ਸਕਦੇ ਹਨ ਅਤੇ ਸਿੱਖਿਆ ਗ੍ਰਹਿਣ ਕਰ ਸਕਦੇ ਹਨ ਕਿ ਕਿਵੇਂ ਆਪਣਿਆਂ ਤੋਂ ਇਲਾਵਾ ਸਾਈਂ ਮੀਆਂ ਮੀਰ, ਸੱਯਦ ਬਦਰੁਦੀਨ ਸ਼ਾਹ(ਪੀਰ ਬੁੱਧੂ ਸ਼ਾਹ), ਨਬੀ ਖਾਂ, ਗਨੀ ਖਾਂ ਅਤੇ ਫਕੀਰ ਅਜ਼ੀਜ਼ੁਦੀਨ ਨੂੰ ਵੀ ਆਪਣਾ ਬਣਾਇਆ ਜਾ ਸਕਦਾ ਹੈ।

ਪਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਸਾਰੇ ਆਪਣੇ ਲਗਣ ਕਿਵੇਂ? ਕਿਵੇਂ 'ਵਸੁਧੈਵ ਕੁਟੰਬਕਮ' ਅਤੇ ਸਰਬੱਤ ਦੇ ਭਲੇ ਦੀ ਭਾਵਨਾ ਜਾਗਰਤ ਹੋਵੇ। ਕਿਵੇਂ ਅਨੇਕਤਾ ਵਿਚ ਏਕਤਾ ਦਾ ਅਹਿਸਾਸ ਹੋਵੇ ਅਤੇ ਕਿਵੇਂ ਏਕਤਾ ਅਨੇਕਤਾ ਦੀ ਪੂਰਕ ਬਣ ਸਕਦੀ ਹੈ? ਜਦੋਂ ਤਕ ਮਨੁੱਖਾਂ ਵਿਚਲੇ ਭਰਾਤਰੀ ਭਾਵ ਦੀਆਂ ਤੰਦਾਂ ਨੂੰ ਸਾਰਿਆਂ ਨੂੰ ਕੇਵਲ ਇਕੋ ਪਰਮਾਤਮਾ ਦੇ ਪੁੱਤਰ ਸਮਝ ਕੇ ਮਜ਼ਬੂਤ ਕੀਤਾ ਨਹੀਂ ਜਾਂਦਾ ਉਦੋਂ ਤਕ ਬੇਗਾਨਗੀ ਦਾ ਅਹਿਸਾਸ, ਊਚ-ਨੀਚ ਦੀ ਭਾਵਨਾ ਦੂਰ ਨਹੀਂ ਹੋ ਸਕਦੀ। ਇਸ ਗੱਲ ਨੂੰ ਬੜੀ ਸ਼ਿੱਦਤ ਨਾਲ ਆਸਾ ਰਾਗ ਵਿਚ ਕਬੀਰ ਜੀ ਅਨੁਭਵ ਕਰਦੇ ਹਨ:

ਅਲਹੁ ਗੈਬ ਸਗਲ ਘਟ ਭੀਤਰ ਹਿਰਦੈ ਲੇਹੁ ਬਿਚਾਰੀ ॥
ਹਿੰਦੂ ਤੁਰਕ ਦੁਹੂ ਮਹਿ ਏਕੈ ਕਹੈ ਕਬੀਰ ਪੁਕਾਰੀ ॥

ਵੱਖ ਵੱਖ ਇਸ਼ਟਾਂ ਦੀਆਂ ਪੂਜਾ ਪਰੰਪਰਾਵਾਂ ਦਾ ਪ੍ਰਭਾਵ ਸ਼ੈਵ, ਸ਼ਾਕਤ, ਵੈਸ਼ਣਵੀ ਮਤਾਂ ਮਤਾਂਤਰਾਂ ਦੇ ਪਰਸਪਰ ਵਾਦ ਵਿਵਾਦਾਂ ਅਤੇ ਝਗੜਿਆਂ ਦੇ ਰੂਪਾਂ ਵਿਚ ਗੁਰੂ ਨਾਨਕ ਦੇਵ ਜੀ ਨੇ ਦੇਸ ਦੇਸਾਂਤਰਾਂ ਦੀਆਂ ਯਾਤਰਾਵਾਂ ਦੇ ਦੌਰਾਨ ਵੇਖ ਲਿਆ ਸੀ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥
ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ ॥੧॥
ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥ (ਗੁ.ਗ੍ਰੰ.ਸਾ.350)

ਪਰਮਾਤਮਾ ਨੂੰ ਵੀ ਟੁਕੜਿਆਂ ਵਿਚ ਵੱਖਰੇ ਵੱਖਰੇ ਨਾਵਾਂ ਭੇਖਾਂ ਥੱਲੇ ਰੱਖ ਕੇ ਮੰਨਣ ਵਾਲਿਆਂ ਨੂੰ ਗੁਰੂ ਰਾਮਦਾਸ ਜੀ ਸਮਝਾਂਦੇ ਹਨ

ਤੂ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥
ਤੂੰ ਜੁਗ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲ ਕਰਤਾ ਸੋਈ ॥

ਜਦੋਂ ਅਸੀਂ ਕਹਿੰਦੇ ਹਾਂ ਕਿ –'ਕਹੁ ਨਾਨਕ ਗੁਰ ਖੋਏ ਭਰਮ ॥ ਏਕੋ ਅਲਹੁ ਪਾਰਬ੍ਰਹਮ ॥ '– ਤਾਂ ਅਸੀਂ ਇਕ ਦੂਜੇ ਨਾਲ ਸਮਾਜਿਕ ਤੌਰ ਤੇ ਵੀ ਜੁੜਦੇ ਹਾਂ ਅਤੇ ਇਕ ਦੂਜੇ ਦੇ ਦੁੱਖ–ਸੁੱਖ ਵਿਚ ਸੁਖੀ ਜਾਂ ਦੁਖੀ ਹੁੰਦੇ ਹਾਂ। ਗੁਰੂ ਅਰਜਨ ਦੇਵ ਜੀ ਵਾਰ ਰਾਮਕਲੀ ਵਿਚ ਉਸ ਇਕ ਪਰਮ ਜੋਤ ਨੂੰ ਸੰਬੋਧਨ ਕਰਦੇ ਹੋਏ ਸਾਨੂੰ ਸਮਝਾਉਂਦੇ ਹਨ:

ਆਪੇ ਹੋਵਹਿ ਗੁਪਤੁ ਆਪੇ ਪਰਗਟੀਐ ॥ ਕੀਮਤਿ ਕਿਸੈ ਨ ਪਾਇ ਤੇਰੀ ਥਟੀਐ ॥
ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ ॥ ਨਾਨਕ ਵਰਤੈ ਇਕੁ ਇਕੋ ਇਕੁ ਤੂੰ॥

(ਗੁ.ਗ੍ਰੰ.ਸਾ.966)

ਦਵੈਤ ਭਾਵ ਅਰਥਾਤ ਪਰਾਏਪਨ ਦੀ ਭਾਵਨਾ ਦਾ ਤਿਆਗ, ਸਾਧ–ਸੰਗਤ ਦੀ ਬਖਸ਼ਿਸ਼, ਸਾਰਿਆਂ ਨਾਲ ਪਿਆਰ ਦੀ ਗਲਵਕੜੀ ਪਾਉਣ ਦੀ ਚਾਹ ਅਤੇ ਇਕ ਪ੍ਰਭੂ ਨੂੰ ਮਨ ਵਿਚ ਵਸਾਉਣ ਦੇ ਫਲਸਰੂਪ ਉਪਜੇ ਖੇੜੇ ਨੂੰ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਪ੍ਰਕਾਰ ਅੰਕਿਤ ਕੀਤਾ ਹੈ:

ਬਿਸਰਿ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧਸੰਗਤਿ ਮੋਹਿ ਪਾਈ ॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥

(ਗੁ.ਗ੍ਰੰ.ਸਾ. 1299)

ਇਹ ਮੰਨਣਾ ਅਯੋਗ ਨਹੀਂ ਕਿ ਅੱਜ ਜੋ ਵੀ ਵਿਅਕਤੀ ਸਾਡੇ ਸਾਹਮਣੇ ਜਿਸ ਰੂਪ ਵਿਚ ਨਜ਼ਰ ਆਉਂਦਾ ਹੈ, ਉਸ ਦਾ ਉਹ ਰੂਪ ਉਸ ਦੇ ਆਪਣੇ ਇਕੱਠੇ ਕੀਤੇ ਸੰਸਕਾਰਾਂ ਅਤੇ ਜੀਵਨ ਭਰ ਕੀਤੇ ਆਚਰਨ ਦੇ ਫਲਸਰੂਪ ਹੀ ਬਣਦਾ ਹੈ। ਇਕ ਗੱਲ ਵਿਸ਼ੇਸ਼ ਧਿਆਨ ਦੇਣ ਯੋਗ ਹੈ ਕਿ ਅੱਜ ਵਿਅਕਤੀ ਏਨਾ ਚਲਾਕ, ਸਮਝਦਾਰ ਅਤੇ ਕੁਝ ਅਰਥਾਂ ਵਿਚ ਏਨਾ ਖਚਰਾ ਹੋ ਗਿਆ ਹੈ ਕਿ ਆਪਣੀ ਹਉਮੈਂ ਨੂੰ ਪੱਠੇ ਪਾਉਣ ਲਈ ਅਤੇ ਆਪਣਾ ਸੁਆਰਥ ਪੂਰਾ ਕਰਨ ਲਈ ਅਤੇ ਦੂਜਿਆਂ ਦੇ ਗੋਡੇ ਲਾਉਣ ਲਈ ਉਹ ਵਰਤਮਾਨ, ਭੂਤਕਾਲ ਅਰਥਾਤ ਕਿਤੋਂ ਵੀ ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਪ੍ਰਮਾਣ ਲੱਭ ਲਵੇਗਾ। ਅੱਜ ਲੋੜ ਹੈ ਕਿ ਅਸੀਂ ਸਾਰੇ ਹੀ ਇਸ ਦ੍ਰਿਸ਼ਟੀਕੋਣ ਤੋਂ ਆਪਣੇ–ਆਪਣੇ ਗਿਰੇਬਾਨ ਵਿਚ ਸਿਰ ਨੀਵਾਂ ਕਰ ਕੇ ਝਾਤੀ ਮਾਰੀਏ ਕਿ ਅਸੀਂ ਜੋ ਕੁਝ ਵੀ ਵਰਤਮਾਨ ਸਮੇਂ ਵਿਚ ਹਾਂ ਉਹ ਸਹੀ ਅਰਥਾਂ ਵਿਚ ਕ੍ਰੀ ਹਾਂ ਅਤੇ ਅਸੀਂ ਕਿਸ ਤਰ੍ਹਾਂ

ਦੂਸਰਿਆਂ ਤੋਂ ਭਿੰਨ ਹੁੰਦੇ ਹੋਏ ਵੀ ਇਕ ਹਾਂ ਅਤੇ ਆਪਣੀਆਂ ਭਿੰਨਤਾਵਾਂ ਅਤੇ ਸਮਾਨਤਾਵਾਂ ਨੂੰ ਆਪਣੇ ਸਹ-ਜੀਵੀਆਂ ਨਾਲ਼ ਅਸੀਂ ਕਿਸ ਤਰ੍ਹਾਂ ਸਮਾਯੋਜ਼ਿਤ ਕਰੀਏ ਕਿ ਅਸੀਂ 'ਬਿਸਰਿ ਗਈ ਸਭ ਤਾਤਿ ਪਰਾਈ', 'ਸਭ ਮਹਿ ਰਵਿ ਰਹਿਆ ਪ੍ਰਭੁ ਏਕੈ' ਅਤੇ 'ਇਹੁ ਜਗੁ ਸਚੇ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ' ਆਦਿਕ ਮਹਾਂਵਾਕਾਂ ਨੂੰ ਜੀਵਨ ਵਿਚ ਉਤਾਰ ਸਕੀਏ। ਇਸ ਸਭ ਕਾਸੇ ਲਈ ਸਭ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੇ ਜਾਤ ਪਾਤ ਦੀ ਨਿਖੇਧੀ ਦੇ ਸਿਧਾਂਤ ਨੂੰ ਮਨ ਵਿਚ ਵਸਾ ਕੇ ਉਸ ਉੱਤੇ ਅਮਲ ਕਰਨਾ ਪਵੇਗਾ।

**ਜਾਤਿ ਪ੍ਰਥਾ:**

ਸਮਾਜਿਕ ਵਿਤਕਰਾ ਭਗਤੀ ਦੇ ਰਾਹ ਵਿਚ ਸਭ ਤੋਂ ਵੱਡਾ ਪਾਖੰਡ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਹੀ ਇਸ ਤੱਥ ਦਾ ਸਪਸ਼ਟ ਪ੍ਰਮਾਣ ਹੈ ਕਿ ਸਿੱਖ ਧਰਮ ਬਿਨਾਂ ਕਿਸੇ ਜਾਤੀ ਭੇਦ, ਪ੍ਰਾਂਤ-ਭੇਦ, ਸੱਚ ਦੇ ਦਿੱਤੇ ਹੋਕੇ ਨੂੰ ਸੁਣਨ ਸਮਝਣ ਅਤੇ ਉਸ ਉੱਪਰ ਅਮਲ ਕਰਨ ਨੂੰ ਤਿਆਰ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਦੀ ਵੀ ਕਿਸੇ ਵਿਅਕਤੀ ਨੂੰ ਉੱਚੇ ਜਾਂ ਨੀਵੇਂ ਰੂਪ ਵਿਚ ਨਹੀਂ ਵੇਖਿਆ। ਉਹ ਸਦਾ ਹਰ ਇਕ ਦੇ ਬੌਧਿਕ ਅਤੇ ਅਧਿਆਤਮਿਕ ਵਿਕਾਸ ਦੇ ਚਾਹਵਾਨ ਬਣੇ ਰਹੇ ਸਨ। ਵਿਅਕਤੀ ਸਮਾਜ ਦੀ ਮਹੱਤਵਪੂਰਨ ਇਕਾਈ ਹੈ, ਇਸ ਲਈ ਬਾਣੀ ਵਿਚ ਅਸੀਂ ਆਦਰਸ਼ ਵਿਅਕਤੀ ਦੀ ਸੰਕਲਪਨਾ ਵੇਖਦੇ ਹਾਂ। ਇਸ ਆਦਰਸ਼ ਵਿਅਕਤੀ ਨੂੰ ਗੁਰੂ ਨਾਨਕ ਦੇਵ ਜੀ ਨੇ ਗੁਰਮੁਖ ਦਾ ਨਾਂ ਦਿੱਤਾ, ਗੁਰੂ ਅਰਜਨ ਦੇਵ ਜੀ ਨੇ ਉਸੇ ਨੂੰ ਬ੍ਰਹਮਗਿਆਨੀ ਕਿਹਾ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਗੁਰਮੁਖਾਂ ਬ੍ਰਹਮਗਿਆਨੀਆਂ ਵਿਚੋਂ ਖਾਲਸੇ ਦੀ ਉਤਪੱਤੀ ਕੀਤੀ। ਬਾਣੀ ਵਿਚ ਇਹ ਝਲਕਾਰਾ ਸਪੱਸ਼ਟ ਹੈ ਕਿ ਗੁਰੂ ਸਾਹਿਬਾਨ ਵਿਅਕਤੀ ਨੂੰ ਮਨੁੱਖਾ ਪੱਧਰ ਤੋਂ ਦੇਵਤਵ ਵੱਲ ਲਿਜਾਣ ਲਈ ਸੁਰਤਿ, ਮਤਿ, ਮਨ ਅਤੇ ਬੁੱਧੀ ਦੇ ਸੁਮੇਲ ਵਾਲੇ ਵਿਅਕਤੀ ਦੀ ਸਿਰਜਨਾ ਕਰਨ ਦੇ ਆਹਰ ਵਿਚ ਲੱਗੇ ਰਹੇ ਸਨ ਅਤੇ ਲਗਪਗ 240 ਸਾਲਾਂ ਵਿਚ ਉਹਨਾਂ ਨੇ ਜਾਤ, ਕੁਲ ਦੇ ਅਭਿਮਾਨ ਤੋਂ ਵਿਹੀਨ ਇਕ ਅਜਿਹੀ ਕੌਮ ਦੀ ਸਿਰਜਣਾ ਕੀਤੀ ਜਿਸ ਦਾ ਹਰ ਵਿਅਕਤੀ ਕਾਦਰ ਦੀ ਰਚਨਾ ਦਾ ਇਕ ਅਦਭੁਤ ਨਮੂਨਾ ਸੀ। ਇਸ ਵਿਅਕਤੀ ਵਿਚ ਭਾਵਨਾਵਾਂ, ਇੱਛਾਵਾਂ ਅਤੇ ਵਿਚਾਰਾਂ ਦਾ ਇਕ ਅਦਭੁਤ ਸੁਮੇਲ ਸੀ। ਇਸ ਵਿਅਕਤੀ ਨੇ ਇਕ ਅਜਿਹੇ ਸਮਾਜ ਦਾ ਨਿਰਮਾਣ ਕੀਤਾ ਜਿਸ ਵਿਚ ਅੰਧ-ਵਿਸ਼ਵਾਸ, ਮਾਨਸਿਕ ਪਛੜੇਵੇਂ ਅਤੇ ਗਰੀਬਾਂ ਦੇ ਸ਼ੋਸ਼ਣ ਲਈ ਕੋਈ ਥਾਂ ਨਹੀਂ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨਸਾਨ ਨੂੰ ਹਿੰਦੂ, ਸਿੱਖ, ਮੁਸਲਮਾਨ ਜਾਂ ਫਿਰ ਕਸ਼ਤਰੀ, ਵੈਸ਼ ਅਥਵਾ ਸ਼ੂਦਰ ਦੀ ਵੰਡ ਕਰਕੇ ਨਹੀਂ ਵੇਖਿਆ ਗਿਆ ਸਗੋਂ ਉਸ ਨੂੰ ਇਕ ਪਾਸੇ ਜੀਵ ਵਿਗਿਆਨਕ ਸਮੁੱਚ ਦੇ ਰੂਪ ਵਿਚ ਅਤੇ ਦੂਜੇ ਪਾਸੇ ਪਰਮਸੱਚ ਦੇ ਅੰਸ਼

ਦੇ ਰੂਪ ਵਿਚ ਵੇਖਿਆ ਗਿਆ ਜਿਹੜਾ ਕਿ ਆਪਣੇ ਸ਼ੁਭ ਕਰਮਾਂ ਰਾਹੀਂ ਉਸ ਪਰਮਸੱਚ ਨਾਲ ਇਕ-ਮਿਕ ਹੋਣ ਲਈ ਬਿਹਬਲ ਹੈ। ਸ਼ੁਭ ਕਰਮ ਜਾਂ ਨਿਰਮਲ ਕਰਮ ਕਰਨ ਦਾ ਅਧਿਕਾਰ ਕਿਸੇ ਨੂੰ ਵੀ ਹੋ ਸਕਦਾ ਹੈ। ਨਿਰਮਲ ਕਰਮ ਕਿਸੇ ਇਕ ਖਾਸ ਵਰਗ ਜਾਂ ਵਰਣ ਦਾ ਜਾਤੀ ਅਧਿਕਾਰ ਨਹੀਂ ਹੋ ਸਕਦਾ। ਸਿੱਖ ਧਰਮ ਇਸੇ ਲਈ ਏਕ ਪਿਤਾ ਏਕਸ ਕੇ ਹਮ ਬਾਰਿਕ ਦੀ ਭਾਵਨਾ ਨੂੰ ਧਿਆਨ ਵਿਚ ਰੱਖਦਾ ਹੋਇਆ ਜਾਤ ਵਰਣ ਦੀ ਕਿਸੇ ਵੀ ਅਜਿਹੀ ਸੰਸਥਾ ਦੇ ਵਿਰੋਧ ਵਿਚ ਖੜ੍ਹਾ ਹੋਣ ਵਾਲਾ ਧਰਮ ਹੈ ਜਿਹੜਾ ਕਿਸੇ ਵੀ ਸੂਰਤ ਵਿਚ ਇਹ ਤੱਥ ਨਹੀਂ ਮੰਨ ਸਕਦਾ ਕਿ ਧਰਤੀ ਦੇ ਕੁਝ ਵਿਅਕਤੀ ਪਰਮਾਤਮਾ ਦੇ ਮੁਖ ਤੋਂ, ਕੁਝ ਭੁਜਾਵਾਂ ਤੋਂ ਅਤੇ ਕੁਝ ਪੈਰਾਂ ਤੋਂ ਪੈਦਾ ਹੋਏ ਹਨ ਅਤੇ ਏਸੇ ਲਈ ਇਹਨਾਂ ਦੇ ਕਿਰਤ ਕਰਮ ਵੱਖੋ ਵੱਖ ਹਨ ਅਤੇ ਇਹ ਪਰਸਪਰ ਉਚੇ ਨੀਵੇਂ ਵੀ ਹਨ। ਸ੍ਰੀ ਗੁਰੂ ਅੰਗਦ ਜੀ ਆਸਾ ਦੀ ਵਾਰ ਵਿਚ ਖੁੱਲ੍ਹ ਕੇ ਆਖਦੇ ਹਨ ਕਿ ਬੇਸ਼ਕ ਜੋਗੀਆਂ, ਬ੍ਰਾਹਮਣਾਂ, ਖਤਰੀਆਂ ਅਤੇ ਸ਼ੂਦਰਾਂ ਦਾ ਜੀਵਨ ਮਾਰਗ ਸਮਾਜ ਦੇ ਉੱਚ ਵਰਗ ਦੇ ਲੋਕਾਂ ਨੇ ਆਪਣੇ ਸੁਆਰਥਾਂ ਦੀ ਪੂਰਤੀ ਖਾਤਰ ਹੁਣ ਤਕ ਗਿਆਨ ਪ੍ਰਾਪਤ ਕਰਨਾ, ਵੇਦ ਪਾਠ ਕਰਨਾ, ਜੰਗ ਯੁੱਧ ਕਰਨੇ ਅਤੇ ਪਰਾਈ ਕਿਰਤ-ਗੁਲਾਮੀ ਕਰਨਾ ਨਿਰਧਾਰਿਤ ਕੀਤਾ ਹੋਇਆ ਹੈ ਪਰੰਤੂ ਮੈਂ ਉਸ ਵਿਅਕਤੀ ਦਾ ਦਾਸ ਹਾਂ ਜਿਹੜਾ ਇਹਨਾਂ ਸਾਰਿਆਂ ਵਿਤਕਰਿਆਂ ਨੂੰ ਨਾ ਮੰਨ ਕੇ ਮਨੁੱਖ ਅੰਦਰ ਜਗਦੀ ਜੋਤ ਦੇ ਰਹੱਸ ਨੂੰ ਸਮਝਦਾ ਹੈ ਅਤੇ ਸਾਰਿਆਂ ਨੂੰ ਸਾਰੇ ਅਧਿਕਾਰ ਦਿੰਦਾ ਹੈ:

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ (ਗੁ.ਗ੍ਰੰ.ਸਾ. 469)

ਇਹ ਵੀ ਕਹਿਣਾ ਉਚਿਤ ਨਹੀਂ ਕਿ ਗੁਰੂ ਸਾਹਿਬਾਨ ਤੋਂ ਪਹਿਲਾਂ ਕਿਸੇ ਨੇ ਜਾਤਪਾਤ ਦੇ ਖਿਲਾਫ਼ ਆਵਾਜ਼ ਨਹੀਂ ਉਠਾਈ। ਲਗਪਗ ਸਾਰੇ ਨਿਰਗੁਣਵਾਦੀ ਸੰਤਾਂ ਅਤੇ ਜ਼ਿਆਦਾਤਰ ਭਗਤਾਂ ਦਾ ਜਾਤੀਵਾਦ ਪ੍ਰਤੀ ਦ੍ਰਿਸ਼ਟੀਕੋਣ ਬੜਾ ਕਰਾਂਤੀਕਾਰੀ ਸੀ ਪਰੰਤੂ ਜਾਤੀਵਾਦ ਦੇ ਗੜ੍ਹਾਂ ਨੂੰ ਤੋੜਨ ਲਈ ਉਹਨਾਂ ਦੇ ਹਮਲੇ ਕਿਸੇ ਨਾ ਕਿਸੇ ਰੂਪ ਵਿਚ ਥੋੜ੍ਹੇ ਕਮਜ਼ੋਰ ਹੀ ਸਾਬਤ ਹੋਏ। ਕਾਰਨ ਸਪਸ਼ਟ ਸੀ, ਕਿਉਂਕਿ ਜ਼ਿਆਦਾਤਰ ਇਹ ਸੰਤ ਭਗਤ ਆਪ ਅਖੌਤੀ ਨੀਵੀਆਂ ਜਾਤਾਂ ਨਾਲ ਸੰਬੰਧਤ ਸਨ। ਇਹਨਾਂ ਭਗਤਾਂ ਨੇ ਪੂਜਾ ਪਾਠ ਅਤੇ ਵਿਹਾਰਕ ਜੀਵਨ ਸੰਬੰਧੀ ਕਈ ਅੰਧ-ਵਿਸ਼ਵਾਸਾਂ ਨੂੰ ਤੋੜਨ ਦੀ ਪ੍ਰੇਰਨਾ ਲੋਕਾਂ ਨੂੰ ਦਿੱਤੀ ਪਰ ਫਿਰ ਵੀ ਜਾਤਪਾਤ ਦੇ ਢਾਂਚੇ ਵਿਚ ਇਹ ਕੋਈ ਉਲੇਖਯੋਗ ਤਬਦੀਲੀ ਨਹੀਂ ਲਿਆ ਪਾਏ।ਸਰਬਸ੍ਰੀ ਨਾਮਦੇਵ, ਰਵਿਦਾਸ, ਕਬੀਰ ਆਦਿ ਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀਆਂ ਨੂੰ ਗਹੁ ਨਾਲ ਪੜ੍ਹਨ ਤੇ ਇਕ ਉਦਾਸੀ ਭਰਪੂਰ

ਖਿੱਨਤਾ ਇਹਨਾਂ ਭਗਤਾਂ ਦੀਆਂ ਬਾਣੀਆਂ ਵਿਚ ਵੇਖਣ ਨੂੰ ਮਿਲਦੀ ਹੈ। ਅਖੌਤੀ ਨੀਵੀਆਂ ਜਾਤੀਆਂ ਵਾਲਿਆਂ ਤੇ ਹੋ ਰਹੇ ਅਨਿਆਂ ਨੂੰ ਵੇਖ ਕੇ ਕਿਤੇ ਕਿਤੇ ਕਬੀਰ ਵਰਗੇ ਕ੍ਰਾਂਤੀਕਾਰੀ ਆਕ੍ਰੋਸ਼ਪੂਰਨ ਹੋ ਜਾਂਦੇ ਹਨ ਅਤੇ ਕਹਿੰਦੇ ਹਨ:

ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥ (1364)

ਪਰ ਨਾਲ ਹੀ ਨਾਲ ਉਹ ਅਨਿਆਂ ਨੂੰ ਚੁਪਚਾਪ ਨਾ ਸਵੀਕਾਰਦੇ ਹੋਏ ਲਲਕਾਰਦੇ ਹਨ:

ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥

ਭਗਤ ਨਾਮਦੇਵ ਵੀ ਬੜੇ ਦੁਖੀ ਸੁਰ ਵਿਚ ਆਪਣੀ ਅਖੌਤੀ ਨੀਵੀਂ ਜਾਤ ਉੱਤੇ ਹੋ ਰਹੇ ਅਨਿਆਂ ਪ੍ਰਤੀ ਪਰਮਾਤਮਾ ਅੱਗੇ ਪੁਕਾਰ ਕਰਦੇ ਹਨ:

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥ ੧ ॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥ (ਗੁ.ਗ੍ਰੰ. ਸਾ. 1164)

ਇਸ ਸਭ ਦੇ ਬਾਵਜੂਦ ਵੀ ਉੱਚ ਜਾਤੀ-ਅਭਿਮਾਨੀਆਂ ਦਾ ਧਿਆਨ ਇਸ ਬੁਰਾਈ ਵੱਲ ਪੂਰੀ ਤਰ੍ਹਾਂ ਨਹੀਂ ਖਿੱਚਿਆ ਜਾ ਸਕਿਆ ਸੀ। ਜਾਤਪਾਤ ਦੇ ਗੜ੍ਹ ਨੂੰ ਤੋੜਨ ਲਈ ਗੁਰੂ ਨਾਨਕ ਦੇਵ ਜੀ ਦੀ ਆਵਾਜ਼ ਅਤੇ ਲਲਕਾਰ ਬਾਹਰੋਂ ਆ ਰਹੀ ਆਵਾਜ਼ ਨਹੀਂ ਸਗੋਂ ਇਹ ਅਖੌਤੀ ਉੱਚ ਜਾਤੀ ਵਾਲਿਆਂ ਦੇ ਵਿਚੋਂ ਹੀ ਉੱਠ ਰਹੀ ਇਕ ਦਬੰਗ ਆਵਾਜ਼ ਸੀ। ਇਸ ਗੱਲ ਦੀ ਪਰਵਾਹ ਕੀਤੇ ਬਿਨਾਂ ਕਿ ਗੁਰੂ ਜੀ ਖੁਦ ਇਕ ਉੱਚੀ ਜਾਤ ਅਰਥਾਤ ਖੱਤਰੀ ਵੰਸ਼ ਵਿਚ ਪੈਦਾ ਹੋਏ ਸਨ ਉਹਨਾਂ ਨੇ ਜੀਵਨ ਦੇ ਅਰੰਭ ਵਿਚ ਹੀ ਆਪਣਾ ਪੱਕਾ ਸਾਥੀ ਮਰਦਾਨਾ ਬਣਾਇਆ ਜੋ ਨਾ ਕੇਵਲ ਜਾਤ ਦਾ ਮਰਾਸੀ ਹੀ ਸੀ, ਬਲਕਿ ਮੁਸਲਮਾਨ ਵੀ ਸੀ। ਆਪਣੇ ਜੀਵਨ ਦੇ ਅੰਤ ਤਕ ਮਰਦਾਨਾ ਦਿਨ ਰਾਤ ਗੁਰੂ ਨਾਨਕ ਦੇਵ ਜੀ ਦੇ ਨਾਲ ਹੀ ਵਿਚਰਦਾ ਰਿਹਾ। ਇਸ ਕ੍ਰਾਂਤੀਕਾਰੀ ਕਦਮ ਲਈ ਗੁਰੂ ਜੀ ਨੂੰ ਕਈ ਵਾਰੀ ਪਿਤਾ ਦੀਆਂ ਝਿੜਕਾਂ ਵੀ ਸੁਣਨੀਆਂ ਪਈਆਂ ਪਰੰਤੂ ਉਹ ਆਪਣੇ ਇਸ ਸਿਧਾਂਤ ਕਿ 'ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥ ' ਉੱਤੇ ਅਟੱਲ ਰਹੇ। ਗੁਰੂ ਨਾਨਕ ਦੇਵ ਜੀ ਦਾ ਪੱਕਾ ਵਿਸ਼ਵਾਸ ਸੀ ਕਿ 'ਜਾਣਹੁ ਜੋਤਿ ਨ ਪੂਛਹਿ ਜਾਤੀ ਆਗੈ ਜਾਤਿ ਨ ਹੇ ॥ ' ਰਾਗ ਗਉੜੀ ਵਿਚ ਕਬੀਰ ਜੀ ਸ੍ਰਿਸ਼ਟੀ ਤੋਂ ਪਹਿਲਾਂ ਸਾਰੇ ਜੀਵਾਂ ਦੀ ਸਮਾਨਤਾ ਵੱਲ ਸੰਕੇਤ ਕਰਦੇ ਹੋਏ ਇਕ ਅਨਾਮ ਪੰਡਤ ਉੱਤੇ ਕਟਾਖ ਕਰਦੇ ਹਨ:

ਗਰਭਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥

ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ।
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥ (ਗੁ.ਗ੍ਰੰ.ਸਾ. 324)

ਮਨ ਅੰਦਰ ਪ੍ਰਭੂ ਨਾਮ ਦੀ ਜਗਦੀ ਜੋਤ ਦੀ ਤੀਬਰਤਾ ਅਤੇ ਨਿੰਮੇਪਨ ਕਾਰਨ ਇਹ ਤਾਂ ਮੰਨਿਆ ਜਾ ਸਕਦਾ ਹੈ ਕਿ ਅਧਿਆਤਮ ਦੇ ਪੰਧ ਉੱਤੇ ਕੋਈ ਰਾਹੀ ਥੋੜ੍ਹਾ ਅੱਗੇ ਹੈ ਤੇ ਕੋਈ ਥੋੜ੍ਹਾ ਪਿੱਛੇ, ਪਰ ਹਨ ਇਹ ਸਾਰੇ ਉਸ ਇਕੋ ਪਾਰਬ੍ਰਹਮ ਪਰਮਾਤਮਾ ਨਾਮਕ ਮੰਜਲ ਦੇ ਪਾਂਧੀ। ਗੁਰੂ ਅਮਰਦਾਸ ਜੀ ਸਿਰੀ ਰਾਗ ਵਿਚ ਫੁਰਮਾਉਂਦੇ ਹਨ ਕਿ ਸ਼ਬਦ ਗੁਰੂ ਦੀ ਰਹਿਨੁਮਾਈ ਵਿਚ ਹੀ ਬ੍ਰਹਮਵੇਤਾ ਅਰਥਾਤ ਬ੍ਰਹਮ ਨੂੰ ਜਾਣਨ ਵਾਲਾ ਬਣਿਆ ਜਾ ਸਕਦਾ ਹੈ ਅਤੇ ਦੀਰਘ ਰੋਗ ਹਉਮੈ ਤੋਂ ਛੁਟਕਾਰਾ ਪ੍ਰਾਪਤ ਹੋ ਸਕਦਾ ਹੈ। ਫਿਰ ਉਹ ਵਿਅਕਤੀ ਚਾਹੇ ਕਿਸੇ ਵੀ ਅਖੌਤੀ ਨੀਵੀਂ ਜਾਂ ਉੱਚੀ ਜਾਤ ਨਾਲ ਸੰਬੰਧਤ ਹੋਵੇ ਕੋਈ ਫਰਕ ਨਹੀਂ ਪੈਂਦਾ:

ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
(ਗੁ.ਗ੍ਰੰ.ਸਾ.67)

ਦਰਅਸਲ ਜਿਵੇਂ ਧਰਮ ਦੇ ਦ੍ਰਿਸ਼ਟੀਕੋਣ ਤੋਂ ਦਿਸ਼ਾਵਾਂ ਤਾਂ ਕੇਵਲ ਦੋ ਹੀ ਹਨ– ਇਕ ਅੰਤਰਮਨ ਵੱਲ ਲਿਜਾਣ ਵਾਲੀ ਅਤੇ ਦੂਜੀ ਬਾਹਰਮੁਖਤਾ ਵੱਲ ਲਿਜਾਣ ਵਾਲੀ; ਇਵੇਂ ਹੀ ਵਿਅਕਤੀ ਵੀ ਮੋਟੇ ਤੌਰ ਤੇ ਦੋ ਤਰ੍ਹਾਂ ਦੇ ਹੀ ਹਨ–ਚੰਗੇ ਜਾਂ ਮਾੜੇ, ਗੁਰਮੁਖ ਜਾਂ ਮਨਮੁਖ। ਗੁਰੂ ਗੋਬਿੰਦ ਸਿੰਘ ਜੀ ਵੀ ਇਸ ਤੱਥ ਦੀ ਪੁਸ਼ਟੀ ਬਚਿਤ੍ਰ ਨਾਟਕ ਵਿਚ ਕਰਦੇ ਹਨ ਕਿ ਚੰਗੇ ਕਰਮ ਕਰਨ ਵਾਲਿਆਂ ਨੂੰ ਲੋਕਾਂ ਨੇ ਦੇਵਤੇ ਜਾਣਿਆ ਹੈ ਅਤੇ ਮਾੜੇ ਆਚਰਨ ਵਾਲਿਆਂ ਨੂੰ ਰਾਖਸ਼ਸ ਕਿਹਾ ਹੈ। ਇਸ ਦਾ ਇਕ ਅਰਥ ਇਹ ਵੀ ਨਿਕਲਦਾ ਹੈ ਕਿ ਕਿਸੇ ਖਾਸ ਵਰਣ ਕੁਲ ਵਿਚ ਜਨਮ ਲੈ ਲੈਣ ਨਾਲ ਵਿਅਕਤੀ ਉਸ ਜਾਤ ਕੁਲ ਵਾਲਾ ਨਹੀਂ ਬਣਦਾ ਸਗੋਂ ਚੰਗੇ ਕਰਮਾਂ ਕਰਕੇ ਰਾਖਸ਼ਸ ਵੀ ਦੇਵਤੇ ਬਣ ਸਕਦੇ ਹਨ ਅਤੇ ਭੈੜੇ ਕਰਮਾਂ ਕਾਰਨ ਦੇਵਤੇ ਹੀ ਰਾਖਸ਼ ਪੱਧਰ ਤੇ ਆ ਸਕਦੇ ਹਨ:

ਸਾਧ ਕਰਮ ਜੇ ਪੁਰਖ ਕਮਾਵੇ ॥ ਨਾਮ ਦੇਵਤਾ ਜਗਤ ਕਹਾਵੇ ॥
ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥ ਨਾਮ ਅਸੁਰ ਤਿਨ ਕੋ ਸਭ ਧਰਹੀ ॥
(ਬਚਿਤ੍ਰ ਨਾਟਕ)

ਗੁਰੂ ਅਮਰਦਾਸ ਜੀ ਨੇ ਵੀ ਜਾਤ ਨੂੰ ਵਿਅਕਤੀ ਦੀ ਪਛਾਣ ਦਾ ਚਿੰਨ੍ਹ ਨਹੀਂ ਮੰਨਿਆ ਸਗੋਂ ਰਾਗ ਆਸਾ ਵਿਚ ਉਹਨਾਂ ਸਪਸ਼ਟ ਕਿਹਾ ਹੈ: ਅਗੈ ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ ਜੇਹੇ ਕਰਮ ਕਮਾਇ ॥

ਏਸੇ ਰਾਗ ਵਿਚ ਇਕ ਹੋਰ ਸਥਾਨ ਤੇ ਗੁਰੂ ਅਮਰਦਾਸ ਜੀ ਸ਼ਬਦ ਬ੍ਰਹਮ ਦੀ ਘਟ ਘਟ ਅੰਦਰ ਜਗਦੀ ਜੋਤ ਨੂੰ ਹੀ ਚੰਗੇ ਮਾੜੇ ਹੋਣ ਦਾ ਪ੍ਰਮਾਣ ਮੰਨਦੇ ਹੋਏ ਕਹਿੰਦੇ ਹਨ:

ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥
(ਗੁ.ਗ੍ਰੰ.ਸਾ. 426)

ਗੁਰੂ ਨਾਨਕ ਦੇਵ ਜੀ ਨੇ ਸੱਚ ਅਤੇ ਸਚਿਆਰ ਉੱਤੇ ਜ਼ਿਆਦਾ ਜ਼ੋਰ ਆਪਣੀ ਬਾਣੀ ਵਿਚ ਦਿੱਤਾ ਹੈ। ਅੰਤਮ ਪਰਖ ਸੱਚ ਦੇ ਆਧਾਰ ਉੱਤੇ ਹੀ ਹੋਵੇਗੀ। ਕਿਸੇ ਜਾਤ ਜਾਂ ਵਰਣ ਦੇ ਆਧਾਰ ਉੱਤੇ ਨਹੀਂ। ਝੂਠ ਅਤੇ ਝੂਠਾ ਅਭਿਮਾਨ ਇਕ ਜ਼ਹਿਰ ਹੈ ਜਿਸਨੂੰ ਕਿਸੇ ਵੀ ਜਾਤ ਵਾਲਾ ਜੇ ਹੱਥ ਵਿਚ ਰੱਖਣ ਅਰਥਾਤ ਚੱਖਣ ਦੀ ਕੋਸ਼ਿਸ਼ ਕਰੇਗਾ ਤਾਂ ਨਿਸ਼ਚਿਤ ਹੀ ਉਸਦੀ ਦੁਰਗਤੀ ਹੋਵੇਗੀ:

ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥
ਮਹੁਰਾ ਹੋਵੈ ਹਥਿ ਮਰੀਐ ਚਖੀਐ ॥ਸਚੇ ਦੀ ਸਿਰਕਾਰ ਜੁਗੁ ਜੁਗੁ ਜਾਣੀਐ ॥
ਹੁਕਮੁ ਮੰਨੇ ਸਿਰਦਾਰ ਦਰਿ ਦੀਬਾਣੀਐ ॥ (ਗੁ.ਗ੍ਰੰ.ਸਾ. 142)

ਏਥੇ ਇਕ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਰਾਮਾਨੁਜ ਅਤੇ ਬਨਾਰਸ ਦੇ ਰਾਮਾਨੰਦ ਨੇ ਜਿਹੜੇ ਕਿ ਉੱਚੀਆਂ ਜਾਤੀਆਂ ਵਿਚੋਂ ਸਨ, ਮਨੁੱਖ ਦੀ ਸਮਾਨਤਾ ਅਤੇ ਭਾਈਚਾਰੇ ਉੱਤੇ ਜ਼ੋਰ ਨਹੀਂ ਦਿੱਤਾ? ਇਹ ਸੱਚ ਹੈ ਕਿ ਅਧਿਆਤਮਿਕ ਪੱਧਰ ਤੇ ਇਹਨਾਂ ਮਹਾਂਪੁਰਖਾਂ ਨੇ ਮਨੁੱਖਾਂ ਦੀ ਸਮਾਨਤਾ ਦਾ ਭਰਪੂਰ ਉਪਦੇਸ਼ ਦਿੱਤਾ ਪਰੰਤੂ ਗੁਰੂ ਸਾਹਿਬਾਨ ਦੀ ਮਹਾਨਤਾ ਇਸ ਗੱਲ ਵਿਚ ਹੈ ਕਿ ਉਹਨਾਂ ਨੇ ਆਪਣੇ ਹਰ ਉਪਦੇਸ਼ ਨੂੰ ਕੇਵਲ ਸਿਧਾਂਤ ਤਕ ਹੀ ਸੀਮਿਤ ਨਹੀਂ ਰੱਖਿਆ ਸਗੋਂ ਉਸ ਉਪਦੇਸ਼ ਦੀ ਸਫ਼ਲ ਅਜ਼ਮਾਇਸ਼ ਲਈ ਸੰਸਥਾਵਾਂ ਦੀ ਨੀਂਹ ਵੀ ਰੱਖੀ। ਲੰਗਰ ਇਕ ਅਜਿਹੀ ਸਿੱਖ ਸੰਸਥਾ ਹੈ ਜਿਹੜੀ ਸਮਾਜਿਕ ਜੀਵਨ ਦੇ ਅਧਿਆਤਮਕ ਸੰਦਰਭ ਵਲ ਸੰਕੇਤ ਕਰਦੀ ਹੈ ਅਤੇ ਵਿਹਾਰਕ ਜੀਵਨ ਦੀ ਸਵੈ-ਵਿਰੋਧਤਾ ਨੂੰ ਦੂਰ ਕਰਦੀ ਹੈ। ਗੁਰੂ ਨਾਨਕ ਦੇਵ ਜੀ ਅਜਿਹੀ ਅਧਿਆਤਮਿਕਤਾ ਨੂੰ ਕਿਸੇ ਗਿਣਤੀ ਵਿਚ ਨਹੀਂ ਗਿਣਦੇ ਜਿਹੜੀ ਅਧਿਆਤਮਿਕਤਾ ਆਪਣੇ ਨਾਲ ਵਸਦਿਆਂ ਲੋਕਾਂ ਪ੍ਰਤੀ ਹਰ ਪੱਧਰ ਤੇ ਸਤਿਕਾਰ ਅਤੇ ਹਮਦਰਦੀ ਪੈਦਾ ਨਹੀਂ ਕਰਦੀ। ਮਲਕ ਭਾਗੋ ਅਤੇ ਭਾਈ ਲਾਲੋ ਦੀ ਸਾਖੀ ਤੋਂ ਬਾਖ਼ੂਬੀ ਇਹ ਸਬਕ ਸਿੱਖਿਆ ਜਾ ਸਕਦਾ ਹੈ। ਮਨ ਅਤੇ ਆਤਮਾ ਦੀ ਪਵਿੱਤਰਤਾ ਦੇ ਸਾਹਮਣੇ ਜਾਤ-ਪਾਤ ਦਾ ਨਾਂ ਤੇ ਕੋਈ ਅਧਾਰ ਹੈ ਅਤੇ ਨਾ ਹੀ ਲੋੜ। ਜਾਤਪਾਤ ਦੇ ਅਭਿਮਾਨ ਨੂੰ ਤੋੜਨ ਦੀ ਪ੍ਰੇਰਨਾ ਦੇਣ ਵਾਲੀ ਘਟਨਾ ਖਾਲਸੇ ਦੀ ਸਿਰਜਣਾ ਦੀ ਘਟਨਾ ਵੀ ਹੈ, ਜਿਸ ਵਿਚ ਤਿਆਗ, ਨਿਰਭੈਤਾ ਅਤੇ ਪਵਿੱਤਰਤਾ ਦਾ ਸਤਿਕਾਰ ਕੀਤਾ ਗਿਆ ਹੈ; ਇਹ ਨਹੀਂ

ਵੇਖਿਆ ਗਿਆ ਕਿ ਕੋਈ ਨਾਈ ਹੈ, ਜੱਟ ਹੈ ਜਾਂ ਖੱਤਰੀ। ਇਹ ਵੀ ਨਹੀਂ ਦੇਖਿਆ ਗਿਆ ਕਿ ਕੋਈ ਦਿੱਲੀ ਦਾ ਹੈ, ਲਾਹੌਰ ਦਾ ਹੈ, ਬਿਦਰ ਦਾ ਹੈ ਜਾਂ ਫਿਰ ਜਗਨਨਾਥ ਪੁਰੀ ਦਾ। ਗੁਰੂ ਸਾਹਿਬਾਨ ਨੇ ਹਰ ਕਦਮ ਤੇ ਸੱਚ ਦੀ ਜਗਦੀ ਜੋਤ ਦਾ ਸਤਿਕਾਰ ਕਰਨਾ ਸਿਖਾਇਆ ਹੈ ਅਤੇ ਏਸੇ ਲਈ ਬਿਨਾਂ ਕਿਸੇ ਹੀਨ ਭਾਵਨਾ ਦੇ ਗੁਰੂ ਨਾਨਕ ਦੇਵ ਜੀ ਲਲਕਾਰ ਕੇ ਕਹਿ ਸਕੇ ਸਨ:

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨਕੇ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥ (ਗੁ.ਗ੍ਰੰ.ਸਾ.15)

ਅਜਿਹੇ ਬੋਲ ਅਤੇ ਚਿੰਤਨ ਹੀ ਵਿਅਕਤੀ ਦੇ ਅੰਦਰੋਂ ਆਪਣੇ ਸਮਾਜ ਤੋਂ ਸ਼ੁਰੂ ਕਰਕੇ ਲੋਕਾਈ ਤਕ ਦੀ ਸੇਵਾ ਲਈ ਉਸਨੂੰ ਤਿਆਰ ਕਰਦੇ ਹਨ।

**ਸੇਵਾ**

ਮਨੁੱਖ ਕੁਦਰਤ ਨਾਲ, ਆਪਣੇ ਚੁਗਿਰਦੇ ਨਾਲ ਅਤੇ ਆਪਣੇ ਨਾਲ ਵਸਣ ਵਾਲੇ ਜੀਵ-ਜੰਤੂਆਂ ਨਾਲ ਜੂਝਦਾ ਘੁਲਦਾ ਅੱਜ ਇਸ ਹਾਲਤ ਵਿਚ ਪੁੱਜ ਚੁਕਾ ਹੈ ਕਿ ਸਾਰੀ ਧਰਤੀ ਤੇ ਉਸਦੀ ਸਿਕਦਾਰੀ ਹੈ ਅਤੇ ਬਾਕੀ ਸਾਰੀਆਂ ਜੂਨਾਂ ਉਸਦੀਆਂ ਪਾਣੀਹਾਰ ਹਨ। ਪਰ ਕੀ ਵਿਕਾਸ ਦੇ ਏਨੇ ਉੱਚੇ ਸਿਖਰ ਤੇ ਪੁਜ ਕੇ ਮਨੁੱਖ ਸ਼ਾਂਤੀ ਦਾ ਅਨੁਭਵ ਕਰ ਰਿਹਾ ਹੈ? ਨਹੀਂ ਮਨੁੱਖ ਸ਼ਾਂਤ ਨਹੀਂ ਹੈ, ਸੰਤੁਸ਼ਟ ਨਹੀਂ ਹੈ। ਸੰਤੁਸ਼ਟ ਅਤੇ ਸ਼ਾਂਤ ਹੋ ਜਾਣ ਦਾ ਅਰਥ ਮੁਰਦਿਆਂ ਵਾਲੀ ਸ਼ਾਂਤੀ ਜਾਂ ਨਿਕੰਮਾਪਨ ਨਹੀਂ ਹੈ ਸਗੋਂ ਵਿਕਾਸ ਭਰਪੂਰਤਾ ਦੇ ਨਾਲ-ਨਾਲ ਆਪਣੇ ਸਹਿਜੀਵੀਆਂ ਪ੍ਰਤੀ ਪ੍ਰੇਮ ਭਰੱਪਣ ਦੀ ਭਾਵਨਾ ਦੀ ਅਨੁਭੂਤੀ ਅਤੇ ਉਸ ਦਿੱਬ ਸ਼ਕਤੀ ਪ੍ਰਤੀ ਧੰਨਵਾਦੀ ਹੋਣ ਦੀ ਭਾਵਨਾ ਹੈ ਜਿਸ ਸ਼ਕਤੀ ਨੇ ਮਨੁੱਖ ਨੂੰ ਇੰਨੀ ਸਮਰੱਥਾ ਦਿੱਤੀ ਹੈ। ਇਹ ਪਰਤੱਖ ਨਜ਼ਰ ਆ ਰਿਹਾ ਹੈ ਕਿ ਪਦਾਰਥਕ ਉਨਤੀ ਨੇ ਸੁਖ ਆਰਾਮ ਤਾਂ ਬਹੁਤ ਦਿੱਤੇ ਹਨ ਪਰ ਨਾਲ ਹੀ ਨਾਲ ਇਸ ਉੱਨਤੀ ਨੇ ਮਨੁੱਖ ਕੋਲੋਂ ਉਸਦਾ ਇਖਲਾਕ, ਸਹਿਨਸ਼ੀਲਤਾ ਅਤੇ ਪਿਆਰ ਭਾਵਨਾ ਖੋਹ ਲਈ ਹੈ। ਹਉਮੈ ਅਧੀਨ ਬੇਗਾਨੇਪਨ ਦੀ ਭਾਵਨਾ ਪ੍ਰਬਲ ਹੋਈ ਹੈ ਅਤੇ ਸਾਰਿਆਂ ਨੂੰ ਆਪਣੇ ਵਰਗਾ ਸਮਝਣਾ ਅਤੇ ਸਾਰਿਆਂ ਵਿਚ ਪਰਮਾਤਮਾ ਦੀ ਇਕ ਜੋਤ ਨੂੰ ਵੇਖਣ ਦੀ ਲਾਲਸਾ ਮਨੁੱਖ ਨੇ ਖਤਮ ਕਰ ਲਈ ਹੈ। ਗੁਰੂ ਅਰਜਨ ਦੇਵ ਜੀ ਦਸਦੇ ਹਨ:

ਜਬ ਇਹੁ ਮਨ ਮਹਿ ਕਰਤ ਗੁਮਾਨਾ ॥ ਤਬ ਇਹੁ ਬਾਵਰੁ ਫਿਰਤ ਬਿਗਾਨਾ ॥
ਜਬ ਇਹੁ ਹੂਆ ਸਗਲ ਕੀ ਰੀਨਾ ॥ ਤਾ ਤੇ ਰਮਈਆ ਘਟਿ ਘਟਿ ਚੀਨਾ ॥
(ਗੁ.ਗ੍ਰੰ.ਸਾ. 235)

ਅਜਿਹੇ ਗੁਮਾਨਕਾਰੀ ਵਿਅਕਤੀਆਂ ਨੂੰ ਕਬੀਰ ਜੀ ਵੀ ਚੇਤਾਵਨੀ ਦੇਂਦੇ ਹਨ:

ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
ਅਜਹੁ ਸੁ ਨਾਉ ਸਮੁਦ੍ਰ ਮਹਿ ਕਿਆ ਜਾਨਉ ਕਿਆ ਹੋਇ ॥
(ਗੁ.ਗ੍ਰੰ. ਸਾ. 1366)

ਹਉਮੈ ਅਤੇ ਕੁਰਬਾਨੀ ਦੋਵੇਂ ਹੀ ਅਜਿਹੇ ਜਜ਼ਬੇ ਹਨ ਜਿਹੜੇ ਮਨੁੱਖ ਦੇ ਧੁਰ ਅੰਦਰ ਤਕ ਬਿਰਾਜਮਾਨ ਹਨ। ਹਉਮੈ ਤੋਂ ਜਿਥੇ ਖੁਦੀ ਬਖੀਲੀ, ਤਕੱਬਰੀ, ਈਰਖਾ, ਘਿਰਨਾ ਆਦਿ ਭਾਵਨਾਵਾਂ ਪੈਦੀਆਂ ਹੁੰਦੀਆਂ ਹਨ, ਉਥੇ ਕੁਰਬਾਨੀ ਤੋਂ ਨਿਮਰਤਾ, ਹਲੀਮੀ ਅਤੇ ਸੇਵਾ ਆਦਿਕ ਭਾਵਨਾਵਾਂ ਦਾ ਵਿਕਾਸ ਹੁੰਦਾ ਹੈ। ਹਉਮੈ ਵਿਅਕਤੀ ਦੀ ਸ਼ਖਸੀਅਤ ਨੂੰ ਸਵੈ-ਕੇਂਦਰਿਤ ਕਰਦੀ ਹੈ, ਕੇਵਲ ਆਪਣਾ ਆਪ ਹੀ ਵੇਖਣ ਨੂੰ ਪ੍ਰੇਰਦੀ ਹੈ ਪਰ ਨਿਮਰਤਾ ਸੇਵਾ ਆਦਿਕ ਭਾਵਨਾਵਾਂ ਆਪਣੇ ਕਲਾਵੇ ਵਿਚ ਸਾਰੀ ਲੋਕਾਈ ਨੂੰ ਲੈ ਲੈਣ ਦਾ ਉਪਰਾਲਾ ਕਰਦੀਆਂ ਹਨ ਅਤੇ ਮਨੁੱਖ ਦੇ ਇਸ ਵਿਸ਼ਵਾਸ ਨੂੰ ਹੋਰ ਪੱਕਿਆਂ ਕਰਦੀਆਂ ਹਨ ਕਿ ਉਸ ਨੇ ਸੰਸਾਰ ਦਾ ਹੋ ਕੇ ਜੀਣਾ ਹੈ; ਸੰਸਾਰ ਨੂੰ ਲੁੱਟ ਖਸੁੱਟ ਦਾ ਨਿਸ਼ਾਨਾ ਬਣਾ ਕੇ ਨਹੀਂ ਵਿਚਰਨਾ ਹੈ।

ਇਹ ਠੀਕ ਹੈ ਕਿ ਮਨੁੱਖ ਜਦੋਂ ਨਹੁੰਦਰਾਂ ਅਤੇ ਪੰਜਿਆਂ ਦਾ ਇਸਤੇਮਾਲ ਜਾਣਦਾ ਸੀ, ਉਹ ਕਿਸੇ ਵੀ ਕੰਮ ਲਈ ਕਿਸੇ ਵੀ ਹੋਰ ਦੀ ਮਦਦ ਨਹੀਂ ਲੈਂਦਾ ਸੀ ਅਤੇ ਉਸਦਾ ਆਪਣਾ ਪੇਟ ਹੀ ਉਸ ਲਈ ਸਾਰਾ ਸੰਸਾਰ ਹੁੰਦਾ ਸੀ। ਪਰ ਸਮੇਂ ਦੇ ਗੇੜ ਚੱਕਰ ਦੇ ਨਾਲ ਮਨੁੱਖ ਨੂੰ ਸਮੂਹਿਕ ਮਦਦ ਦੀ ਲੋੜ ਦਾ ਅਹਿਸਾਸ ਹੋਇਆ ਅਤੇ ਪਰਸਪਰ ਭਾਈਚਾਰੇ ਦੀ ਭਾਵਨਾ ਅਤੇ ਇਕ ਦੂਜੇ ਦੀ ਦੇਖਭਾਲ ਨੇ ਉਸਨੂੰ ਕਈ ਸਮੱਸਿਆਵਾਂ ਤੋਂ ਮੁਕਤ ਕਰ ਦਿੱਤਾ ਹੈ। ਪਰਸਪਰ ਕੰਮ ਆਉਣ ਦੀ ਭਾਵਨਾ ਜਿਥੇ ਮੁੱਢਲੇ ਸਮਿਆਂ ਵਿਚ ਇਕ ਦੂਜੇ ਪ੍ਰਤੀ ਸੁਆਰਥ ਭਾਵਨਾ ਤੋਂ ਪ੍ਰੇਰਿਤ ਰਹੀ ਹੋਵੇਗੀ, ਉਥੇ ਨਾਲ ਹੀ ਨਾਲ ਮਨੁੱਖ ਦੇ ਤਿਆਗ ਅਥਵਾ ਕੁਰਬਾਨੀ ਦੇ ਜਜ਼ਬੇ ਨੇ ਉਸਨੂੰ ਬਿਨਾਂ ਕਿਸੇ ਆਸ ਦੇ ਦੂਜਿਆਂ ਦੇ ਕੰਮ ਆਉਣ ਲਈ ਵੀ ਪ੍ਰੇਰਿਆ ਹੈ। ਕਿਸੇ ਦੇ ਕੰਮ ਆਉਣ ਦੀ ਭਾਵਨਾ ਨੂੰ ਧਾਰਮਿਕ ਸ਼ਬਦਾਵਲੀ ਵਿਚ ਸੇਵਾ ਦੇ ਨਾਂ ਨਾਲ ਜਾਣਿਆ ਜਾਂਦਾ ਹੈ।ਸਾਂਝੇ ਕੰਮਾਂ ਵਿਚ ਸ਼ਰਧਾਪੂਰਨ ਹੋ ਕੇ ਕੰਮ ਕਰਨ ਨੂੰ ਸੇਵਾ ਕਰਨਾ ਕਹਿੰਦੇ ਹਨ ਅਤੇ ਅਜਿਹੀ ਸੇਵਾ ਦਰਅਸਲ ਇਸ ਵਿਚਲੀ ਸ਼ਰਧਾ ਭਾਵਨਾ ਦੇ ਕਾਰਨ ਪਰਮਾਤਮਾ ਦੀ ਸੇਵਾ ਦੇ ਰੂਪ ਵਿਚ ਜਾਂਣੀ ਜਾਂਦੀ ਹੈ। ਸਿੱਖ ਧਰਮ ਵਿਚ ਸੇਵਾ ਪਰਮਾਤਮਾ ਨੂੰ ਅਨੁਭਵ ਕਰਨ ਲਈ ਇਕ ਸ਼ਕਤੀਸ਼ਾਲੀ ਭਗਤੀ ਹੈ:

ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥ (ਗੁ.ਗ੍ਰੰ.ਸਾ. 26)

ਗੁਰੂ ਅਰਜਨ ਦੇਵ ਜੀ ਵੀ ਸੇਵਾ ਭਗਤੀ ਦੇ ਸਮਾਜਿਕ ਅਤੇ ਅਧਿਆਤਮਿਕ ਮਹੱਤਵ ਵੱਲ ਸੰਕੇਤ ਕਰਦੇ ਹੋਏ ਕਹਿੰਦੇ ਹਨ ਕਿ ਸੇਵਾ ਮਨੁੱਖ ਨੂੰ ਅਜਿਹੀ ਸ਼ਕਤੀਸ਼ਾਲੀ ਮਿੱਟੀ ਵਿਚ ਤਬਦੀਲ ਕਰ ਦਿੰਦੀ ਹੈ ਕਿ ਉਹ ਦੂਜਿਆਂ ਦੇ ਪੈਰਾਂ ਦੇ ਥੱਲੇ ਹੁੰਦੇ ਹੋਏ ਵੀ ਸਾਰਿਆਂ ਤੋਂ ਉੱਚੀ ਗਿਣੀ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਆਪਣੇ ਸਿੱਖਾਂ ਤੋਂ ਆਸ ਕਰਦੇ ਹਨ:

ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ ॥
ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ ॥

(ਗੁ.ਗ੍ਰੰ.ਸਾ. 883)

ਹਰ ਧਰਮ ਨੇ ਆਪਣੇ ਕੁਝ ਨਾ ਕੁਝ ਆਦਰਸ਼ ਮਿੱਥੇ ਹੋਏ ਹੁੰਦੇ ਹਨ ਅਤੇ ਨਾਲ ਹੀ ਨਾਲ ਹਰ ਧਰਮ ਨੇ ਉਹਨਾਂ ਆਦਰਸ਼ਾਂ ਦੀ ਪ੍ਰਾਪਤੀ ਲਈ ਕੁਝ ਜੁਗਤਾਂ ਵੀ ਮਨੁੱਖ ਨੂੰ ਸਮਝਾਈਆਂ ਹੁੰਦੀਆਂ ਹਨ। ਇਹਨਾਂ ਜੁਗਤਾਂ ਦੇ ਬਾਹਰੀ ਰੂਪ ਵਿਚ ਸਮੇਂ ਸਥਾਨ ਦੇ ਹਿਸਾਬ ਨਾਲ ਭਾਵੇਂ ਥੋੜ੍ਹਾ ਬਹੁਤ ਫਰਕ ਆਉਂਦਾਂ ਰਹਿੰਦਾ ਹੈ ਪਰ ਮੂਲ ਰੂਪ ਵਿਚ ਭਾਵਨਾ ਉਹੋ ਹੀ ਰਹਿੰਦੀ ਹੈ। ਜਿਨ੍ਹਾਂ ਧਰਮਾਂ ਵਿਚ ਵਰਣ ਵਿਵਸਥਾ ਅਤੇ ਜਾਤ-ਪਾਤ ਦੀ ਵੰਡ ਵੰਡਾਈ ਕੀਤੀ ਹੋਈ ਹੈ, ਉਹਨਾਂ ਵਿਚ ਕੁਝ ਖਾਸ ਸ਼੍ਰੇਣੀ ਦੇ ਲੋਕਾਂ ਕੋਲੋਂ ਵਗਾਰ ਰੂਪ ਵਿਚ ਕੰਮ ਲਿਆ ਜਾਂਦਾ ਹੈ ਅਤੇ ਇਸ ਵਗਾਰ ਨੂੰ ਧਾਰਮਿਕ ਸ਼ਬਦਾਵਲੀ ਵਿਚ ਦੱਸਣ ਲਈ ਸੇਵਾ ਦਾ ਨਾਂ ਦਿੱਤਾ ਜਾਂਦਾ ਹੈ। ਦਰਅਸਲ ਇਸ ਤਰ੍ਹਾਂ ਊਚ-ਨੀਚ ਦੀ ਭਾਵਨਾ ਨੂੰ ਹੋਰ ਮਜ਼ਬੂਤ ਕੀਤਾ ਜਾਂਦਾ ਹੈ। ਪਰ ਬਾਕੀ ਦੇ ਬਹੁਤੇ ਧਰਮਾਂ ਵਿਚ ਸੇਵਾ ਦਾ ਅਰਥ ਮਨੁੱਖਤਾ ਮਾਤਰ ਅਤੇ ਖਾਸ ਤੌਰ ਤੇ ਦੱਬੇ ਕੁਚਲੇ ਵਰਗਾਂ ਦੇ ਭਲੇ ਹਿਤ ਕੰਮ ਕਰਨ ਨੂੰ ਸੇਵਾ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਯਹੂਦੀ ਈਸਾਈ ਅਤੇ ਇਸਲਾਮ ਧਰਮਾਂ ਵਿਚ ਖਿਦਮਤ ਦੇ ਵਿਚਾਰ ਨੂੰ ਪਰਮਾਤਮਾ ਪ੍ਰਤੀ ਅਤੇ ਮਨੁੱਖਤਾ ਪ੍ਰਤੀ ਖਿਦਮਤ ਦੇ ਭਾਵ ਨਾਲ ਜੋੜ ਕੇ ਸਮਝਿਆ ਗਿਆ ਹੈ। ਈਸਾਈ ਧਰਮ ਵਿਚ ਪ੍ਰੇਮ ਦੇ ਸੰਕਲਪ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਗਈ ਹੈ ਕਿ ਉਸ ਵਿਚ ਸੇਵਾ ਦੀ ਭਾਵਨਾ ਵੀ ਨਾਲ ਹੀ ਆ ਜਾਂਦੀ ਹੈ। ਓਲਡ ਟੈਸਟਾਮੈਂਟ ਵਿਚ ਕਿਹਾ ਗਿਆ ਹੈ– You shall love your neighbours as your self– ਅਰਥਾਤ ਤੁਸੀਂ ਆਪਣੇ ਗੁਆਂਢੀਆਂ ਨੂੰ ਉਸੇ ਤਰ੍ਹਾਂ ਹੀ ਪਿਆਰ ਕਰੋਗੇ ਜਿਵੇਂ ਕਿ ਤੁਸੀਂ ਆਪਣੇ ਆਪ ਨੂੰ ਕਰਦੇ ਹੋ। ਬਾਈਬਲ ਵਿਚ ਈਸਾ ਮਸੀਹ ਦਾ ਕਹਿਣਾ ਕਿ ਤੁਹਾਡੇ ਵਿਚੋਂ ਜਿਹੜਾ ਸਭ ਤੋਂ ਮਹਾਨ ਹੈ, ਉਹੋ ਤੁਹਾਡਾ ਸੇਵਕ ਹੋਵੇਗਾ ਇਸ ਤੱਥ ਦਾ ਪ੍ਰਮਾਣ ਬਣ ਜਾਂਦਾ ਹੈ ਜਦੋਂ ਅਸੀਂ ਈਸਾ ਮਸੀਹ ਨੂੰ ਆਪਣੇ ਚੇਲਿਆਂ ਦੇ ਪੈਰ ਧੋਂਦਿਆ ਵੇਖਦੇ ਹਾਂ। ਭਾਰਤਵਰਸ਼ ਵਿਚ ਵਰਣ ਵੰਡ ਦੇ ਵਿਰੋਧ ਵਿਚ ਅਤੇ ਸਾਰਿਆਂ ਪ੍ਰਤੀ ਦਇਆ ਭਾਵ ਦੇ ਹੱਕ ਵਿਚ ਮਹਾਤਮਾ ਬੁੱਧ ਨੇ ਆਵਾਜ਼ ਉਠਾਈ ਪਰ

ਸੰਸਾਰ ਦੀ ਨਾਸ਼ਮਾਨਤਾ ਦਾ ਭਾਵ ਇਸ ਧਰਮ ਵਿਚ ਇੰਨਾ ਭਾਰੂ ਹੋ ਗਿਆ ਕਿ ਇਸ ਧਰਮ ਦੀਆਂ ਤਮਾਮ ਨੈਤਿਕ ਕਦਰਾਂ ਕੀਮਤਾਂ ਉੱਤੇ ਕਰਮਕਾਂਡ ਮੁੜ ਹਾਵੀ ਹੋ ਗਿਆ। ਸੇਵਾ ਅਤੇ ਤਿਆਗ ਮਨਾਂ, ਵਿਚਾਰਾਂ, ਵਿਚ ਸਿਮਟ ਕੇ ਰਹਿ ਗਈ।

ਗੁਰਬਾਣੀ ਵਿਚ ਸੇਵਾ ਭਾਵਨਾ ਅਤੇ ਹਉਮੈ ਭਾਵਨਾ ਦੋ ਅਜਿਹੇ ਵਿਰੋਧੀ ਸਿਧਾਂਤਾਂ ਦੇ ਰੂਪ ਵਿਚ ਪੇਸ਼ ਹੋਏ ਹਨ ਕਿ ਇਕ ਦੇ ਨਾਲ ਹੋਣ ਨਾਲ ਦੂਜਾ ਨਿਰਾਰਥਕ ਅਤੇ ਪਾਖੰਡ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਸਾਹਿਬ ਵਿਚ ਆਖਦੇ ਹਨ:

ਅਨਿਕ ਭਾਂਤਿ ਕਰਿ ਸੇਵਾ ਕਰੀਐ ॥ ਜੀਉ ਪ੍ਰਾਨ ਧਨੁ ਆਗੈ ਧਰੀਐ ॥
ਪਾਨੀ ਪਖਾ ਕਰਉ ਤਜਿ ਅਭਿਮਾਨ ॥ ਅਨਿਕ ਬਾਰ ਜਾਈਐ ਕੁਰਬਾਨ ॥

(ਗੁ.ਗ੍ਰੰ.ਸਾ. 391)

ਜਦੋਂ ਤਕ ਸੇਵਾ ਨੂੰ ਹਰਿ ਕੀ ਸੇਵਾ ਨਹੀਂ ਮੰਨਿਆ ਜਾਂਦਾ ਉਦੋਂ ਤਕ ਇਹ ਭਗਤੀ ਨਹੀਂ ਬਣਦੀ ਅਤੇ ਇਸ ਲੋਕ ਵਿਚ ਅਤੇ ਪਰਲੋਕ ਵਿਚ ਕੋਈ ਵੀ ਪ੍ਰਾਪਤੀ ਅਸੰਭਵ ਹੈ:

ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁਦੇਵ ॥
ਕਹੁ ਕਬੀਰ ਛੂਟਨ ਨਹੀਂ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥

(ਗੁ.ਗ੍ਰੰ. ਸਾ. 336)

ਗੁਰੂ ਰਾਮਦਾਸ ਜੀ ਹਉਮੈ ਭਰਪੂਰ ਸੇਵਾ ਦੀ ਨਿਸਫਲਤਾ ਬਾਰੇ ਦੱਸਦੇ ਹੋਏ ਕਹਿੰਦੇ ਹਨ ਕਿ ਪ੍ਰਭੂ ਨੂੰ ਭਾਉਣ ਵਾਲੀ ਸੇਵਾ ਹੀ ਸੇਵਾ ਹੈ ਅਤੇ ਅਜਿਹੀ ਸੇਵਾ ਕੋਈ ਖਿਲਵਾੜ ਨਹੀਂ ਬੜੀ ਕਰੜੀ ਤਪੱਸਿਆ ਹੈ, ਭਗਤੀ ਹੈ, ਸਾਧਨਾ ਹੈ:

ਵਿਚਿ ਹਉਮੈ ਸੇਵਾ ਥਾਇ ਨ ਪਾਏ। ਜਨਮਿ ਮਰੈ ਫਿਰਿ ਆਵੈ ਜਾਏ ॥
ਸੋ ਤਪੁ ਪੂਰਾ ਸਾਈ ਸੇਵਾ ਹਰਿ ਮੇਰੇ ਮਨਿ ਭਾਣੀ ਹੇ ॥

(ਗੁ.ਗ੍ਰੰ.ਸਾ. 1071)

ਗੁਰਬਾਣੀ ਵਿਚ ਸੇਵਾ ਭਾਵਨਾ ਦਾ ਜ਼ਿਕਰ ਜਿਥੇ ਇਕ ਨੇਮਬੱਧ ਸੰਜਮ ਪੂਰਨ ਜੀਵਨ ਜੁਗਤਿ ਨੂੰ ਅਪਨਾਉਣ ਦੀ ਗੱਲ ਕਰਦਾ ਹੈ, ਉਥੇ ਸਦ ਚੇਤਨਾ ਦੀ ਸਥਿਤੀ ਨੂੰ ਵੀ ਧਾਰਮਿਕ ਗੁਰਮੁਖ ਵਿਅਕਤੀ ਦੇ ਜੀਵਨ ਦਾ ਅੰਗ ਮੰਨਦਾ ਹੈ। ਗੁਰੂ ਅਮਰਦਾਸ ਇਸ ਤੱਥ ਨੂੰ ਸਮਝਾਉਂਦੇ ਹੋਏ ਫੁਰਮਾਉਂਦੇ ਹਨ ਕਿ ਜਿਵੇਂ ਹਾਥੀ ਦੇ ਸਿਰ ਤੇ ਲੋਹੇ ਦੇ ਕੁੰਡੇ ਦਾ ਇਸ਼ਾਰਾ ਹਾਥੀ ਸਮਝਦਾ, ਮੰਨਦਾ ਹੈ ਅਤੇ ਅਹਿਰਨ ਲੋਹੇ ਨੂੰ ਲਾਭਦਾਇਕ ਬਣਾਉਣ ਲਈ ਉਸ ਨੂੰ ਆਪਣੇ ਸਿਰ ਤੇ ਰਖਾ ਕੇ ਚੋਟਾਂ ਖਾਣ ਲਈ ਤਿਆਰ ਰਹਿੰਦੀ ਹੈ; ਏਸੇ ਤਰ੍ਹਾਂ ਤਨ ਮਨ ਨੂੰ ਪੂਰਨ ਰੂਪ ਵਿਚ ਅਰਪਣ ਕਰਕੇ ਪੂਰੀ ਚੇਤਨਾ ਨਾਲ ਨਾ ਕਿ ਅੰਧ ਵਿਸ਼ਵਾਸੀ ਤਰੀਕੇ ਨਾਲ ਸੇਵਾ ਕਰਨੀ ਬਣਦੀ ਹੈ। ਅਜਿਹੀ ਸੇਵਾ ਵਿਅਕਤੀ ਵਿਚੋਂ

ਹਉਮੈ ਨਿਵਾਰ ਕੇ ਉਸਨੂੰ ਗੁਰਮੁਖ ਭਗਤ ਵੀ ਬਣਾਉਂਦੀ ਹੈ ਅਤੇ ਇਸ ਤਰ੍ਹਾਂ ਸ੍ਰਿਸ਼ਟੀ ਦਾ ਰਾਜ ਭਾਗ ਵੀ ਉਸਦੇ ਕੋਲ ਆ ਜਾਂਦਾ ਹੈ:

ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥
ਤਨੁ ਮਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥

(ਗੁ.ਗ੍ਰੰ. ਸਾ. 647–48)

ਗੁਰਬਾਣੀ ਵਿਚ ਹਉਮੈ ਦੇ ਕਈ ਰੂਪਾਂ ਦਾ ਵਰਨਨ ਹੋਇਆ ਹੈ। ਵਿਕਾਰਾਂ ਦੀ ਫੌਜ ਵਿਚੋਂ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਜਾਂ ਹਉਮੈ ਨੂੰ ਪੰਜ ਮਹਾਂਬਲੀ ਮੰਨਿਆ ਗਿਆ ਹੈ। ਧਿਆਨ ਨਾਲ ਘੋਖਣ ਉਪਰੰਤ ਅਸੀਂ ਇਹ ਵੇਖ ਸਕਦੇ ਹਾਂ ਕਿ ਇਹਨਾਂ ਪੰਜਾਂ ਵਿਚੋਂ ਵੀ ਕਾਮ, ਕ੍ਰੋਧ ਲੋਭ ਅਤੇ ਮੋਹ ਸ਼ਾਇਦ ਕਿਸੇ ਨਾ ਕਿਸੇ ਰੂਪ ਵਿਚ ਵਿਅਕਤੀ ਦੇ ਵਿਕਾਸ ਵਿਚ ਕੁਝ ਨਾ ਕੁਝ ਸਹਾਇਤਾ ਕਰ ਸਕਦੇ ਹੋਣ ਪਰ ਇਹ ਨਿਸਚਿਤ ਹੈ ਕਿ ਹੰਕਾਰ ਕਿਸੇ ਵੀ ਰੂਪ ਵਿਚ ਹੋਵੇ; ਚੰਗੇ ਕੰਮ ਦਾ ਹੋਵੇ ਭਾਵੇਂ ਮੰਦੇ ਦਾ ਹੰਕਾਰ ਹੋਵੇ, ਹਰ ਤਰ੍ਹਾਂ ਵਿਅਕਤੀ ਨੂੰ ਖੋਖਲਾ ਬਣਾ ਕੇ ਨੀਵੀਂ ਪੱਧਰ ਤੇ ਹੀ ਲਿਆ ਸੁੱਟਦਾ ਹੈ। ਏਸੇ ਲਈ ਹਉਮੈ ਨੂੰ ਗੁਰਬਾਣੀ ਨੇ ਦੀਰਘ ਰੋਗ ਆਖਿਆ ਹੈ ਅਤੇ ਇਸ ਤੋਂ ਬਚਣ ਦੀ ਸਲਾਹ ਦਿੱਤੀ ਹੈ। ਅੱਜ ਧਾਰਮਿਕ ਹਉਮੈ ਨੇ ਅਖੌਤੀ ਧਾਰਮਿਕ ਵਿਅਕਤੀਆਂ ਨੂੰ ਵੀ ਅਜਿਹੀਆਂ ਲੁਟੇਰਾ ਜੁੰਡਲੀਆਂ ਵਿਚ ਤਬਦੀਲ ਕਰ ਦਿੱਤਾ ਹੈ ਕਿ ਅਜਿਹੇ ਵਿਅਕਤੀਆਂ ਸੰਬੰਧੀ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰੇ ਵਾਕ ਇੰਨ–ਬਿੰਨ ਸਹੀ ਸਾਬਤ ਹੁੰਦੇ ਹਨ:

ਪਾਪ ਕਰਹੁ ਪਰਮਾਰਥ ਕੇ ਤਿੰਨ ਪਾਪਨ ਤੇ ਅਤਿ ਪਾਪ ਲਜਾਹੀ ॥

(ਬਚਿਤ੍ਰ ਨਾਟਕ)

ਰਾਜਨੈਤਿਕ ਹਉਮੈ ਧਾਰਮਿਕ ਹਉਮੈ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ। ਸਰੀਰਕ ਬਲ ਘਟ ਜਾਣ ਨਾਲ ਬੇਸ਼ਕ ਜਿਸਮਾਨੀ ਖਾਹਸ਼ਾਂ ਤਾਂ ਘੱਟ ਜਾਂਦੀਆਂ ਹੋਣ ਪਰ ਰਾਜਨੀਤਿਕ ਹਵਸ, ਹਰ ਕੰਮ ਦਾ ਧੁਰਾ ਖੁਦ ਬਣੇ ਰਹਿਣ ਦੀ ਖਿੱਚ ਤੋਂ ਲਾਂਭੇ ਨਹੀਂ ਹੋਣ ਦਿੰਦੀ। ਨਿੱਜੀ ਹਿਤਾਂ ਨੂੰ ਛੱਡਣਾ ਸੰਭਵ ਪ੍ਰਤੀਤ ਨਹੀਂ ਹੁੰਦਾ ਅਤੇ ਹੋਰ ਹੋਰ ਦੀ ਦੌੜ ਵਿਚ ਵਿਅਕਤੀ ਦਿਨ ਪ੍ਰਤੀ ਦਿਨ ਅੰਦਰੋਂ ਟੁੱਟਦਾ ਚਲਿਆ ਜਾਂਦਾ ਹੈ। ਸੇਵਾ ਵਿਚ ਲੱਗਾ ਵਿਅਕਤੀ ਸੰਤੋਖੀ ਵਿਅਕਤੀ ਹੋ ਸਕਦਾ ਹੈ ਅਤੇ ਸੱਚ ਨੂੰ ਆਚਰਨ ਵਿਚ ਉਤਾਰਨ ਵਾਲੇ ਗੁਣਾਂ ਅਤੇ ਲੱਛਣਾਂ ਦਾ ਜ਼ਿਕਰ ਆਸਾ ਦੀ ਵਾਰ ਵਿਚ ਕੀਤਾ ਗਿਆ ਹੈ:

ਸੇਵ ਕੀਤੀ ਸੰਤੋਖੀਂਈ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੇ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥ (ਗੁ.ਗ੍ਰੰ.ਸਾ. 466)

ਅਜਿਹਾ ਸੰਤੋਖੀ ਵਿਅਕਤੀ ਕਿਉਂਕਿ ਸਾਰੀਆਂ ਦੁਬਿਧਾਵਾਂ, ਗਿਣਤੀਆਂ ਮਿਣਤੀਆਂ ਤੋਂ ਉਪਰ ਉਠੱ ਚੁੱਕਿਆ ਹੁੰਦਾ ਹੈ, ਉਸਦੀ ਸੇਵਾ ਭਗਤੀ ਮਨੁੱਖਤਾ ਰਾਹੀਂ ਪਰਮਾਤਮਾ ਦੀ ਸੇਵਾ ਹੁੰਦੀ ਹੈ; ਇਸ ਲਈ ਉਹ ਸਾਰੇ ਕਿਸਮ ਦੇ ਡਰਾਂ ਤੋਂ ਮੁਕਤ ਹੁੰਦਾ ਹੈ;

ਸਗਲ ਅਸਥਾਨ ਭੈਭੀਤ ਚੀਨ ॥ ਰਾਮ ਸੇਵਕ ਭੈ ਰਹਤ ਕੀਨ ॥

ਸੇਵਾ ਕਰਮ ਵਿਚ ਲੀਨ ਅਜਿਹੇ ਵਿਅਕਤੀ ਦਾ ਮੁਖੀ ਆਧਾਰ ਸ਼ਬਦ ਗੁਰੂ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਦੀ 'ਪਟੀ' ਨਾਲ ਸੰਬੰਧਤ ਬਾਣੀ ਵਿਚ ਗੁਰੂ ਨਾਨਕ ਦੇਵ ਜੀ ਸ਼ਬਦ-ਗੁਰੂ ਸਿਧਾਂਤ ਨੂੰ ਸਿੱਖ ਜੀਵਨ ਲਈ ਵਿਸ਼ੇਸ਼ ਮਹੱਤਵਪੂਰਨ ਮੰਨਦੇ ਹੋਏ ਕਹਿੰਦੇ ਹਨ:

ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥
ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ ॥

(ਗੁ.ਗ੍ਰੰ.ਸਾ.432)

ਗੁਰੂ ਅਮਰਦਾਸ ਜੀ ਇਸੇ ਸਿਧਾਂਤ ਦੀ ਪੁਸ਼ਟੀ ਕਰਦੇ ਹੋਏ ਦੱਸਦੇ ਹਨ ਕਿ ਸੇਵਾ ਕਰਮ ਵਿਚ ਲੀਨ ਉਹੀ ਵਿਅਕਤੀ ਹੋ ਸਕਦਾ ਹੈ ਜਿਹੜਾ ਸਿਰ ਨੂੰ ਚੜੀ ਹਉਮੈ ਨੂੰ ਉਤਾਰ ਕੇ ਪਰ੍ਹਾਂ ਸੁੱਟੇ ਅਤੇ ਸੱਚੇ ਗੁਰੂ ਦੇ ਭਾਣੇ ਅੰਦਰ ਕੇਵਲ ਸ਼ਬਦ ਨੂੰ ਹੀ ਹਿਰਦੇ ਵਿਚ ਵਸਾ ਕੇ ਉਸ ਉੱਤੇ ਅਮਲ ਕਰੇ:

ਨਾਨਕ ਸੇਵਕ ਸੋਈ ਆਖੀਐ ਜੋ ਸਿਰ ਧਰੇ ਉਤਾਰਿ ॥
ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੇ ਉਰਧਾਰਿ ॥

ਪਰੰਤੂ ਗੁਰੂ ਅਰਜਨ ਦੇਵ ਜੀ ਇਸ ਹਕੀਕਤ ਨੂੰ ਵੀ ਅੱਖੋਂ ਪਰੋਖੇ ਨਹੀਂ ਹੋਣ ਦਿੰਦੇ ਕਿ ਲਾਭ-ਹਾਨੀ ਦੇ ਵਿਹਾਰ ਅਧੀਨ ਸੇਵਾ ਕਰਨ ਵਾਲੇ ਤਾਂ ਸਾਰੇ ਹੀ ਹਨ; ਕਰੋੜਾਂ ਵਿਚੋਂ ਕੋਈ ਵਿਰਲਾ ਹੀ ਹੁੰਦਾ ਹੈ, ਜਿਹੜਾ ਸੱਚੇ ਅਰਥਾਂ ਵਿਚ ਮਨੁੱਖਤਾ ਦੀ ਸੇਵਾ ਕਰਨ ਵਾਲਾ ਹੁੰਦਾ ਹੈ:

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥ (ਗੁ.ਗ੍ਰੰ. ਸਾ. 495)

ਸੇਵਾ ਭਗਤੀ ਦੀ ਭਾਵਨਾ ਨੂੰ ਭਗਤ ਰਵਿਦਾਸ ਜੀ ਦੇ ਜੀਵਨ ਦਰਸ਼ਨ ਨੂੰ ਸਾਹਮਣੇ ਰੱਖ ਕੇ ਹੋਰ ਵੀ ਵਧੇਰੇ ਸਮਝਿਆ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਧਨਾਸਰੀ ਵਿਚ ਸ੍ਰੀ ਰਵਿਦਾਸ ਦਾ ਇਹ ਕਥਨ ਦਰਜ ਹੈ:

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧ ॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ ।ਕਾਰਨ ਕਵਨ ਅਬੋਲ ॥ਰਹਾਉ ॥
ਬਹੁਤ ਜਨਮ ਬਿਛਰੇ ਥੇ ਮਾਧਉ ਇਹ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥

(ਗੁ.ਗ੍ਰੰ. ਸਾ. 694)

## ਸੱਚੀ-ਸੁੱਚੀ ਕਿਰਤ:

ਮੱਧਕਾਲੀ ਸੰਤਾਂ ਭਗਤਾਂ ਵਿਚੋਂ ਸੰਤ ਸ਼੍ਰੋਮਣੀ ਸ੍ਰੀ ਰਵਿਦਾਸ ਜੀ ਇਕ ਅਜਿਹੀ ਮਹਾਨ ਆਤਮਾ ਸਨ ਜਿਹੜੇ ਚਾਰੇ ਵਰਣਾਂ ਵਿਚ ਪੂਰੀ ਤਰ੍ਹਾਂ ਨਾਲ ਸਤਿਕਾਰੇ ਜਾਂਦੇ ਸਨ। ਇਹ ਜਗਤ ਪ੍ਰਸਿੱਧ ਹੀ ਹੈ ਕਿ ਰਾਜਪੂਤ ਰਾਣੀ ਮੀਰਾ ਬਾਈ ਵੀ ਆਪ ਜੀ ਦੇ ਦਰਸ਼ਨ ਕਰਕੇ ਕਿਰਤਾਰਥ ਹੋਈ ਸੀ, ਆਪ ਜੀ ਦੀ ਸੇਵਾ ਵਿਚ ਰਹਿਣ ਦਾ ਉਸ ਨੂੰ ਸੁਭਾਗ ਪ੍ਰਾਪਤ ਹੋਇਆ ਸੀ। ਸਾਧੂ ਸੰਤ ਮਹਾਨ ਆਤਮਾ ਦੇ ਗੁਣ ਭਾਈ ਗੁਰਦਾਸ ਜੀ ਨੇ ਆਪਣੀ ਬਾਈਵੀਂ ਵਾਰ ਦੀ ਛੇਵੀਂ ਪਉੜੀ ਵਿਚ ਬਿਆਨ ਕਰਦੇ ਹੋਏ ਦੱਸਿਆ ਹੈ ਕਿ ਮਹਾਨ ਗੁਰਮੁਖ ਸੰਤ ਭਗਤ ਉਹ ਹੁੰਦਾ ਹੈ ਜਿਹੜਾ ਰਾਗ, ਨਾਦ, ਸੰਬਾਦ ਅਤੇ ਗਿਆਨ ਦੇ ਸਮੁੱਚੇ ਪ੍ਰਭਾਵ ਨੂੰ ਗ੍ਰਹਿਣ ਕਰਕੇ ਚੇਤਨਾਸ਼ੀਲ ਬਣਿਆ ਰਹਿੰਦਾ ਹੈ। ਸਰੀਰ ਦੇ ਨੌਂਵਾਂ ਦਰਵਾਜ਼ਿਆਂ ਨੂੰ ਸਾਧ ਕੇ ਹੀ ਕੋਈ ਵਿਅਕਤੀ ਸਾਧੂ ਕਹਲਾਉਂਦਾ ਹੈ। ਉਹ ਸੰਸਾਰ ਦੇ ਪ੍ਰਪੰਚਾਂ ਨੂੰ ਉਲੰਘ ਕੇ ਨਿਜ ਸਰੂਪ ਵਿਚ ਸਥਿਤ ਹੋ ਜਾਂਦਾ ਹੈ; ਭਾਵੇਂ ਇਸ ਸਭ ਕਾਸੇ ਤੋਂ ਪਹਿਲਾਂ ਉਹ ਹਠਯੋਗ ਦੇ ਰੇਚਕ-ਪੂਰਕ, ਕੁੰਭਕ, ਤ੍ਰਾਟਕ, ਨਿਉਲੀ ਕਰਮਾਂ ਆਦਿ ਦੇ ਪਿੱਛੇ ਦੌੜਿਆ ਫਿਰਦਾ ਹੈ। ਭਗਤਾਂ ਦੇ ਖੇਲ ਤਾਂ ਅਗੋਚਰ ਹੀ ਹੁੰਦੇ ਹਨ; ਉਹ ਅਜਿਹੇ ਕਰਮਾਂ ਨੂੰ ਵੀ ਸਹਿਜ ਅਵਸਥਾ ਲਈ ਹੀ ਵਰਤਦੇ ਹਨ; ਲੋਕਾਂ ਉੱਤੇ ਆਪਣਾ ਪ੍ਰਭਾਵ ਪਾਉਣ ਵਾਸਤੇ ਨਹੀਂ:

ਰਾਗ ਨਾਦ ਸੰਬਾਦ ਗਿਆਨੁ ਚੇਤਾਇਆ ॥
ਨਉ ਦਰਵਾਜੇ ਸਾਧਿ ਸਾਧੁ ਸਦਾਇਆ ॥
ਵੀਹ ਇਕੀਹ ਉਲੰਘਿ ਨਿਜ ਘਰਿ ਆਇਆ ॥
ਪੂਰਕ ਕੁੰਭਕ ਰੇਚਕ ਤ੍ਰਾਟਕ ਧਾਇਆ....
ਸਾਧ ਅਗੋਚਰ ਖੇਲੁ ਉਨਮਨਿ ਆਇਆ ॥

ਸ੍ਰੀ ਰਵਿਦਾਸ ਜੀ ਖੁਦ ਆਪਣੀ ਬਾਣੀ ਵਿਚ ਇਹਨਾਂ ਪ੍ਰਪੰਚਾਂ ਨੂੰ ਭਗਤੀ ਦੇ ਸਾਹਮਣੇ ਤੁੱਛ ਸਮਝਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਕੇਦਾਰਾ ਵਿਚ ਉਹਨਾਂ ਦਾ ਫੁਰਮਾਨ ਹੈ:

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥

ਅਰਥਾਤ ਵਿਅਕਤੀ ਬੇਸ਼ਕ ਅਖੌਤੀ ਚੰਗੇ ਕੁਲ ਦਾ ਹੋਵੇ ਅਤੇ ਖਟ ਕਰਮਾਂ ਦੀ ਸਾਧਨਾ ਵੀ ਕਰਦਾ ਹੋਵੇ ਪਰ ਜੇ ਪਰਮਾਤਮਾ ਦੇ ਚਰਨਾਂ ਦਾ ਵਾਸਾ ਉਸ ਦੇ ਹਿਰਦੇ ਵਿਚ ਨਹੀਂ ਹੈ ਤਾਂ ਉਹ ਚੰਡਾਲ ਅਥਵਾ ਕੁੱਤੇ ਦੇ ਸਮਾਨ ਹੈ।

ਸ੍ਰੀ ਰਵਿਦਾਸ ਜੀ ਹੱਥੀਂ ਕਿਰਤ ਕਰਕੇ ਅਤੇ ਆਪਣੀ ਨੇਕ ਕਮਾਈ ਨਾਲ ਆਪਣੇ ਪਰਵਾਰ ਅਤੇ ਆਏ-ਗਏ ਦੀ ਸੇਵਾ ਕਰਕੇ ਇੰਨੇ ਉੱਚੇ ਦਰਜੇ ਉੱਤੇ ਪੁੱਜ ਗਏ

ਸਨ ਕਿ ਆਪਣੇ ਜਨਮ, ਪਰਵਾਰਕ ਪਿਛੋਕੜ ਦੇ ਨੀਵੇਂਪਨ ਕਾਰਨ ਉਹਨਾਂ ਕਦੇ ਵੀ ਸ਼ਰਮਿੰਦਗੀ ਮਹਿਸੂਸ ਨਹੀਂ ਕੀਤੀ। ਰਾਜੇ ਅਤੇ ਬਨਾਰਸ ਦੇ ਕੱਟੜ ਕਰਮ-ਕਾਂਡੀ ਪੰਡਿਤ ਵੀ ਉਹਨਾਂ ਨੂੰ ਪ੍ਰਣਾਮ ਕਰਦੇ ਸਨ। ਉਹ ਖੁਦ ਬਿਨਾਂ ਕਿਸੇ ਲੁਕਾ ਛਿਪਾ ਦੇ ਇਸ ਤੱਥ ਨੂੰ ਆਪਣੀ ਬਾਣੀ ਵਿਚ ਉਜਾਗਰ ਕਰਦੇ ਹਨ:

ੳ) ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚਮਾਰੰ ॥
ਰਿਦੈ ਨਾਮ ਗੋਬਿੰਦ ਗੁਨ ਸਾਰੰ ॥
ਅ) ਮੇਰੀ ਜਾਤ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸ ਦਾਸਾ ॥
(ਗੁ.ਗ੍ਰੰ. 1293)

ਅੱਗੇ ਹੋਰ ਦਸਦੇ ਹਨ:

ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬਨਾਰਸੀ ਆਸ ਪਾਸਾ।
ਆਚਾਰ ਸਹਿਤ ਬਿਪ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥
(ਗੁ.ਗ੍ਰੰ.ਸਾ. 1293)

ਨਾਮ ਜਪਣਾ, ਸੁੱਚੀ ਕਿਰਤ ਕਰਨੀ ਅਤੇ ਵੰਡ ਛਕਣਾ ਸ੍ਰੀ ਰਵਿਦਾਸ ਜੀ ਦੇ ਜੀਵਨ ਦੇ ਪ੍ਰਮੁੱਖ ਅੰਗ ਸਨ। ਜੁੱਤੀਆਂ ਗੰਢਣ ਦਾ ਕੰਮ ਆਪ ਏਨੀ ਈਮਾਨਦਾਰੀ ਅਤੇ ਸ਼ਰਧਾ ਭਗਤੀ ਪੂਰਵਕ ਕਰਦੇ ਸਨ ਕਿ ਆਪ ਜੀ ਦੀ ਛਪਰੀ ਅੱਗੇ ਆਪ ਜੀ ਦੇ ਹੱਥ ਦੇ ਕੀਤੇ ਹੋਏ ਕੰਮ ਨੂੰ ਆਪਣਾ ਸ਼ਿੰਗਾਰ ਬਣਾਉਣ ਵਾਸਤੇ ਲੋਕਾਂ ਦੀ ਭੀੜ ਲੱਗੀ ਰਹਿੰਦੀ ਸੀ। ਆਪ ਜੀ ਸੰਤਾਂ ਦੀ ਸੇਵਾ ਅਤੇ ਗਰੀਬਾਂ ਵਿਚ ਵੰਡ ਛਕਣ ਦੀ ਭਾਵਨਾ ਦੀ ਪੂਰਨ ਤ੍ਰਿਪਤੀ ਆਪਣੇ ਕਿੱਤੇ ਰਾਹੀਂ ਹੀ ਕਰਦੇ ਸਨ ਅਤੇ ਆਪ ਜੀ ਨੂੰ ਇਸ ਕਾਰਜ ਲਈ ਇਧਰ-ਉਧਰ ਜਾਣ ਦੀ ਬਹੁਤ ਲੋੜ ਨਹੀਂ ਪੈਂਦੀ ਸੀ। ਕਹਿੰਦੇ ਹਨ ਕਿ ਇਕ ਵਾਰਾਂ ਸ੍ਰੀ ਰਵਿਦਾਸ ਜੀ ਦੀ ਮਹਿਮਾ ਅਤੇ ਨੇਕੀ ਈਮਾਨਦਾਰੀ ਨੂੰ ਵੇਖ ਕੇ ਇਕ ਸਾਧੂ ਇਹਨਾਂ ਦੇ ਦਰਵਾਜ਼ੇ ਤੇ ਆਇਆ। ਪਤੀ ਪਤਨੀ ਨੇ ਘਰ ਵਿਚ ਜੋ ਕੁਝ ਵੀ ਮੌਜੂਦ ਸੀ ਉਸਨੂੰ ਸਾਧੂ ਦੀ ਸੇਵਾ ਵਿਚ ਅਰਪਣ ਕਰਕੇ ਪਰਮਾਤਮਾ ਦਾ ਸ਼ੁਕਰ ਮਨਾਇਆ। ਤੁਰਦੇ ਸਮੇਂ ਸਾਧੂ ਨੇ ਨਿਹਾਲ ਹੋ ਕੇ ਇਕ ਪਾਰਸ ਪੱਥਰ ਰਵਿਦਾਸ ਜੀ ਦੀ ਭੇਟਾ ਕੀਤਾ ਅਤੇ ਦੱਸਿਆ ਕਿ ਇਸ ਨੂੰ ਲੋਹੇ ਨਾਲ ਛੁਆਉਣ ਤੇ ਲੋਹਾ ਸੋਨਾ ਹੋ ਜਾਏਗਾ ਅਤੇ ਇਸ ਤਰ੍ਹਾਂ ਤੁਸੀਂ ਸੁਖ ਪੂਰਵਕ ਰਹਿ ਸਕੋਗੇ। ਉੱਚ ਬਿਰਤੀ ਦੇ ਮਾਲਿਕ ਸ੍ਰੀ ਰਵਿਦਾਸ ਜੀ ਨੇ ਨਿਮਰਤਾ ਪੂਰਵਕ ਕਿਹਾ ਕਿ ਮੈਨੂੰ ਇਸ ਦੀ ਕੋਈ ਲੋੜ ਨਹੀਂ, ਮੇਰਾ ਗੁਜ਼ਾਰਾ ਬੜਾ ਸੁਹਣਾ ਚਲਦਾ ਜਾ ਰਿਹਾ ਹੈ। ਦਸਾਂ ਨਹੁੰਆਂ ਦੀ ਕਿਰਤ ਹੀ ਮੈਨੂੰ ਤ੍ਰਿਪਤ ਕਰੀ ਜਾ ਰਹੀ ਹੈ। ਉਹੋ ਮੇਰੇ ਲਈ ਅੰਮ੍ਰਿਤ ਸਮਾਨ ਹੈ। ਜ਼ਿਆਦਾ ਜ਼ਿੱਦ ਕਰਨ ਤੇ ਭਗਤ ਜੀ ਨੇ ਉਸ ਨੂੰ ਉਹ ਪੱਥਰ ਝੋਪੜੀ ਵਿਚ ਕਿਸੇ ਥਾਂ ਰੱਖ ਦੇਣ ਲਈ ਆਖ ਦਿੱਤਾ ਪਰ ਨਾਲ ਹੀ ਕਹਿ ਦਿੱਤਾ ਕਿ ਇਹ

ਤੁਹਾਡੀ ਅਮਾਨਤ ਹੈ ਜਦੋਂ ਜੀ ਕਰੇ ਆ ਕੇ ਲੈ ਜਾਣਾ। ਸਾਧੂ ਨੇ ਸੋਚਿਆ ਕਿ ਰਵਿਦਾਸ ਜੀ ਅਜੇ ਨਾਂਹ ਕਰ ਰਹੇ ਹਨ ਬਾਅਦ ਵਿਚ ਮਾਇਆ ਦੀ ਖਿੱਚ ਕਾਰਨ ਇਹ ਇਸ ਨੂੰ ਜ਼ਰੂਰ ਵਰਤ ਲੈਣਗੇ। ਸਾਲ ਬਾਅਦ ਉਸ ਸਾਧੂ ਨੇ ਆ ਕੇ ਵੇਖਿਆ ਕਿ ਰਵਿਦਾਸ ਜੀ ਪਹਿਲੇ ਵਰਗੀ ਹਾਲਤ ਵਿਚ ਹੀ ਪਰਵਾਰਕ ਜੀਵਨ ਬਿਤਾ ਰਹੇ ਹਨ। ਪਾਰਸ ਪੱਥਰ ਬਾਰੇ ਪੁੱਛਣ ਤੇ ਉਸ ਸਾਧੂ ਨੂੰ ਭਗਤ ਜੀ ਵਲੋਂ ਜਵਾਬ ਮਿਲਿਆ ਕਿ ਭਾਈ ਆਪਣੀ ਅਮਾਨਤ ਨੂੰ ਜਿਥੇ ਰੱਖਿਆ ਸੀ, ਉਥੋਂ ਲੈ ਲਉ ਸਾਨੂੰ ਤਾਂ ਉਸਦੇ ਵਰਤਣ ਦਾ ਖਿਆਲ ਤਕ ਨਹੀਂ ਆ ਸਕਿਆ। ਕਹਾਣੀ ਦੀ ਇਤਿਹਾਸਕਤਾ ਨੂੰ ਪਰਖਣ ਦੀ ਲੋੜ ਨਹੀਂ; ਲੋੜ ਹੈ ਇਸ ਗੱਲ ਅਤੇ ਇਸ ਸੰਦੇਸ਼ ਨੂੰ ਸਮਝਣ ਦੀ ਕਿ ਕਿਵੇਂ ਮਹਾਨ ਆਤਮਾ ਸ੍ਰੀ ਰਵਿਦਾਸ ਜੀ ਭਗਤੀ ਦੇ ਪ੍ਰਮੁੱਖ ਗੁਣਾਂ ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਦੀ ਸੇਵਾ ਵਿਚ ਪੂਰੀ ਤਰ੍ਹਾਂ ਲੀਨ ਸਨ।

ਬਿਬੇਕਹੀਨਤਾ ਦੀ ਹਾਲਤ ਵਿਅਕਤੀ ਵਿਚ 'ਮੈਂ-ਮੈਂ' ਦਾ ਪਸਾਰਾ ਕਰਦੀ ਹੈ ਅਤੇ ਇਹ ਹਉਮੈ ਅੱਗੋਂ ਅਨੇਕਾਂ ਭਰਮਾਂ ਵਹਿਮਾਂ ਨੂੰ ਜਨਮ ਦੇਂਦੀ ਹੈ ਅਤੇ ਸੱਚੀ ਭਗਤੀ ਤੋਂ ਦੂਰ ਕਰਦੀ ਹੈ। ਹਉਮੈ ਸਭ ਤੋਂ ਪਹਿਲਾਂ ਇਹ ਭਰਮ ਪੈਦਾ ਕਰਦੀ ਹੈ ਕਿ ਮੈਂ ਸਭ ਨਾਲੋਂ ਸ੍ਰੇਸ਼ਠ ਹਾਂ। ਵਿਅਕਤੀ ਇਸ ਸ੍ਰੇਸ਼ਠਤਾ ਦੇ ਵਹਿਮ ਕਾਰਨ ਪਹਿਲਾਂ ਸਮਾਜ ਨਾਲੋਂ ਟੁੱਟਦਾ ਜਾਂਦਾ ਹੈ ਅਤੇ ਅੰਤ ਇਸ ਮਨੁੱਖੀ ਸਮਾਜ ਦੇ ਸਿਰਜਨਹਾਰ ਉਸ ਪਰਮਾਤਮਾ ਨਾਲੋਂ ਵੀ ਟੁੱਟ ਜਾਂਦਾ ਹੈ। ਸ੍ਰੀ ਰਵਿਦਾਸ ਭਰਮ ਦੀ ਬੜੀ ਹੀ ਸਰਲ ਪਰ ਠੋਸ ਪਰਿਭਾਸ਼ਾ ਦਿੰਦੇ ਹੋਏ ਕਹਿੰਦੇ ਹਨ ਕਿ ਜਿਵੇਂ ਸੁੱਤਾ ਪਿਆ ਕੋਈ ਰਾਜਾ ਸੁਪਨੇ ਵਿਚ ਭਿਖਾਰੀ ਬਣ ਕੇ ਅਜਿਹੇ ਭਰਮ ਨੂੰ ਤੋੜੇ ਹੀ ਨਾ ਜਿਹੜਾ ਕਿ ਹਕੀਕਤ ਵਿਚ ਹੈ ਹੀ ਨਹੀਂ ਤਾਂ ਉਸਦਾ ਕੋਈ ਕੀ ਕਰ ਸਕਦਾ ਹੈ। ਜਾਗਦਾ ਹੋਇਆ ਮਨੁੱਖ ਵੀ ਕਈ ਸੁਪਨੇ ਵੇਖਦਾ ਰਹਿੰਦਾ ਹੈ ਅਤੇ ਅਨੇਕਾਂ ਅਜਿਹੇ ਭਰਮ ਪਾਲੀ ਰੱਖਦਾ ਹੈ, ਜਿਨ੍ਹਾਂ ਦੀ ਕੋਈ ਸਦੀਵੀ ਹਕੀਕਤ ਨਹੀਂ ਹੁੰਦੀ। ਕੇਵਲ ਮੈਂ-ਮੈਂ ਦੀ ਅਣਹੋਂਦ ਹੀ ਉਸ ਪ੍ਰਭੂ ਦੀ ਬਣਾਈ ਸ੍ਰਿਸ਼ਟੀ ਨਾਲ ਜੋੜੀ ਰੱਖ ਸਕਦੀ ਹੈ:

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਿਰ ਮਇਓਦਧਿ ਜਲ ਕੇਵਲ ਜਲ ਮਾਹੀ ॥
ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨਾ ਤੈਸਾ ॥੧॥ ਰਹਾਉ ॥
ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥

(ਗੁ.ਗ੍ਰੰ.ਸਾ. 657)

ਅਜਿਹੇ ਭਰਮ ਪ੍ਰੇਮ ਰੂਪੀ ਭਗਤੀ ਤੋਂ ਦੂਰ ਲਿਜਾ ਕੇ, ਧਰਮ ਦੀ ਗਲਤ ਵਿਆਖਿਆ ਕਰਕੇ ਵਿਅਕਤੀ ਨੂੰ ਕੇਵਲ ਕਰਮ ਕਾਂਡੀ ਬਣਾ ਕੇ ਉਸਦੇ ਜੀਵਨ ਦੇ ਰਸ

ਨੂੰ ਚੂਸ ਲੈਂਦੇ ਹਨ। ਸ੍ਰੀ ਰਵਿਦਾਸ ਜੀ ਵਿਅਕਤੀ ਦੀ ਅਜਿਹੀ ਖੋਖਲੀ ਅਵਸਥਾ ਨੂੰ ਵੇਖ ਕੇ ਉਦਾਸੀ ਮਹਿਸੂਸ ਕਰਦੇ ਹਨ:

ਪਾਰੁ ਕੈਸੇ ਪਾਇਬੋ ਰੇ ॥ ਮੋ ਸਉ ਕੋਊ ਨ ਕਹੈ ਸਮਝਾਇ ॥
ਜਾ ਤੇ ਆਵਾ ਗਵਨੁ ਬਿਲਾਇ ॥ ਰਹਾਉ ॥
ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥
ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥
ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥
ਪ੍ਰੇਮ ਭਗਤਿ ਨਹੀਂ ਉਪਜੈ ਤਾ ਤੇ ਰਵਿਦਾਸ ਉਦਾਸ ॥ (ਗੁ.ਗ੍ਰੰ.ਸਾ. 346)

ਪਰੰਤੂ ਕੇਵਲ ਉਦਾਸ ਹੋ ਜਾਣਾ ਹੀ ਮਹਾਨ ਪੁਰਖਾਂ ਦਾ ਉਦੇਸ਼ ਨਹੀਂ ਹੁੰਦਾ। ਸਮਾਜਿਕ-ਧਾਰਮਿਕ ਕੁਰੀਤੀਆਂ ਅਤੇ ਕਰਮ-ਕਾਂਡਾਂ ਦਾ ਜਿਥੇ ਉਹ ਡੂੰਘਾ ਅਧਿਐਨ ਕਰਦੇ ਹਨ, ਉਥੇ ਨਾਲ ਹੀ ਨਾਲ ਤਰਕਪੂਰਨ ਤਰੀਕੇ ਨਾਲ ਆਮ ਲੋਕਾਂ ਨੂੰ ਇਸ ਬਾਰੇ ਮਾਇਆ ਜਾਲ ਅਤੇ ਲੁੱਟ-ਖਸੁੱਟ ਦੇ ਸਾਧਨਾਂ ਦੀ ਵਿਅਰਥਤਾ ਵੀ ਸਮਝਾਉਂਦੇ ਹਨ। ਸੱਚੀ ਭਗਤੀ ਦੀ ਵਿਰੋਧੀ ਕਰਮਕਾਂਡੀ ਸੁੱਚਤਾ ਦੀ ਅਸਲੀਅਤ ਨੂੰ ਰਾਗ ਗੂਜਰੀ ਵਿਚ ਸ੍ਰੀ ਰਵਿਦਾਸ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ:

ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥
ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥
ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥
ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥
(ਗੁ.ਗ੍ਰੰ.ਸਾ. 525)

ਭਗਤ ਨਾਮਦੇਵ ਜੀ ਨੇ ਵੀ ਇਸ ਕਰਮ-ਕਾਂਡੀ ਸੁੱਚਤਾ ਦੀ ਵਿਅਰਥਤਾ ਅਤੇ ਅਸੰਭਵਤਾ ਵੱਲ ਰਾਗ ਆਸਾ ਵਿਚ 'ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ' ਵਾਲੇ ਸ਼ਬਦ ਵਿਚ ਸਪਸ਼ਟ ਸੰਕੇਤ ਕੀਤਾ ਹੈ। ਧੂਪ, ਦੀਪ, ਆਰਤੀ ਆਦਿ ਨੂੰ ਬਾਹਰੀ ਕਰਮ-ਕਾਂਡ ਮੰਨ ਕੇ ਮੱਧਕਾਲੀ ਹਰ ਮਹਾਂਪੁਰਖ ਨੇ ਪ੍ਰਭੂ ਨਾਮ ਪ੍ਰਤੀ ਪ੍ਰੇਮ ਭਗਤੀ ਨੂੰ ਹੀ ਸਾਰੇ ਅਧਿਆਤਮਕ ਜੀਵਨ ਦਾ ਸਾਰ ਮੰਨਿਆ ਹੈ। ਇਹ ਇਕ ਵਿਡੰਬਨਾ ਹੈ ਕਿ ਜਿਥੇ ਆਰਤੀ ਦੇ ਕਰਮ-ਕਾਂਡ ਦੀ ਨਿਖੇਧੀ ਕਰਦਿਆਂ ਹੋਇਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਉਸ ਬ੍ਰਹਿਮੰਡੀ ਆਰਤੀ ਦਾ ਜ਼ਿਕਰ ਕਰਦਿਆਂ ਹੋਇਆ ਕੇਵਲ ਨਾਮ ਦੀ ਸਰਵ-ਉੱਚਤਾ ਨੂੰ ਮਨ ਵਿਚ ਵਸਾਉਣ ਦੀ ਪ੍ਰੇਰਨਾ ਦਿੱਤੀ ਹੈ ਅਤੇ

ਕਿਹਾ ਹੈ – ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮ ਵਾਸਾ ॥ ਉਥੇ ਉਸੇ ਹੀ ਆਰਤੀ ਦੇ ਸ਼ਬਦਾਂ ਦਾ ਗਾਇਨ ਕਰਕੇ ਧੂਪ ਦੀਵੇ ਜਲਾ ਕੇ ਕਈ ਧਰਮ ਸਥਾਨਾਂ ਵਿਚ ਆਰਤੀ ਦੇ ਕਰਮ–ਕਾਂਡ ਨੂੰ ਮੁੜ ਸੁਰਜੀਤ ਕੀਤਾ ਜਾ ਰਿਹਾ ਹੈ। ਸ੍ਰੀ ਰਵਿਦਾਸ ਜੀ ਵੀ ਆਰਤੀ ਦੇ ਸ਼ਬਦ ਵਿਚ ਕੇਵਲ ਅਤੇ ਕੇਵਲ ਨਾਮ ਨੂੰ ਹੀ ਸਾਰੇ ਵਿਧੀ ਵਿਧਾਨਾਂ ਦਾ ਸਾਰ ਤੱਤ ਅਤੇ ਭਗਤੀ ਕਹਿੰਦੇ ਹਨ। ਦੀਵਾ ਬੱਤੀ, ਕੇਸਰ, ਜਲ, ਅਗਨੀ, ਚੰਦਨ ਆਦਿ ਦਾ ਸਾਰ–ਤੱਤ ਨਾਮ ਹੀ ਦੱਸਿਆ ਗਿਆ ਹੈ। ਨਾਮ ਹੀ ਆਰਤੀ ਹੈ ਅਤੇ ਉਸ ਨਾਮ ਦਾ ਕਿਰਿਆਸ਼ੀਲ ਰੂਪ ਸਤਿਨਾਮੁ ਹੀ ਭੋਗ ਪ੍ਰਸਾਦਿ ਹੈ। ਆਰਤੀ ਦੇ ਭਰਮਾਂ ਨੂੰ ਨਵਿਰਤ ਕਰਨ ਵਾਲਾ ਸ੍ਰੀ ਰਵਿਦਾਸ ਜੀ ਦਾ ਮਹਾਨ ਸ਼ਬਦ ਇਸ ਤਰ੍ਹਾਂ ਹੈ:

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨ ॥
ਨਾਮ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩ ॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੇ ਰਵਿਦਾਸ ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥

(ਗੁ.ਗ੍ਰੰ.ਸਾ. 694)

**ਤਾਤਿ ਪਰਾਈ :**

ਈਰਖਾ ਅਤੇ ਪਿਆਰ ਅਜਿਹੀਆਂ ਜ਼ਬਰਦਸਤ ਭਾਵਨਾਵਾਂ ਹਨ ਜਿਨ੍ਹਾਂ ਦਾ ਪ੍ਰਗਟਾਵਾ ਸਹਿਜੇ ਹੀ ਮਨੁੱਖ ਦੀ ਵੇਖਣੀ ਰਾਹੀਂ ਹੋ ਸਕਦਾ ਹੈ। ਪਿਆਰ ਨਾਲ ਭਰੀਆਂ ਅਤੇ ਈਰਖਾ ਨਾਲ ਪੱਥਰ ਹੋਈਆਂ ਅੱਖਾਂ ਨੂੰ ਸਹਿਜੇ ਹੀ ਪਛਾਣਿਆ ਜਾ ਸਕਦਾ ਹੈ। ਈਰਖਾਲੂ ਵਿਅਕਤੀ ਮਾਚਿਸ ਦੀ ਉਸ ਤੀਲੀ ਵਾਂਗ ਹੈ, ਜਿਹੜਾ ਸ਼ਾਇਦ ਚਾਰੇ ਪਾਸੇ ਅੱਗ ਤਾਂ ਲਾ ਸਕਦਾ ਹੋਵੇ ਪਰ ਹਕੀਕਤ ਇਹ ਕਿ ਇਸ ਕਾਰੇ ਲਈ ਉਸ ਨੂੰ ਪਹਿਲਾਂ ਆਪ ਸੜਨਾ ਪੈਂਦਾ ਹੈ, ਆਪਣੇ ਆਪ ਨੂੰ ਬਰਬਾਦ ਕਰਨਾ ਪੈਂਦਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

ਸੁਆਦ ਬਾਦ ਈਰਖ ਮਦ ਮਾਇਆ ॥
ਇਨ ਸੰਗ ਲਾਗਿ ਰਤਨ ਜਨਮੁ ਗਵਾਇਆ ॥

ਅੱਜਕਲ੍ਹ ਦਾ ਮਨੁੱਖ ਆਮ ਤੌਰ ਤੇ ਜਾਂ ਤਾਂ ਆਪਣੀ ਭਲਾਈ ਲਈ ਜੀ ਰਿਹਾ ਹੁੰਦਾ ਹੈ ਜਾਂ ਫਿਰ ਦੂਜਿਆਂ ਦੀ ਬੁਰਾਈ ਉਸ ਨੂੰ ਸੰਤੁਸ਼ਟੀ ਪ੍ਰਦਾਨ ਕਰਦੀ ਰਹਿੰਦੀ ਹੈ। ਇਸ ਤਰ੍ਹਾਂ ਦੀਆਂ ਭਾਵਨਾਵਾਂ ਨੇ ਇਕ ਅਜੀਬ ਕਿਸਮ ਦੀ ਵਿਕ੍ਰਿਤੀ ਅਤੇ ਨਪੁੰਸਕਤਾ ਦੇ ਮਾਹੌਲ ਦੀ ਸਿਰਜਣਾ ਕਰ ਦਿੱਤੀ ਹੈ ਜਿਸ ਵਿਚ ਰਹਿੰਦਾ ਮਨੁੱਖ ਕਿਸੇ ਇਕ ਵਿਅਕਤੀ ਜਾਂ ਸਮੁੱਚੀ ਕੌਮ ਤੇ ਮਾਣ ਕਰਨੋਂ ਅਸਮਰਥ ਹੋ ਗਿਆ ਹੈ। ਬੇਸ਼ੱਕ ਈਰਖਾਲੂ ਵਿਅਕਤੀ ਆਮ ਤੌਰ ਤੇ ਈਰਖਾ ਆਪਣੇ ਬਰਾਬਰ ਵਾਲੇ ਜਾਂ ਜ਼ਰਾ ਉਚੇਰੇ ਨਾਲ ਕਰਦਾ ਹੈ, ਜਿਵੇਂ ਇਕ ਮੰਤਰੀ ਨੂੰ ਇਕ ਮੰਤਰੀ ਨਾਲ ਈਰਖਾ ਹੋ ਸਕਦੀ ਹੈ, ਭਿਖਾਰੀ ਨਾਲ ਨਹੀਂ; ਪਰੰਤੂ ਹੋਰ ਜੋ ਵੀ ਹੋਵੇ ਇਸ ਪ੍ਰਕਿਰਿਆ ਵਿਚ ਨਿਸ਼ਾਨਾ ਆਦਮੀ ਹੀ ਬਣਦਾ ਹੈ। ਅਜਿਹੇ ਈਰਖਾਲੂ ਵਿਅਕਤੀਆਂ ਨੂੰ ਮਿਹਨਤ ਨਾਲ ਮੱਲਾਂ ਮਾਰਨ ਲਈ ਕਬੀਰ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਆਸਾ ਵਿਚ ਕਹਿੰਦੇ ਹਨ:

ਅਹਿਰਖਵਾਦੁ ਨ ਕੀਜੈ ਰੇ ਮਨ ॥
ਸੁਕ੍ਰਿਤੁ ਕਰ ਕਰਿ ਲੀਜੈ ਰੇ ਮਨ ॥

ਕਦੀ ਕਦੀ ਕੁਲੀਨ ਵੰਸ਼ ਵਿਚ ਪੈਦਾ ਹੋਇਆ ਅਤੇ ਪੂਰਨ ਰੂਪ ਵਿਚ ਸੰਤੁਸ਼ਟ ਨਜ਼ਰ ਆਉਣ ਵਾਲਾ ਵਿਅਕਤੀ ਵੀ ਆਪਣੇ ਤੋਂ ਕਾਫ਼ੀ ਥੱਲੇ ਵਾਲੇ ਵਿਅਕਤੀਆਂ ਪ੍ਰਤੀ ਈਰਖਾਲੂ ਹੋ ਉਠਦਾ ਹੈ ਕਿਉਂਕਿ ਉਸ ਨੂੰ ਲਗਦਾ ਹੈ ਕਿ ਉਭਰ ਰਹੇ ਵਿਅਕਤੀ ਨਾਲ ਉਸਦਾ ਫਾਸਲਾ ਘਟਦਾ ਜਾ ਰਿਹਾ ਹੈ ਅਤੇ ਉਹ ਹੇਠਾਂ ਵੱਲ ਆ ਰਿਹਾ ਹੈ। ਜਿਹੜੇ ਬਹੁਤ ਸਾਰੇ ਖੇਤਰਾਂ ਵਿਚ ਪ੍ਰਸਿੱਧੀ ਪ੍ਰਾਪਤ ਕਰਨ ਦੀ ਲਾਲਸਾ ਪਾਲਦੇ ਹਨ ਅਕਸਰ ਉਹਨਾਂ ਨੂੰ ਵੀ ਹਮੇਸ਼ਾਂ ਈਰਖਾਲੂ ਬਣੇ ਰਹਿਣਾ ਪੈਂਦਾ ਹੈ। ਰਿਸ਼ਤੇਦਾਰ ਅਤੇ ਬਰਾਬਰ ਦਾ ਕੰਮ ਕਰਨ ਵਾਲੇ ਸਹਿਕਰਮੀ ਵੀ ਆਪਣੇ ਵਿੱਚੋਂ ਹੀ ਉਤਾਂਹ ਉਠੇ ਵਿਅਕਤੀ ਪ੍ਰਤੀ ਈਰਖਾ ਕਰਨ ਲੱਗ ਜਾਂਦੇ ਹਨ ਕਿਉਂਕਿ ਆਪਣੀਆਂ ਕਮੀਆਂ ਦੀ ਤੁਲਨਾ ਵਿਚ ਦੂਜੇ ਦੀ ਤਰੱਕੀ ਉਹਨਾਂ ਨੂੰ ਬਹੁਤ ਵੱਡੀ ਲਗਦੀ ਹੈ। ਅਜਿਹੇ ਵਿਅਕਤੀਆਂ ਦੀ ਦੁਰਦਸ਼ਾ ਬਾਰੇ ਵਾਰ ਗਉੜੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ:

ਜਿਸ ਅੰਦਰਿ ਤਾਤਿ ਪਰਾਈ ਹੋਵੈ ਤਿਸਦਾ ਕਦੇ ਨ ਹੋਵੀ ਭਲਾ ॥
ਉਸਦੇ ਆਖਿਐ ਕੋਈ ਨ ਲਗੈ ਨਿਤ ਉਜਾੜੀ ਪੂਕਾਰੇ ਖੜਾ ॥

ਅਮੀਰੀ ਗਰੀਬੀ, ਉਚੇ-ਨੀਵੇਂ ਅਹੁਦੇ ਜਾਂ ਹੋਰ ਕਈ ਸਮਾਜਿਕ ਵਿਤਕਰੇ ਤਾਂ ਈਰਖਾ ਦੇ ਕਾਰਨ ਹੋ ਹੀ ਸਕਦੇ ਹਨ ਪਰ ਮੌਜੂਦਾ ਸਮਿਆਂ ਵਿਚ ਜਿਵੇਂ ਕਿ ਰਾਜਨੀਤੀ ਜੀਵਨ ਦੇ ਹਰ ਪੱਖ ਤੇ ਭਾਰੂ ਹੁੰਦੀ ਜਾ ਰਹੀ ਹੈ, ਰਾਜਨੀਤਿਕ ਈਰਖਾ ਨੂੰ ਵੀ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ।

ਆਪਣੇ ਮਨ ਅੰਦਰ ਪੈਦਾ ਹੋਣ ਵਾਲੀ ਈਰਖਾ ਅਤੇ ਦੂਜਿਆਂ ਦੇ ਮਨ ਵਿਚ ਪੈਦਾ ਹੋਣ ਵਾਲੀ ਈਰਖਾ ਤੋਂ ਬਚਣ ਦਾ ਉਪਾਅ ਗੁਰਬਾਣੀ ਦੱਸਦੀ ਹੈ। ਦੂਜਿਆਂ ਦੀ

ਚੜ੍ਹਤ ਵੇਖ ਕੇ ਜੇ ਖੁਸ਼ੀ ਸੰਭਵ ਨ ਹੋ ਸਕੇ ਤਾਂ ਆਪਣੇ ਅੰਦਰ ਝਾਤੀ ਮਾਰਨਾ, ਆਪਣੇ ਹਾਲਾਤਾਂ ਨੂੰ ਮਿਣਨਾ ਜੋਖਣਾ ਅਤੇ ਆਪਣੀਆਂ ਤੰਗ ਦਿਲੀਆਂ ਦੀ ਪੜਚੋਲ ਕਰ ਲੈਣਾ ਤਾਂ ਅਸੰਭਵ ਨਹੀਂ। ਸਾਡੇ ਮਨ ਦੀ ਖਚਰਖੇਡ ਅਜਿਹੀ ਹੈ ਕਿ ਦੂਜੇ ਦੀ ਚੜ੍ਹਤ ਤੇ ਆਪਣੀ ਦਿਆਨਤਾਰੀ ਨੂੰ 'ਇਨਲਾਰਜ'(ਵੱਡਾ) ਕਰਕੇ ਵੇਖਣ ਦੀ ਵਿਅਕਤੀ ਦੀ ਆਦਤ ਹੈ ਅਤੇ ਆਪਣੀਆਂ ਕਮਜ਼ੋਰੀਆਂ ਦੀ ਤਸਵੀਰ ਨੂੰ ਇਹ ਪਾਸਪੋਰਟ ਸਾਈਜ਼ ਫੋਟੋ ਨਾਲੋਂ ਵੀ ਛੋਟਾ ਵੇਖਣ ਦਾ ਇੱਛਕ ਰਹਿੰਦਾ ਹੈ। ਜੇ ਇਹ ਸਾਵ੍ਹਾਂਪਣ ਆ ਜਾਵੇ ਅਤੇ ਅਸੀਂ ਆਪਣੇ ਆਪ ਨੂੰ ਆਪਣੀ ਹੀ ਕਚਹਿਰੀ ਵਿਚ ਖੜੇ ਕਰਨ ਦੀ ਹਿੰਮਤ ਪੈਦਾ ਕਰ ਲਈਏ ਤਾਂ ਨਿਸਚਿਤ ਤੌਰ ਤੇ ਸਾਡੇ ਅੰਦਰ ਸ਼ੁਕਰਾਨੇ ਵਾਲੀ, ਸਬਰ, ਸੰਤੋਖ ਵਾਲੀ ਦ੍ਰਿਸ਼ਟੀ ਦਾ ਜਨਮ ਹੋ ਸਕਦਾ ਹੈ। ਫਰੀਦ ਜੀ ਕਹਿੰਦੇ ਹਨ ਕਿ ਸਬਰ ਸੰਤੋਖ ਦੀ ਭਾਵਨਾ ਅਜਿਹੀ ਭਾਵਨਾ ਹੈ ਕਿ ਜੇਕਰ ਵਿਅਕਤੀ ਇਸ ਨੂੰ ਮਨ ਵਿਚ ਦ੍ਰਿੜਤਾ ਨਾਲ ਧਾਰ ਲਵੇ ਤਾਂ ਉਸ ਦਾ(ਆਤਮਕ) ਵਜੂਦ ਸਮੁੰਦਰ ਰੂਪੀ ਆਪਣੇ ਨਿਸ਼ਾਨੇ ਤੇ ਪੁਜਣ ਦੀ ਦ੍ਰਿੜ ਇੱਛਾ ਸ਼ਕਤੀ ਵਾਲੇ ਵੱਡੇ ਦਰਿਆ ਦੀ ਤਰ੍ਹਾਂ ਬਣ ਜਾਂਦਾ ਹੈ ਅਤੇ ਉਹ ਆਪਣੇ ਸਰੂਪ ਨੂੰ ਪਛਾਣ ਕੇ ਨਿੱਕੇ ਨਿੱਕੇ ਵਹਿਣਾਂ ਦਾ ਰੂਪ ਨਹੀਂ ਧਾਰਨ ਕਰਦਾ:

ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜ ਕਰਹਿ ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥

ਪਰੰਤੂ ਸੰਤੋਖ ਦਾ ਅਰਥ ਕਰਮ ਪ੍ਰਤੀ ਉਦਾਸੀਨਤਾ ਜਾਂ ਨਿਰਪੇਖ ਤਿਆਗ ਨਹੀਂ ਸਗੋਂ ਸੰਤੋਖੀ ਵਿਅਕਤੀ ਜੋ ਕੁਝ ਪ੍ਰਾਪਤ ਹੈ ਉਸ ਲਈ ਪਰਮਾਤਮਾ ਪ੍ਰਤੀ ਸ਼ੁਕਰਾਨੇ ਨਾਲ ਭਰਿਆ ਰਹਿੰਦਾ ਹੈ ਅਤੇ ਆਤਮਕ ਅਤੇ ਵਿਹਾਰਕ ਕੰਮਾਂ ਨੂੰ ਇਕ ਸਾਂਵੇਪਨ ਨਾਲ ਕਰਨ ਵਿਚ ਰੁੱਝ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿਚ ਤਾਂ ਕੰਮ ਕਰਨ ਵਾਲਾ ਵਿਅਕਤੀ ਹੀ ਦਰਅਸਲ ਸੰਤੋਖੀ ਹੈ।

ਇਹ ਤਾਂ ਸੀ ਆਪਣੇ ਅੰਦਰਲੀ ਈਰਖਾ ਤੋਂ ਬਚਣ ਦੀ ਗੱਲ। ਆਉ ਹੁਣ ਵੇਖਣ ਦਾ ਯਤਨ ਕਰੀਏ ਕਿ ਈਰਖਾਲੂ ਵਿਅਕਤੀਆਂ ਤੋਂ ਬਚਣ ਲਈ ਗੁਰਬਾਣੀ ਕੀ ਸੇਧ ਦਿੰਦੀ ਹੈ। ਸਿੱਖ ਧਰਮ ਦੀ ਭਗਤੀ ਪਰਵਿਰਤੀ ਮਾਰਗੀ ਹੈ ਨਿਰਵਰਤੀ ਮਾਰਗੀ ਨਹੀਂ। ਸੰਸਾਰ ਦੇ ਸੁਖ ਤੋਂ ਘਬਰਾਉਣ ਜਾਂ ਭੱਜਣ ਦੀ ਗਲ ਸਿੱਖ ਧਰਮ ਨਹੀਂ ਕਰਦਾ ਸਗੋਂ ਸੰਸਾਰੀ ਨਾ ਬਣਕੇ ਸੰਸਾਰ ਦੇ ਹੋ ਕੇ ਰਹਿਣ ਦੀ ਗਲ ਕਰਦਾ ਹੈ। ਸੰਸਾਰ ਵਿਚ ਖੇਡਦਿਆਂ, ਖਾਵੰਦਿਆਂ, ਪੈਨੰਦਿਆਂ ਨਿਰਪੱਖ ਹੋ ਕੇ ਵਿਚਰਨ ਦੀ ਜੁਗਤਿ ਨੂੰ ਸਿੱਖਣ ਦੀ ਗੱਲ ਕਰਦਾ ਹੈ। ਪਰਮਾਤਮਾ ਦੀ ਯਾਦ ਦੇ ਨਾਲ ਨਾਲ ਆਲੀਸ਼ਾਨ ਮਕਾਨਾਂ(ਮੰਦਰਾਂ) ਵਿਚ ਰਹਿਣ ਨੂੰ ਗੁਰੂ ਅਰਜਨ ਦੇਵ ਜੀ ਬੁਰਾ ਨਹੀਂ ਮੰਨਦੇ ਪਰੰਤੂ ਅਜਿਹੇ ਐਸ਼ਵਰਜ ਦੇ ਸੁਆਮੀ ਵਿਅਕਤੀ ਨੂੰ ਦੂਜਿਆਂ ਦੀ ਈਰਖਾ ਤੋਂ ਬਚਣ ਲਈ ਇਹ ਜ਼ਰੂਰੀ ਹੈ ਕਿ ਉਹ ਭੌਤਿਕ ਪਦਾਰਥਾਂ ਦੇ ਨਾਲ ਨਾਲ ਆਤਮਿਕ ਨਿਮਰਤਾ ਨੂੰ ਵੀ ਅਪਨਾਵੇ। ਗੁਰੂ ਨਾਨਕ

ਦੇਵ ਜੀ ਇਸ ਮਿੱਠੀ ਨਿਮਰਤਾ ਨੂੰ ਆਸਾ ਦੀ ਵਾਰ ਵਿਚ ਸਾਰੀਆਂ ਚੰਗਿਆਈਆਂ ਦਾ ਤੱਤ ਸਾਰ ਮੰਨਦੇ ਹਨ ਅਤੇ ਏਸੇ ਹੀ ਵਾਰ ਵਿਚ ਇਕ ਹੋਰ ਥਾਂ ਤੇ ਕਹਿੰਦੇ ਹਨ ਕਿ ਹੇ ਭਾਈ ਜੇ ਆਪਣਾ(ਪਰਮਾਰਥਕ ਅਤੇ ਵਿਹਾਰਕ) ਭਲਾ ਚਾਹੁੰਦਾ ਹੈਂ ਤਾਂ(ਧੰਨ ਸੰਪਤੀ ਦੁਆਰਾ) ਆਪਣੀ ਹੱਥੀਂ ਪੁੰਨ ਦੇ ਕੰਮ ਕਰਕੇ ਵੀ ਆਪਣੇ ਆਪ ਨੂੰ ਨੀਵਾਂ ਹੀ ਸਮਝ:

ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚ ਸਦਾਈਐ ॥

ਕੇਵਲ ਸੂਚਨਾ ਅਤੇ ਜਾਣਕਾਰੀ ਨੂੰ ਗਿਆਨ ਮੰਨ ਕੇ/ਚਲਣ ਵਾਲੇ ਅਤੇ ਆਪਣੀਆਂ ਡਿਗਰੀਆਂ ਦੇ ਭਾਰ ਥੱਲੇ ਦੱਬੇ ਜਾ ਰਹੇ ਅਖੌਤੀ ਵਿਦਵਾਨਾਂ ਨੂੰ ਵੀ ਗੁਰੂ ਅਮਰਦਾਸ ਜੀ ਜੁਗਤਿ ਦਸਦੇ ਹਨ:

ਮਨ ਤੂੰ ਮਤ ਮਾਣ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ ॥

ਰੋਗ, ਬੁਢਾਪੇ ਅਤੇ ਮੌਤ ਨੇ ਸਾਰੀ ਮਨੁੱਖਤਾ ਨੂੰ ਆਦਿ ਕਾਲ ਤੋਂ ਹੀ ਚਿੰਤਾਤੁਰ ਕੀਤਾ ਹੋਇਆ ਹੈ। ਵੱਖਰੇ ਵੱਖਰੇ ਰਿਸ਼ੀਆਂ ਮਹਾਤਮਾਵਾਂ ਨੇ ਇਹਨਾਂ ਦੇ ਕਾਰਨਾਂ ਅਤੇ ਇਹਨਾਂ ਤੋਂ ਬਚਣ ਦੇ ਉਪਾਵਾਂ ਦੀ ਘੋਖ ਪੜਚੋਲ ਆਪੋ ਆਪਣੀ ਬੁੱਧੀ ਦੇ ਅਨੁਸਾਰ ਕੀਤੀ ਹੈ। ਫਲਸਰੂਪ ਕਦੇ ਬੁੱਧ ਦਾ ਅਸ਼ਟਾਗ ਮਾਰਗ ਹੋਂਦ ਵਿਚ ਆਇਆ ਅਤੇ ਕਦੇ ਪਤੰਜਲਿ ਦਾ ਅਸ਼ਟਾਂਗ ਯੋਗ ਪ੍ਰਸਿੱਧ ਹੋਇਆ। ਕਦੀ ਸ਼ੰਕਰਾਚਾਰਯ ਦੇ ਅਦਵੈਤ ਵੇਦਾਂਤ ਨੇ ਇਹਨਾਂ ਦੇ ਕਾਰਨਾਂ ਦੀ ਗਹਿਰਾਈ ਵਿਚ ਜਾਣ ਦੀ ਬਜਾਇ ਸੰਸਾਰ ਨੂੰ ਹੀ ਮਿਥਿਆ ਕਰਾਰ ਦੇ ਦਿੱਤਾ ਅਤੇ ਕਦੇ ਰਾਮਾਨੁਜ ਦੇ 'ਪ੍ਰਪੱਤੀ ਮਾਰਗ' ਨਾਲ ਸੰਬੰਧਿਤ ਨਵਧਾ(ਨੌ ਤਰ੍ਹਾਂ ਦੀ) ਭਗਤੀ ਦਾ ਸਰੂਪ ਉਭਰ ਕੇ ਸਾਮ੍ਹਣੇ ਆਇਆ। ਗੁਰੂ ਨਾਨਕ ਦੇਵ ਜੀ ਨੇ ਇਸ ਭੌਤਿਕ ਜਗਤ ਵਿਚ ਇਹਨਾਂ ਦੇ ਕਾਰਨਾਂ ਨੂੰ ਖੋਜਣ ਦੇ ਨਾਲ ਨਾਲ ਵਿਅਕਤੀ ਦੇ ਮਾਨਸਿਕ ਜਗਤ ਵਿਚ ਇਹਨਾਂ ਦੀ ਜੜ੍ਹ ਨੂੰ ਮਹਿਸੂਸ ਕੀਤਾ। ਨਿਮਰਤਾ ਅਤੇ ਸੰਤੋਖ ਵਿਹੂਣੀ(ਈਰਖਾਲੂ) ਮਨੁੱਖੀ ਸ਼ਖਸੀਅਤ ਨੂੰ ਰੋਗੀ ਅਤੇ ਜਰਾ-ਮਰਣ ਵਿਚ ਗ੍ਰੱਸੀ ਹੋਈ ਸ਼ਖਸੀਅਤ ਮੰਨਿਆ ਅਤੇ ਦਸਿਆ ਕਿ ਜਿਸਨੇ ਖਿਮਾ(ਨਿਮਰਤਾ)ਸ਼ੀਲਤਾ ਅਤੇ ਸੰਤੋਖ ਨੂੰ ਧਾਰਨ ਕਰ ਲਿਆ ਹੈ, ਰੋਗ ਅਤੇ ਕਾਲ ਦਾ ਭੈ ਉਸਦੇ ਲਾਗੇ ਨਹੀਂ ਆ ਸਕਦਾ:

ਖਿਮਾ ਗਹੀ ਬ੍ਰਤਿ ਸੀਲ ਸੰਤੋਖੰ ॥
ਰੋਗ ਨ ਬਿਆਪੈ ਨ ਜਮ ਦੋਖੰ ॥

ਸੱਚੀ ਸੁੱਚੀ ਭਗਤੀ ਲਈ ਗੁਰਬਾਣੀ ਨੇ ਸੰਗਤ ਰੂਪ ਸੰਸਥਾ ਨੂੰ ਜਨਮ ਦੇ ਕੇ ਜਿਥੇ ਇਕ ਪਾਸੇ ਵਿਅਕਤੀ ਦੀ ਨਿਜੀ ਹਉਮੈ ਨੂੰ ਵਡੇਰੇ ਕੰਮਾਂ ਵਿਚ ਲੀਨ ਕਰਕੇ ਘਟਾਉਣ ਲਈ ਰਾਹ ਦੱਸਿਆ ਹੈ ਉਥੇ ਹਰ ਨਿੱਕੇ ਵੱਡੇ ਨੂੰ ਬਰਾਬਰੀ ਦਾ ਅਹਿਸਾਸ ਵੀ ਦਿਤਾ ਹੈ।

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

ਬਿਸਰ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧ ਸੰਗਤਿ ਮੋਹਿ ਪਾਈ ॥
ਨਾ ਕੋ ਬੈਰੀ ਨਹੀਂ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥

ਗੁਰੂ ਸਾਹਿਬਾਨ ਦੇ ਜੀਵਨ ਅਤੇ ਗੁਰਬਾਣੀ ਤੋਂ ਪ੍ਰਭਾਵਿਤ ਹੋ ਕੇ ਅੱਜ ਤਕ ਵੀ ਸੰਗਤ ਵਿਚ ਸ਼ਾਮਿਲ ਹੋ ਕੇ ਹਰ ਸਿੱਖ ਆਪਣੇ ਅੰਦਰ ਨਿਮਰਤਾ ਦੀ ਭਾਵਨਾ ਭਰਦਾ ਹੈ ਅਤੇ ਲੰਗਰ ਵਿਚ ਸੇਵਾ, ਗੁਰਦੁਆਰਿਆਂ ਵਿਚ ਕਾਰ ਸੇਵਾ ਅਤੇ ਹੋਰ ਸਮੂਹਿਕ ਭਲਾਈ ਦੇ ਕੰਮਾਂ ਵਿਚ ਹਿੱਸਾ ਲੈਂਦਾ ਹੈ। ਹਰਸਿੱਖ ਅਮਲੀ ਜੀਵਨ ਵਿਚ ਨਿਸਚਿਤ ਤੌਰ ਤੇ ਸਵੀਕਾਰ ਕਰਦਾ ਹੈ ਕਿ ਸਾਰੀਆਂ ਚੰਗਿਆਈਆਂ ਦਾ ਤੱਤਸਾਰ ਮਿੱਠਤ ਹੈ ਅਤੇ ਨਿਮਰਤਾ ਹੈ, ਪਰ ਨਾਲ ਹੀ ਨਾਲ ਉਹ ਆਪਣੇ ਸਵੈਮਾਨ ਨੂੰ ਵੀ ਠੇਸ ਨਹੀਂ ਲਗਣ ਦਿੰਦਾ।

ਅਧਿਆਇ ਪੰਜਵਾਂ

# ਸ਼ਿਕਾਇਤਾਂ ਅਤੇ ਸ਼ਹੀਦੀ

ਪ੍ਰੋ. ਤੇਜਾ ਸਿੰਘ ਆਪਣੀ ਪੁਸਤਕ 'ਮਾਰਟਡਮ ਆਫ਼ ਗੁਰੂ ਅਰਜਨ ਦੇਵ ਐਂਡ ਇਸੈਂਸ਼ਲਸ ਆਫ਼ ਸਿਖਿਜ਼ਮ' ਵਿਚ *ਦੀ ਸਿੱਖ ਰਿਲੀਜ਼ਨ* ਦੇ ਲੇਖਕ ਸਰ ਮੈਕਸ ਆਰਥਰ ਮੈਕਾਲਿਫ ਬਾਰੇ ਦਸਦੇ ਹੋਏ ਵਰਨਨ ਕਰਦੇ ਹਨ ਕਿ ਸਰ ਮੈਕਾਲਿਫ਼ ਨੇ 1899 ਈ. ਵਿਚ ਅਕਾਲ ਬੁੰਗਾ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਪੰਜਾਬੀ ਵਿਚ ਦਿੱਤੇ ਹੋਏ ਆਪਣੇ ਇਕ ਲੈਕਚਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਇਹ ਕਿਹਾ ਸੀ: ''ਸਿੱਖ ਧਰਮ ਵਿਚ ਇਕ ਵਿਸ਼ੇਸ ਮਹਾਨਤਾ ਹੈ। ਭਾਵੇਂ ਕਿ ਇਸ ਸੰਸਾਰ ਵਿਚ ਕਈ ਹੋਰ ਵੀ ਮਹਾਨ ਧਰਮ ਹਨ ਪਰੰਤੂ ਉਹਨਾਂ ਧਰਮਾਂ ਦੇ ਆਗੂਆਂ, ਸਿੱਖਿਆ ਦਾਤਿਆਂ ਵਿਚ ਦਾਰਸ਼ਨਿਕਾਂ ਨੇ ਆਪਣੇ ਧਰਮ ਬਾਰੇ ਇਕ ਵੀ ਸ਼ਬਦ ਲਿਖਤ ਵਿਚ ਨਹੀਂ ਲਿਆਂਦਾ। ਤੁਹਾਡੇ ਵਿਚ ਕਈਆਂ ਨੇ ਯੂਨਾਨ ਦੇ ਪਾਇਥਾਗੋਰਸ ਦਾਰਸ਼ਨਿਕ ਦਾ ਨਾਂ ਸੁਣਿਆ ਹੋਵੇਗਾ ਜਿਸ ਦੇ ਵੱਡੀ ਗਿਣਤੀ ਵਿਚ ਪੈਰੋਕਾਰ ਸਨ ਅਤੇ ਉਹ ਸੰਸਾਰ ਵਿਚ ਇਕ ਜਾਣਿਆ ਪਛਾਣਿਆ ਵਿਅਕਤੀ ਸੀ। ਪਰ ਮੈਨੂੰ ਇਹ ਕਹਿੰਦੇ ਹੋਏ ਦੁੱਖ ਹੈ ਕਿ ਉਸ ਨੇ ਆਪਣੇ ਦਾਰਸ਼ਨਿਕ ਅਤੇ ਧਾਰਮਿਕ ਉਪਦੇਸ਼ਾਂ ਦੀ ਆਪਣੇ ਹੱਥ ਨਾਲ ਇਕ ਵੀ ਪੰਗਤੀ ਨਹੀਂ ਲਿਖੀ। ਇਸ ਸੰਸਾਰ ਵਿਚ ਦੂਸਰਾ ਮਹਾਨ ਵਿਅਕਤੀ ਯੂਨਾਨ ਦੇ ਏਥਨਜ਼ ਨਗਰ ਦੇ ਰਹਿਣ ਵਾਲਾ ਦਾਰਸ਼ਨਿਕ ਸੁਕਰਾਤ ਸੀ ਜਿਹੜਾ ਮੰਨਦਾ ਸੀ ਕਿ ਉਸ ਨੂੰ ਅੱਛੇ ਕੰਮ ਕਰਾਉਣ ਲਈ ਇਕ ਇਲਹਾਮ ਹੁੰਦਾ ਸੀ; ਪਰੰਤੂ ਉਸ ਨੇ ਵੀ ਆਪਣੀਆਂ ਸਿੱਖਿਆਵਾਂ ਨੂੰ ਲਿਖਤੀ ਰੂਪ ਨਹੀਂ ਦਿੱਤਾ, ਇਕ ਵੀ ਪੰਗਤੀ ਨਹੀਂ ਲਿਖੀ। ਅੱਜ ਅਸੀਂ ਜੋ ਵੀ ਉਸ ਦੀਆਂ ਸਿੱਖਿਆਵਾਂ ਬਾਰੇ ਜਾਣਦੇ ਹਾਂ ਉਹ ਉਸਦੇ ਚੇਲੇ ਪਲੈਟੋ ਅਤੇ ਜੈਨੋਫਨ ਦੀਆਂ ਲਿਖਤਾਂ ਦਾ ਹੀ ਪ੍ਰਗਟਾਵਾ ਹੈ। ਬਾਅਦ ਵਿਚ ਭਾਰਤਵਰਸ਼ ਵਿਚ ਵੀ ਮਹਾਤਮਾ ਗੌਤਮ ਬੁੱਧ ਪੈਦਾ ਹੋਇਆ ਪਰ ਉਸ ਨੇ ਵੀ ਜੋ ਉਪਦੇਸ਼ ਦਿੱਤੇ ਸਨ ਉਹਨਾਂ ਵਿਚੋਂ ਇਕ ਵੀ ਸ਼ਬਦ ਆਪ ਨਹੀਂ ਲਿਖਿਆ। ਉਸ ਤੋਂ ਬਾਅਦ ਜਗਤ ਪ੍ਰਸਿੱਧ ਧਾਰਮਿਕ ਵਿਅਕਤੀ ਈਸਾ ਮਸੀਹ ਪੈਦਾ ਹੋਇਆ। ਉਸ ਨੇ ਵੀ ਕੋਈ ਪੰਗਤੀ ਆਪਣੀਆਂ ਸਿੱਖਿਆਵਾਂ ਦੀ ਆਪ ਨਹੀਂ ਲਿਖੀ ਅਤੇ ਉਸ ਦੀਆਂ ਸਿੱਖਿਆਵਾਂ ਦਾ ਪਤਾ ਸਾਨੂੰ ਪਵਿੱਤਰ ਬਾਈਬਲ ਤੋਂ ਲਗਦਾ ਹੈ

ਜਿਸ ਨੂੰ ਕਿ ਉਸ ਤੋਂ ਬਹੁਤ ਸਮਾਂ ਬਾਅਦ ਟੈਸਟਾਮੈਂਟਾਂ ਦੇ ਕਈ ਰੂਪਾਂ ਵਿਚ ਬਾਅਦ ਵਿਚ ਲਿਖਿਆ ਗਿਆ ਸੀ। ਅੱਜ ਅਸੀਂ ਮੈਥਿਊ, ਮਾਰਕ, ਲਿਊਕ ਅਤੇ ਜੌਨ ਦੀਆਂ ਲਿਖੀਆਂ ਹੋਈਆਂ ਲਿਖਤਾਂ ਪੜ੍ਹ ਕੇ ਉਹਨਾਂ ਤੇ ਹੀ ਤਜਵੀਜ਼ ਕਰਦੇ ਹਾਂ। ਅਰਬ ਦੇ ਪੈਗੰਬਰ ਮੁਹੰਮਦ ਸਾਹਿਬ ਨੇ ਵੀ ਕੁਰਾਨ ਸ਼ਰੀਫ ਦੇ ਅਧਿਆਵਾਂ ਨੂੰ ਆਪ ਨਹੀਂ ਲਿਖਿਆ; ਉਹ ਸਾਰੇ ਅਧਿਆਏ ਉਹਨਾਂ ਦੇ ਪੈਰੋਕਾਰਾਂ ਤੇ ਨਜ਼ਦੀਕੀਆਂ ਨੇ ਸੰਕਲਿਤ ਕੀਤੇ ਹਨ। ਪਰੰਤੂ ਇਸ ਮਾਮਲੇ ਵਿਚ ਸਿੱਖ ਗੁਰੂ ਸਾਹਿਬਾਨ ਦੀ ਇਕ ਆਪਣੀ ਹੀ ਵਿਸ਼ੇਸ਼ਤਾ ਹੈ ਕਿ ਉਹਨਾਂ ਨੇ ਆਪਣੀਆਂ ਸਿੱਖਿਆਵਾਂ ਅਤੇ ਇਲਹਾਮਾਂ ਨੂੰ ਖੁਦ ਆਪ ਲਿਖਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਆਪ ਸੰਕਲਿਤ ਕੀਤਾ। ਇਸ ਸੰਦਰਭ ਵਿਚ ਦੁਨੀਆਂ ਦੇ ਸਾਰੇ ਧਰਮਾਂ ਵਿਚ ਸਿੱਖ ਧਰਮ ਸਿਖਰ ਤੇ ਬਿਰਾਜਮਾਨ ਹੈ।

ਅਸੀਂ ਇਹ ਵੀ ਜਾਣਦੇ ਹਾਂ ਕਿ ਜੈਨ ਧਰਮ ਦੇ ਗ੍ਰੰਥਾਂ ਨੂੰ ਉਹਨਾਂ ਦੇ ਧਾਰਮਿਕ ਆਗੂ ਦੀ ਮੌਤ ਤੋਂ 900 ਸਾਲ ਬਾਅਦ ਲਿਖਿਆ ਗਿਆ ਸੀ। ਇਸੇ ਤਰ੍ਹਾਂ ਹੀ ਮਹਾਤਮਾ ਬੁੱਧ ਦੀਆਂ ਸਿਖਿਆਵਾਂ ਨੂੰ ਵੀ ਬੁੱਧ ਦੇ ਦੇਹਾਂਤ ਤੋਂ 300 ਵਰ੍ਹੇ ਬਾਅਦ ਦਰਜ ਕੀਤਾ ਗਿਆ ਸੀ। ਵੇਦ ਵੀ ਵੱਖਰੇ ਵੱਖਰੇ ਸਮੇਂ ਵਿਚ ਲਿਖੇ ਗਏ ਅਤੇ ਉਹਨਾਂ ਦੇ ਸਾਰੇ ਰੂਪ ਇਕ ਦੂਜੇ ਤੋਂ ਭਿੰਨ ਅਤੇ ਕਿਤੇ ਕਿਤੇ ਇਕ ਦੂਜੇ ਦੇ ਵਿਪਰੀਤ ਵੀ ਹਨ। ਰਿਗ ਵੇਦ ਦੇ 21 ਵੱਖਰੇ ਰੂਪਾਂਤਰਣ ਹਨ, ਅਥਰਵ ਵੇਦ ਦੇ 50 ਅਤੇ ਸਾਮਵੇਦ ਦੇ 1000 ਰੂਪ ਹਨ। ਇਸੇ ਤਰ੍ਹਾਂ ਹੀ ਵਿਸ਼ਨੂੰ ਪੁਰਾਣ ਵਿਚੋਂ 17000 ਸਲੋਕ ਗਾਇਬ ਹਨ ਅਤੇ ਅੱਜ ਤਕ ਵੀ ਉਸ ਦੀ ਪ੍ਰਮਾਣਿਕਤਾ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ ਪਰੰਤੂ ਸਿੱਖ ਮਾਣ ਨਾਲ ਕਹਿ ਸਕਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਇਕ ਅਜਿਹਾ ਧਰਮ ਗ੍ਰੰਥ ਹੈ ਜਿਹੜਾ ਪ੍ਰਮਾਣਿਕ ਹੈ ਅਤੇ ਜਿਸ ਨੂੰ ਇਕ ਬੜੇ ਹੀ ਨਿਯਮਬੱਧ ਰੂਪ ਵਿਚ ਸਿੱਖ ਗੁਰੂ ਸਾਹਿਬਾਨ ਨੇ ਖੁਦ ਰਚਿਆ ਹੈ। ਇਹ ਗ੍ਰੰਥ ਗਿਆਨ ਦਾ ਗ੍ਰੰਥ ਹੈ ਅਤੇ ਇਸ ਦੀਆਂ ਦਾਰਸ਼ਨਿਕ ਸਿੱਖਿਆਵਾਂ ਸ਼ੁੱਧ ਰੂਪ ਵਿਚ ਪਰਮਾਤਮਾ ਦੀ ਉਸਤਤ ਵਿਚ ਸਧਾਰਨ ਬੋਲੀ ਵਿਚ ਸਾਰੇ ਵਿਅਕਤੀਆਂ ਲਈ ਲਿਖੀਆਂ ਗਈਆਂ ਹਨ ਤਾਂ ਕਿ ਲੋਕ ਇਸ ਦੀਆਂ ਸਿੱਖਿਆਵਾਂ ਨੂੰ ਸਮਝ ਕੇ ਇਸ ਲੋਕ ਅਤੇ ਪਰਲੋਕ ਵਿਚ ਇਹਨਾਂ ਦੇ ਲਾਭ ਉਠਾ ਸਕਦੇ ਹਨ।" ਮੈਕਾਲਿਫ ਅੱਗੇ ਦਸਦਾ ਹੈ: "ਇਸ ਗ੍ਰੰਥ ਵਿਚ ਦਿੱਤਾ ਹੋਇਆ ਧਰਮ ਸੈਮੇਟਿਕ(ਸਾਮੀ) ਧਰਮ ਪ੍ਰਭਾਵਾਂ ਤੋਂ ਬਿਲਕੁਲ ਅਣਲਗ ਧਰਮ ਹੈ। ਪਰਮਾਤਮਾ ਦੀ ਇੱਕਤਾ ਦੇ ਸੰਕਲਪ ਤੇ ਅਧਾਰਿਤ ਇਸ ਦੇ ਧਰਮ ਨੇ ਹਿੰਦੂ ਕਰਮ ਕਾਂਡਾਂ ਨੂੰ ਨਕਾਰ ਕੇ ਇਕ ਸੁਤੰਤਰ ਨੈਤਿਕ ਨਿਯਮਾਂਵਲੀ ਨੂੰ ਅਤੇ ਆਪਣੀਆਂ ਹੀ ਰਹੁ ਰੀਤਾਂ ਅਤੇ ਕਸਵੱਟੀਆਂ ਨੂੰ ਅਪਣਾਇਆ ਜਿਹੜੀਆਂ ਕਿ ਗੁਰੂ ਨਾਨਕ ਦੇ ਸਮੇਂ ਵਿਚ ਪ੍ਰਚਲਿਤ ਧਾਰਮਿਕ ਤਜਵੀਜ਼ਾਂ ਤੋਂ ਪੂਰੀ ਤਰ੍ਹਾਂ ਉਲਟ ਸਨ।

ਇਸ ਵਿਚਲਾ ਧਰਮ ਇਕ ਅਜਿਹਾ ਧਰਮ ਹੈ ਜਿਸਦੇ ਮੁਕਾਬਲੇ ਤੇ ਇਸ ਤੋਂ ਮਹਾਨ ਮੌਲਿਕਤਾ ਵਾਲਾ ਅਤੇ ਵਿਸ਼ਾਲ ਨੈਤਿਕ ਪੱਧਤੀ ਵਾਲਾ ਹੋਰ ਕੋਈ ਧਰਮ ਦਿਸਣਾ ਇਕ ਅਤਿਅੰਤ ਕਠਿਨ ਕੰਮ ਹੈ।''

ਗੁਰੂ ਗ੍ਰੰਥ ਸਾਹਿਬ ਸੰਸਾਰ ਭਰ ਦੀਆਂ ਸਾਰੀਆਂ ਜੀਵਨ ਜੁਗਤਾਂ ਦੀ ਹੋਂਦ ਨੂੰ ਮਾਨਤਾ ਦਿੰਦਾ ਹੈ ਪਰ ਨਾਲ ਹੀ ਜੀਵਨ ਪੰਧ ਦਾ ਆਪਣਾ ਵਿਲੱਖਣ ਮਾਰਗ ਵੀ ਦਸਦਾ ਹੈ। ਜਿਹੜਾ ਗ੍ਰੰਥ ਦੇਸ਼ਾਂ, ਨਸਲਾਂ, ਜਾਤਾਂ ਦੀ ਵਿਥ ਮਿਟਾ ਕੇ ਹਰ ਵਿਅਕਤੀ ਨੂੰ ਅਧਿਆਤਮਿਕ, ਆਰਥਿਕ, ਸਮਾਜਿਕ ਅਤੇ ਵਿਦਿਅਕ ਤੌਰ ਤੇ ਉੱਚਾ ਉਠਣ ਦਾ ਅਧਿਕਾਰ ਦੇਣ ਵਾਲਾ ਹੈ, ਉਹ ਭਲਾ ਸਮਾਜ ਅਤੇ ਧਰਮ ਦੇ ਠੇਕੇਦਾਰਾਂ ਨੂੰ ਕਿਵੇਂ ਚੰਗਾ ਲਗ ਸਕਦਾ ਸੀ।

ਜਿਵੇਂ ਕਿ ਅਸੀਂ ਪਹਿਲਾਂ ਵੇਖਿਆ ਹੈ, (ਗੁਰੂ) ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ, ਹਿੰਦੂ ਸੰਤਾਂ ਭਗਤਾਂ, ਅਖੌਤੀ ਨੀਵੀਆਂ ਜਾਤੀਆਂ ਦੇ ਧਰਮੀ ਪੁਰਸ਼ਾਂ, ਅਤੇ ਵਿਦਵਾਨ ਭੱਟਾਂ ਦੀ ਬਾਣੀ ਅਤੇ ਮੁਸਲਮਾਨਾਂ ਦੀ ਪ੍ਰਤੀਨਿਧਤਾ ਕਰਕੇ ਸੂਫੀਆਂ ਫਕੀਰਾਂ ਦੀ ਬਾਣੀ ਸ਼ਾਮਿਲ ਕੀਤੀ ਗਈ ਸੀ। ਪਹਿਲੀ ਵਾਰਾਂ ਵੇਖਿਆਂ ਇਹ ਅਜੀਬ ਸੰਗਮ ਧਰਮਾਂ ਦੇ ਕੱਟੜ ਪੰਥੀਆਂ ਲਈ ਇਕ ਬੁਝਾਰਤ ਸੀ ਜਿਸ ਨੂੰ ਸਮਝਣਾ ਉਹਨਾਂ ਲਈ ਔਖਾ ਸੀ। ਮੁਗਲ ਬਾਦਸ਼ਾਹ ਅਕਬਰ ਕੋਲ ਸ਼ਿਕਾਇਤਾਂ ਕੀਤੀਆਂ ਗਈਆਂ ਅਤੇ ਵਧਾ ਚੜ੍ਹਾ ਕੇ ਬਾਕੀ ਧਰਮਾਂ ਦੀ ਇਸ ਵਿਚ ਨਿਰਾਦਰੀ ਕਰਨ ਦੀਆਂ ਝੂਠੀਆਂ ਗੱਲਾਂ ਬਾਦਸ਼ਾਹ ਨੂੰ ਸੁਣਾਈਆਂ ਗਈਆਂ। ਅਕਬਰ ਉਸ ਸਮੇਂ ਪੰਜਾਬ ਫੇਰੀ ਤੇ ਬਟਾਲੇ ਠਹਿਰਿਆ ਹੋਇਆ ਸੀ। ਗੁਰੂ ਜੀ ਨੂੰ ਬੁਲਾਵਾ ਭੇਜਿਆ ਗਿਆ। ਗੁਰੂ ਅਰਜਨ ਦੇਵ ਜੀ ਨੇ ਦੋ ਅਤਿ ਸਤਿਕਾਰਯੋਗ ਗੁਰਸਿੱਖਾਂ – ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ 'ਗ੍ਰੰਥ' ਦੇ ਕੇ ਭੇਜ ਦਿੱਤਾ। ਅਕਬਰ ਦੇ ਕਹਿਣ ਤੇ 'ਗ੍ਰੰਥ ਸਾਹਿਬ' ਵਿਚੋਂ ਪਾਠ ਕੀਤਾ ਗਿਆ। ਪ੍ਰਕਾਸ਼ ਦੇ ਵੇਲੇ ਅਚਾਨਕ ਆਇਆ ਸ਼ਬਦ ਵੀ ਪਰਮਾਤਮਾ ਦੀ ਉਸਤਤਿ ਵਿਚ ਸੀ ਅਤੇ ਇਸੇ ਤਰ੍ਹਾਂ ਦੋ ਤਿੰਨ ਹੋਰ ਪੜ੍ਹੇ ਗਏ ਸ਼ਬਦ ਵੀ ਏਸੇ ਪ੍ਰਕਾਰ ਦੇ ਹੀ ਸਨ। ਅਕਬਰ ਬਹੁਤ ਖੁਸ਼ ਅਤੇ ਸੰਤੁਸ਼ਟ ਹੋਇਆ ਅਤੇ ਉਸਨੇ ਇਕਵੰਜਾ ਸੋਨੇ ਦੀਆਂ ਮੋਹਰਾਂ ਭੇਟ ਕਰਕੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਨੂੰ ਸਨਮਾਨ ਸੂਚਕ ਬਸਤਰ ਭੇਟ ਕੀਤੇ ਅਤੇ ਗੁਰੂ ਜੀ ਲਈ ਵੀ ਭੇਜੇ। ਸਿੱਖ ਧਰਮ ਵਿਸ਼ਵਕੋਸ਼ ਅਨੁਸਾਰ ''ਇਸ ਤੋਂ ਪਹਿਲਾਂ ਅਕਬਰ ਆਪ ਗੋਇੰਦਵਾਲ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਲਈ ਨਵੰਬਰ 1598 ਵਿਚ ਆਇਆ ਸੀ ਅਤੇ ਅਧਿਆਤਮਿਕ ਮਾਰਗ ਦਰਸ਼ਨ ਲਈ ਬੇਨਤੀ ਕੀਤੀ ਸੀ। ਗੁਰੂ ਜੀ ਦੇ ਕਹਿਣ ਤੇ ਅਕਬਰ ਨੇ ਪੰਜਾਬ ਵਿਚ 10 ਤੋਂ 12 ਪ੍ਰਤੀਸ਼ਤ ਜ਼ਮੀਨੀ ਮਾਲੀਆ ਮੁਆਫ਼ ਕਰ ਦਿੱਤਾ ਸੀ।''

## ਸੇਖ਼ ਅਹਿਮਦ ਸਰਹੰਦੀ ਅਤੇ ਮੁਰਤਜ਼ਾ ਖਾਨ

ਜਿਵੇਂ ਕਿ ਅਸੀਂ ਜਾਣਦੇ ਹਾਂ ਕਿ ਮੁਗਲ ਵੰਸ਼ ਦੀ ਸਥਾਪਤੀ ਦੇ ਨਾਲ ਹੀ ਭਾਰਤ ਵਿਚ ਸਿੱਖ ਧਰਮ ਦਾ ਅਰੰਭ ਗੁਰੂ ਨਾਨਕ ਦੇਵ ਜੀ ਦੇ ਜਨਮ ਦੇ ਨਾਲ ਅਤੇ 1499 ਵਿਚ ਉਹਨਾਂ ਦੀਆਂ ਉਦਾਸੀਆਂ ਨਾਲ ਸ਼ੁਰੂ ਹੋਇਆ ਹੈ। ਪਹਿਲੇ ਚਾਰ ਗੁਰੂ ਸਾਹਿਬਾਨ ਦੇ ਸਮਕਾਲੀ ਮੁਗਲ ਸ਼ਾਸਕ ਬਾਬਰ ਹਮਾਯੂੰ ਅਤੇ ਅਕਬਰ ਸਨ। ਇਸ ਸਮੇਂ ਵਿਚ ਸਿੱਖ ਗੁਰੂ ਸਾਹਿਬਾਨ ਨੇ ਇਕ ਕ੍ਰਾਂਤੀਕਾਰੀ ਯੁਗ ਪਲਟਾਊ ਧਰਮ ਦਿੱਤਾ ਜਿਸਨੇ ਜਿਥੇ ਇਕ ਪਾਸੇ ਵੱਡਾ ਸਮਾਜਿਕ ਪਰਿਵਰਤਨ ਲਿਆਂਦਾ ਉਥੇ ਨਾਲ ਹੀ ਨਾਲ ਪੈਰੋਕਾਰਾਂ ਨੂੰ ਇਹ ਸਮਝ ਵੀ ਦਿੱਤੀ ਕਿ ਅਧਿਆਤਮਿਕਤਾ ਕੇਵਲ ਆਪਣੇ ਅੰਦਰੂਨੀ ਸੁਖ ਵਾਸਤੇ ਹੀ ਨਹੀਂ ਹੈ ਸਗੋਂ ਇਸਦਾ ਪ੍ਰਯੋਗ ਦੂਜਿਆਂ ਦਾ ਕਲਿਆਣ ਕਰਨ ਲਈ ਵੀ ਹੋਣਾ ਚਾਹੀਦਾ ਹੈ। ਅਜਿਹੀ ਅਧਿਆਤਮਿਕਤਾ ਦਾ ਕੋਈ ਅਰਥ ਨਹੀਂ ਜਿਹੜੀ ਆਪਣੇ ਨਾਲ ਵਸਦੇ ਵਿਚਰਦੇ ਲੋਕਾਂ ਨੂੰ ਨੀਚਾ ਦਿਖਾਵੇ ਅਤੇ ਨਾਲ ਹੀ ਨਾਲ ਔਕੜ ਆਉਣ ਸਮੇਂ ਆਪਣੀ ਰਖਿਆ ਵੀ ਨਾ ਕਰ ਸਕੇ। ਤੀਸਰੇ, ਚੌਥੇ ਅਤੇ ਪੰਜਵੇਂ ਗੁਰੂ ਸਾਹਿਬਾਨ ਦੇ ਸਮੇਂ ਵਿਚ ਅਕਬਰ ਦਾ ਰਾਜ ਭਾਵੇਂ ਹੈ ਤਾਂ ਇਸਲਾਮਿਕ ਸਰਕਾਰ ਦਾ ਹੀ ਸੀ ਪਰੰਤੂ ਅਕਬਰ ਮਹਾਨ ਵਿਹਾਰਕ ਜਿਆਦਾ ਸੀ ਅਤੇ ਕੱਟੜਵਾਦੀ ਘਟ ਸੀ ਅਤੇ ਉਸਨੇ ਕਈ ਅਰਥਾਂ ਵਿਚ ਰਾਜਨੀਤਿਕ ਇਸਲਾਮ ਦੇ ਨਿਯਮ ਕਾਨੂੰਨਾਂ ਵਿਚ ਅਦਲਾ ਬਦਲੀਆਂ ਵੀ ਕੀਤੀਆਂ ਸਨ। ਉਹ ਬਹੁਤ ਹੀ ਖੁਲ੍ਹੇ-ਡੁਲ੍ਹੇ ਸੁਭਾਅ ਦਾ ਸੀ ਅਤੇ ਉਸਦੀ ਨੀਤੀ ਸੁਲਹ-ਕੁਲ ਦ੍ਰਿਸ਼ਟੀਕੋਣ ਵਾਲੀ ਸੀ। ਉਸ ਦੇ ਰਾਜ ਵਿਚ ਮੁਸਲਮਾਨ ਉਲੇਮਾ ਅਤੇ ਕਾਜ਼ੀ ਬੇਸ਼ਕ ਉਸਨੂੰ ਕੁਝ ਕਹਿ ਤਾਂ ਨਹੀਂ ਸਕਦੇ ਸਨ ਪਰੰਤੂ ਅੰਦਰੇ ਹੀ ਅੰਦਰ ਉਹ ਅਕਬਰ ਦੀ ਖੁਲ੍ਹ ਦਿਲੀ ਤੋਂ ਇਸਲਾਮ ਦੇ ਫੈਲਾਅ ਨੂੰ ਦ੍ਰਿਸ਼ਟੀ ਵਿਚ ਰਖ ਕੇ ਖਿਝ ਅਤੇ ਚਿੰਤਾ ਵਿਚ ਸਨ। ਬੇਸ਼ਕ ਉਹ ਅਕਬਰ ਦੀ ਉਸ ਨੀਤੀ ਨੂੰ ਕਿ ਇਸਲਾਮਿਕ ਜਗਤ ਦੇ ਸਾਰੇ ਸਿਧਾਂਤਾਂ ਅਤੇ ਸੰਸਥਾਵਾਂ ਨੂੰ ਭਾਰਤ ਦੀ ਹਿੰਦੂ ਜਨਤਾ ਉੱਤੇ ਲਾਗੂ ਨਹੀਂ ਕੀਤਾ ਜਾ ਸਕਦਾ, ਚੰਗਾ ਨਹੀਂ ਮੰਨਦੇ ਸਨ ਪਰੰਤੂ ਫਿਰ ਵੀ ਉਹ ਆਪੋ ਵਿਚ ਇਸ ਨੀਤੀ ਦਾ ਮਜ਼ਾਕ ਵੀ ਉਡਾਉਂਦੇ ਸਨ ਅਤੇ ਅਕਬਰ ਨੂੰ ਕੱਟੜਵਾਦਿਤਾ ਵਾਸਤੇ ਨ ਮਨਾ ਸਕਣ ਲਈ ਆਪਣੇ ਆਪ ਨੂੰ ਕੋਸਦੇ ਵੀ ਰਹਿੰਦੇ ਸਨ।

ਇਸੇ ਹੀ ਸਮੇਂ ਵਿਚ ਸੰਨ 1563 ਵਿਚ ਬਾਹਰੋਂ ਆ ਕੇ ਸਰਹੰਦ ਵਿਚ ਵੱਸੇ ਇਕ ਮੁਸਲਿਮ ਪਰਿਵਾਰ ਵਿਚ ਸ਼ੇਖ ਅਹਿਮਦ ਸਰਹੰਦੀ ਨਾਮਕ ਵਿਅਕਤੀ ਦਾ ਜਨਮ ਹੋਇਆ। ਜਿਵੇਂ ਕਿ ਸਿਰਦਾਰ ਕਪੂਰ ਸਿੰਘ ਨੇ ਲਿਖਿਆ ਹੈ ਕਿ ਇਹ ਵਿਅਕਤੀ ਇਕ ਕੱਟੜ ਮੁਸਲਿਮ ਧਰਮ-ਸ਼ਾਸਤਰੀ ਦੇ ਰੂਪ ਵਿਚ ਵੱਡਾ ਹੋਇਆ ਅਤੇ ਆਪਣੀ ਉਮਰ ਦੇ ਤੀਹਵਿਆਂ ਵਿਚ ਇਸ ਨੇ ਐਲਾਨ ਕਰ ਦਿੱਤਾ ਕਿ ਉਹ ਖੁਦਾ ਦੇ ਵਕੀਲ ਅਥਵਾ ਸਲਾਹਕਾਰ ਦੇ ਰੂਪ ਵਿਚ ਪੈਦਾ ਹੋਇਆ ਹੈ ਅਤੇ ਉਸ ਦਾ ਕੰਮ ਇਸਲਾਮ ਨੂੰ ਮੁੜ

ਤੇਜਸਵੀ ਰੂਪ ਪ੍ਰਦਾਨ ਕਰਨਾ ਹੈ। ਉਸ ਨੇ ਆਪਣੇ ਆਪ ਹੀ ਮੁਜਦਿਦ-ਅਲਿਫ਼-ਸਾਨੀ ਦਾ ਸ਼ਾਨਦਾਰ ਖਿਤਾਬ ਧਾਰਨ ਕਰ ਲਿਆ ਜਿਸ ਦਾ ਅਰਥ ਹੈ ਕਿ ਉਹ ਇਸਲਾਮ ਦੇ ਦੂਸਰੇ ਯੁਗ ਵਿਚ ਧਰਮ ਨੂੰ ਪੁਨਰ ਸਥਾਪਿਤ ਕਰਨ ਵਾਲਾ ਵਿਅਕਤੀ ਹੈ। ਇਹ ਵਿਅਕਤੀ 62 ਸਾਲ ਦੀ ਉਮਰ ਤਕ ਜੀਵਤ ਰਿਹਾ ਅਤੇ 1624 ਈਸਵੀ ਵਿਚ ਸਰਹੰਦ ਵਿਖੇ ਉਨੀ ਹੀ ਉਮਰ ਭੋਗ ਕੇ ਮਰ ਗਿਆ ਜਿੰਨੀ ਉਮਰ(62 ਸਾਲ) ਮੁਹੰਮਦ ਸਾਹਿਬ ਨੇ ਭੋਗੀ ਸੀ। ਆਪਣੀ ਮੌਤ ਦੇ ਸਮੇਂ ਸ਼ੇਖ ਸਰਹੰਦੀ ਵਲੋਂ ਆਪਣੇ ਪੈਰੋਕਾਰਾਂ ਨੂੰ ਮੁਖਾਤਿਬ ਹੋ ਕੇ ਕਹੇ ਗਏ ਇਹ ਸ਼ਬਦ ਸਨ, ''ਸ਼ਰੀਅਤ ਨੂੰ ਆਪਣੇ ਦੰਦਾਂ ਨਾਲ ਫੜ ਕੇ ਚੰਗੀ ਤਰ੍ਹਾਂ ਸੰਭਾਲ ਕੇ ਰਖਣਾ''। ਪੈਗੰਬਰ ਮੁਹੰਮਦ ਸਾਹਿਬ ਦੀ ਤਰ੍ਹਾਂ ਉਹਨਾਂ ਦੇ ਨਕਸ਼ੇ ਕਦਮ ਤੇ ਚਲਦਾ ਹੋਇਆ ਇਹ ਵਿਅਕਤੀ ਇਸਲਾਮ ਦੀ ਵਿਆਖਿਆ ਅਤੇ ਸਿਧਾਂਤਾਂ ਦਾ ਐਲਾਨ ਆਪਣੇ ਚਾਰ-ਚੁਫੇਰੇ ਬਣੇ ਰਹਿਣ ਵਾਲੇ ਸ਼ਕਤੀਸ਼ਾਲੀ ਰਾਜਨੀਤਿਕ ਵਿਅਕਤੀਆਂ ਵਿਚ ਕਰਦਾ ਰਿਹਾ। ਇਸਨੇ ਆਪਣੇ ਜੀਵਨ ਵਿਚ ਬਹੁਤ ਸਾਰੇ ਪੱਤਰ ਜਿਹੜੇ ਕਿ ਹੁਣ ਇਕੱਠੇ ਕਰਕੇ ਛਾਪ ਵੀ ਦਿਤੇ ਗਏ ਅਤੇ ਉਹਨਾਂ ਦਾ ਸਿਰਲੇਖ ਮਕਤੂਬਾਤ-ਇ-ਇਮਾਮ-ਇ ਰੱਬਾਨੀ ਹੈ, ਆਪਣੇ ਇਕ ਉੱਚੇ ਅਹੁਦੇ ਤੇ ਬੈਠੇ ਮੁਗਲ ਸ਼ੇਖ ਫਰੀਦ ਬੁਖਾਰੀ ਨੂੰ ਲਿਖੇ ਹਨ। ਇਹ ਸ਼ੇਖ ਫਰੀਦ ਬੁਖਾਰੀ ਉੜੀਸਾ ਵਿਚ ਅਫ਼ਗਾਨਾਂ ਦੇ ਵਿਰੁੱਧ ਲੜਦਾ ਹੋਇਆ ਕਾਫੀ ਪ੍ਰਸਿੱਧ ਹੋ ਗਿਆ ਸੀ ਅਤੇ ਇਸ ਨੂੰ ਅਕਬਰ ਦੇ ਸਮੇਂ ਵਿਚ 1500 ਘੋੜਸਵਾਰਾਂ ਦਾ ਕਮਾਂਡਰ ਲਗਾ ਦਿੱਤਾ ਗਿਆ ਸੀ। ਅਕਬਰ ਦੇ ਰਾਜ ਵਿਚ ਹੀ ਇਸਨੂੰ ਮੀਰ ਬਖਸ਼ੀ ਦੇ ਤੌਰ ਤੇ ਵੀ ਨਿਯੁਕਤ ਕਰ ਦਿਤਾ ਗਿਆ ਸੀ ਅਤੇ ਕੁਝ ਸਮੇਂ ਲਈ ਇਸ ਕੋਲ ਦਫ਼ਤਰ-ਇ-ਤਾਵਾਨ, ਸੀਮਾ ਟੈਕਸ ਅਤੇ ਮਾਲ ਵਿਭਾਗ ਦਾ ਚਾਰਜ ਵੀ ਦਿਤਾ ਗਿਆ ਸੀ। ਅਕਬਰ ਨੇ ਉਸਨੂੰ ਸਾਹਿਬ-ਉਸ-ਸੈਫ਼-ਵ-ਅਲ-ਕਲਮ ਦਾ ਸ਼ਾਨਦਾਰ ਖਿਤਾਬ ਵੀ ਦਿੱਤਾ ਸੀ ਜਿਸਦਾ ਅਰਥ ਸੀ ਕਿ ਉਹ ਕਲਮ ਅਤੇ ਤਲਵਾਰ ਦਾ ਧਨੀ ਹੈ। ਅਕਬਰ ਦੀ ਮੌਤ 1605 ਈ. ਵਿਚ ਹੋਈ ਅਤੇ ਜਹਾਂਗੀਰ ਉਸ ਦਾ ਪੁੱਤਰ ਸ਼ਾਹੀ ਤਖਤ ਤੇ ਬੈਠ ਗਿਆ।

ਜਹਾਂਗੀਰ ਦੇ ਗੱਦੀ ਤੇ ਬੈਠਦੇ ਸਾਰ ਹੀ ਉਲੇਮਾਵਾਂ ਅਤੇ ਕਾਜੀਆਂ ਦਾ ਸਮੂਹ ਪੂਰੀ ਤਰ੍ਹਾਂ ਕ੍ਰਿਆਸ਼ੀਲ ਹੋ ਉਠਿਆ ਅਤੇ ਇਹਨਾਂ ਨੇ ਜਹਾਂਗੀਰ ਦਾ ਸਾਥ ਦੇਣ ਦੇ ਇਵਜ਼ ਵਿਚ ਜਹਾਂਗੀਰ ਤੋਂ ਕਈ ਧਾਰਮਿਕ ਰਿਆਇਤਾਂ ਅਤੇ ਵਾਅਦੇ ਲੈ ਲਈ। 'ਅਕਬਰ ਐਂਡ ਦ ਜੇਸੂਆਈਟਸ' ਦੇ ਲੇਖਕ ਫਾਦਰ ਡੂ ਜੈਰਿਕ ਦਾ ਹਵਾਲਾ ਦਿੰਦੇ ਹੋਏ ਸਿਰਦਾਰ ਕਪੂਰ ਸਿੰਘ ਲਿਖਦੇ ਹਨ:

ਇਸ ਤਰ੍ਹਾਂ ਦੂਸਰਿਆਂ ਵਲੋਂ ਸ਼ੇਖ ਫਰੀਦ ਬੁਖਾਰੀ ਨਾਮਕ ਪ੍ਰਸਿੱਧ ਵਿਅਕਤੀ ਨੂੰ ਆਪਣੇ ਪ੍ਰਤੀਨਿਧੀ ਦੇ ਤੌਰ ਤੇ ਪ੍ਰਿੰਸ ਸਲੀਮ ਜਿਹੜਾ ਕਿ ਹੁਣ ਜਹਾਂਗੀਰ ਸੀ ਕੋਲ ਭੇਜਿਆ ਗਿਆ ਅਤੇ ਉਹਨਾਂ ਬਾਰੇ ਉਲੇਮਾਵਾਂ ਵਲੋਂ ਭਾਰਤ ਦਾ ਰਾਜ ਇਸ ਸ਼ਰਤ ਉਤੇ

ਜਹਾਂਗੀਰ ਨੂੰ ਸੌਂਪੇ ਜਾਣ ਦੀ ਗਲ ਕੀਤੀ ਕਿ ਉਹ ਮੁਹੰਮਦ ਸਾਹਿਬ ਦੇ ਬਣਾਏ ਨਿਯਮਾਂ ਦੀ ਰੱਖਿਆ ਲਈ ਸੌਂਹ ਚੁੱਕੇ। ਜਹਾਂਗੀਰ ਉਲੇਮਾਵਾਂ ਅਤੇ ਕਾਜ਼ੀਆਂ ਨੂੰ ਰਾਜਸੀ ਕਾਰਨਾਂ ਕਰਕੇ ਖੁਸ਼ ਰਖਣਾ ਚਾਹੁੰਦਾ ਸੀ ਤਾਂ ਕਿ ਉਸ ਦੇ ਰਾਜ ਵਿਚ ਸਥਿਰਤਾ ਬਣੀ ਰਹੇ। ਭਾਰਤੀ ਰਾਜਨੀਤਿਕ ਅਤੇ ਧਾਰਮਿਕ ਹਾਲਤ ਤੇ ਬੜੀ ਘੋਖਵੀਂ ਅਤੇ ਦਾਰਸ਼ਨਿਕ ਦ੍ਰਿਸ਼ਟੀ ਨਾਲ ਨਜ਼ਰ ਮਾਰਦੇ ਹੋਏ ਪਤਾ ਲਗਦਾ ਹੈ ਕਿ ਬਾਬਰ ਤੋਂ ਪਹਿਲਾਂ ਦਿੱਲੀ ਸਲਤਨਤ ਦੀ ਰਾਜਸ਼ਾਹੀ ਮੁਸਲਿਮ ਸ਼ਰੀਅਤ ਤੋਂ ਅਲਾਵਾ ਹੋਰ ਕਿਸੇ ਰਾਜਸ਼ਾਹੀ ਸਿਸਟਮ ਅਥਵਾ ਫਲਸਫੇ ਨੂੰ ਜਾਣਦੀ ਹੀ ਨਹੀਂ ਸੀ ਅਤੇ ਇਸ ਲਈ ਮੁਗਲਾਂ ਤੋਂ ਪਹਿਲਾਂ ਲਗਪਗ ਤਿੰਨ ਸੌ ਸਾਲਾਂ ਦੇ ਰਾਜ ਵਿਚ ਇਸਲਾਮਿਕ ਸ਼ਰੀਅਤ ਹੀ ਬਾਦਸ਼ਾਹਾਂ ਦੀ ਮਾਰਗ ਦਰਸ਼ਕ ਰਹੀ। ਬਾਬਰ ਤੋਂ ਬਾਅਦ ਮੁਗਲ ਵੰਸ਼ ਦੀ ਸਥਾਪਤੀ ਨਾਲ ਇਸ ਢੰਗ ਤਰੀਕੇ ਵਿਚ ਬਦਲਾਅ ਆਇਆ। 'ਹੁਣ ਸਰਕਾਰ ਦੀਆਂ ਜੜ੍ਹਾਂ ਦੀ ਮਜਬੂਤੀ ਲਈ ਇਸਲਾਮਿਕ ਸਿਧਾਂਤਾਂ ਵਿਚ ਥੋੜਾ ਇਹ ਪਰਿਵਰਤਨ ਕਰ ਲਿਆ ਗਿਆ ਕਿ ਗੈਰ-ਮੁਸਲਿਮਾਂ ਨੂੰ ਜਾਂ ਤਾਂ ਲਾਲਚ ਦੇ ਕੇ ਮੁਸਲਮਾਨ ਬਣਾਇਆ ਜਾਵੇ ਜਾਂ ਫਿਰ ਤਲਵਾਰ ਦੀ ਭੇਟ ਚੜ੍ਹਾਇਆ ਜਾਵੇ ਅਤੇ ਜਾਂ ਫਿਰ ਉਹ ਪਰਜਾ ਦੇ ਤੌਰ ਤੇ ਬਹੁਤ ਹੀ ਘਟੀਆ(ਜ਼ਿਮੀ) ਦਰਜਾ ਸਵੀਕਾਰ ਕਰਨ।' ਇਸ ਬਦਲਾਅ ਦਾ ਸਿਖਰ ਅਸੀਂ ਅਕਬਰ ਦੇ ਸ਼ਾਸਨ ਕਾਲ ਵਿਚ ਵੇਖਦੇ ਹਾਂ ਜਦੋਂ ਵਡੇ ਵਡੇ ਮਨਸਬ ਦੇ ਕੇ ਰਾਜਪੂਤਾਂ ਨੂੰ ਸ਼ਾਹੀ ਤਖ਼ਤ ਦੇ ਅਧੀਨ ਇਹ ਮੰਨ ਕੇ ਲਿਆਂਦਾ ਗਿਆ ਕਿ ਰਾਜ ਦੀ ਮੂਲ ਨੀਤੀ ਕੇਵਲ ਇਸਲਾਮਿਕ ਸ਼ਰੀਅਤ ਦੇ ਹੀ ਅਧੀਨ ਨ ਹੋ ਕੇ ਇਕ ਸਹਿਨਸ਼ੀਲ ਅਤੇ ਧਰਮ ਸਾਪੇਖ ਪਰ ਪੱਖਪਾਤ ਨਿਰਪੇਖ ਨੀਤੀ ਹੋਵੇਗੀ। ਇਹ ਨੀਤੀ ਮੁਸਲਮਾਨਾਂ ਅਤੇ ਹਿੰਦੂਆਂ ਤੇ ਸਮਾਨ ਰੂਪ ਵਿਚ ਲਾਗੂ ਹੋਵੇਗੀ ਅਤੇ ਇਸ ਅਧੀਨ ਬੇਸ਼ਕ ਹਿੰਦੂ ਧਰਮ ਦੀ ਬਾਹਰੀ ਰੂਪ ਰੇਖਾ ਵਿਚ ਥੋੜਾ ਬਹੁਤ ਬਦਲਾਅ ਆ ਸਕਦਾ ਹੈ ਪਰ ਚਾਹੇ ਕੁਝ ਵੀ ਹੋਵੇ ਹਿੰਦੂ ਧਰਮ ਦੀ ਆਤਮਾ ਪੂਰਨ ਰੂਪ ਵਿਚ ਸੁਰੱਖਿਅਤ ਰਹੇਗੀ। ਇਹੋ ਜਿਹੇ ਹੀ ਕੁਝ ਵਿਚਾਰ ਸਨ ਜਿਨ੍ਹਾਂ ਨੇ ਰਾਜਾ ਮਾਨ ਸਿੰਘ ਵਰਗੇ ਸ਼ਕਤੀਸ਼ਾਲੀ ਰਾਜਿਆਂ ਨੂੰ ਅਕਬਰ ਦੇ ਨੇੜੇ ਲੈ ਆਂਦਾ ਅਤੇ ਕਈ ਰਾਜਪੂਤਾਂ ਨੇ ਮੁਗਲਾਂ ਨਾਲ ਰੋਟੀ ਬੇਟੀ ਦੀ ਸਾਂਝ ਵੀ ਪਾ ਲਈ।

ਜਹਾਂਗੀਰ ਦੇ ਖੂਨ ਵਿਚ ਮੁਗਲ(ਮੰਗੋਲ) ਅਤੇ ਰਾਜਪੂਤ ਦੋਵਾਂ ਦੇ ਸੰਸਕਾਰ ਮੌਜੂਦ ਸਨ। ਉਸਦੇ ਸਲਾਹਕਾਰ ਉਲੇਮਾ ਅਤੇ ਕਾਜ਼ੀ ਆਦਿ ਜਿਵੇਂ ਕਿ ਪਹਿਲਾਂ ਦਸਿਆ ਜਾ ਚੁਕਿਆ ਹੈ ਇਸਲਾਮਿਕ ਸ਼ਰੀਅਤ ਤੋਂ ਦੂਰ ਹਟਣ ਨੂੰ ਅਪਰਾਧ ਤਾਂ ਮੰਨਦੇ ਹੀ ਸਨ ਨਾਲ ਹੀ ਨਾਲ ਉਹ ਅਜਿਹੇ ਤੌਰ ਤਰੀਕਿਆਂ ਨੂੰ ਬੁਜ਼ਦਿਲੀ ਵੀ ਮੰਨਦੇ ਸਨ; ਪਰ ਅਕਬਰ ਦੇ ਸਾਮ੍ਹਣੇ ਉਹਨਾਂ ਦੀ ਕੋਈ ਪੇਸ਼ ਨਹੀਂ ਜਾਂਦੀ ਸੀ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਰੇ ਲਿਖਦੇ ਹੋਏ ਸਿਰਦਾਰ ਕਪੂਰ ਸਿੰਘ ਆਪਣੀ ਪੁਸਤਕ 'ਗੁਰੂ ਅਰਜਨ ਐਂਡ ਹਿਜ਼ ਸੁਖਮਨੀ' ਵਿਚ ਲਿਖਦੇ ਹਨ ਕਿ ਉਪਰੋਕਤ ਦੋਵੇਂ ਕਿਸਮ ਦੇ

ਸਿਧਾਂਤਾਂ ਦਾ ਪਰਸਪਰ ਟਕਰਾਅ ਅਕਬਰ ਤੋਂ ਬਾਅਦ ਔਰੰਗਜ਼ੇਬ ਤਕ ਲਗਪਗ ਦੋ ਸੌ ਸਾਲਾਂ ਤਕ ਚਲਦਾ ਰਿਹਾ। ਸ਼ਹਿਜ਼ਾਦਾ ਖੁਸਰੋ ਅਤੇ ਦਾਰਾ ਸ਼ਿਕੋਹ ਪਹਿਲੇ ਵਿਚਾਰ ਦੇ ਹਾਮੀ ਸਨ ਅਤੇ ਇਸੇ ਲਈ ਇਹਨਾਂ ਨੂੰ ਆਪਣੀਆਂ ਜਾਨਾਂ ਤੋਂ ਹਥ ਧੋਣਾ ਪਿਆ। ਅੰਤ ਵਿਚ ਔਰੰਗਜ਼ੇਬ ਦੇ ਸਮੇਂ ਵਿਚ ਪਹਿਲਾ ਸਿਧਾਂਤ ਪੂਰੀ ਤਰ੍ਹਾਂ ਕੁਚੱਲ ਦਿੱਤਾ ਗਿਆ। ਭਾਵੇਂ ਕਿ ਇਹ ਸਿਲਸਿਲਾ ਜਹਾਂਗੀਰ ਦੇ ਸਮੇਂ ਤੋਂ ਹੀ ਜ਼ੋਰ ਫੜਨਾ ਸ਼ੁਰੂ ਕਰ ਗਿਆ ਸੀ ਪਰ ਨਾਲ ਹੀ ਨਾਲ ਰਾਣਾ ਪ੍ਰਤਾਪ, ਸਮਰਥ ਰਾਮਦਾਸ ਅਤੇ ਸ਼ਿਵਾ ਜੀ ਮਰਾਠਾ ਨੇ ਹਿੰਦੂਵਾਦੀ ਸੋਚ ਤੇ ਪਹਿਰਾ ਦਿੰਦਿਆਂ ਕਿਸੇ ਨਾ ਕਿਸੇ ਰੂਪ ਵਿਚ ਆਪਣਾ ਸੰਘਰਸ਼ ਜਾਰੀ ਰਖਿਆ ਸੀ। ਇਹ ਸੋਚ ਵਰਤਮਾਨ ਸਮੇਂ ਵਿਚ ਵੀ ਕਿਸੇ ਨਾ ਕਿਸੇ ਰੂਪ ਵਿਚ ਜਾਰੀ ਹੈ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਤੋਂ ਪਹਿਲਾਂ ਦੇ ਪੰਜ ਸੌ ਸਾਲਾਂ ਦੀ ਧਰਮ ਅਤੇ ਰਾਜਨੀਤੀ ਦੀ ਸਿਧਾਂਤਕ ਸੋਚ ਨੂੰ ਘੋਖਿਆ ਪੜਚੋਲਿਆ ਅਤੇ ਆਉਣ ਵਾਲੇ ਸਮੇਂ ਵਿਚ ਇਸ ਸੋਚ ਦੇ ਸੰਭਾਵਿਤ ਨਤੀਜਿਆਂ ਨੂੰ ਆਪਣੀ ਦੂਰ ਦ੍ਰਿਸ਼ਟੀ ਨਾਲ ਵੇਖ ਕੇ ਇਕ ਨਿਵੇਕਲੀ ਹੀ ਸਿਧਾਂਤਿਕ ਸੋਚ ਨੂੰ ਸਾਮ੍ਹਣੇ ਲਿਆਂਦਾ। ਉਹਨਾਂ ਦੇ ਦਾਰਸ਼ਨਿਕ ਸਿਧਾਂਤਾਂ ਨੂੰ ਪ੍ਰਗਟਾਉਣ ਵਾਲੀ ਵਿਚਾਰਧਾਰਾ ਸਹਿਨਸ਼ੀਲ ਅਤੇ ਸਾਰਿਆਂ ਨੂੰ ਆਪਣੇ ਪ੍ਰੇਮ ਕਲਾਵੇ ਵਿਚ ਲੈਣ ਦੀ ਸਮਰੱਥਾ ਵਾਲੀ ਇਕ ਨਵੀਂ ਵਿਚਾਰਧਾਰਾ ਸੀ। ਇਸ ਨਵੀਂ ਸਿਧਾਂਤਿਕ ਸੋਚ ਵਿਚ ਹਿੰਦੂ ਮੁਸਲਿਮ ਭੇਦ ਭਾਵ ਤੋਂ ਉਪਰ ਉਠ ਕੇ ਇਕ ਮਨੁਖਤਾ ਵਾਦੀ ਵਿਸ਼ਵ ਪੱਧਰੀ ਸਮਾਜ ਅਤੇ ਰਾਜ ਦੀ ਰੂਪ ਰੇਖਾ ਤਿਆਰ ਕੀਤੀ ਗਈ ਸੀ। ਇਹ ਇਕ ਅਜਿਹੀ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਕਿਲੇਬੰਦੀ ਸੀ ਜਿਸ ਦੀ ਨੀਂਹ ਵਿਹਾਰਕ ਅਤੇ ਪਰਮਾਰਥਿਕ ਸਚ ਉਤੇ ਰਖੀ ਗਈ ਸੀ। ਰਾਮਕਲੀ ਕੀ ਵਾਰ ਦੇ ਕਰਤਾ ਸਤਾ–ਬਲਵੰਡ ਏਸੇ ਦ੍ਰਿਸ਼ਟੀ ਨੂੰ ਸਾਮ੍ਹਣੇ ਲਿਆਉਂਦੇ ਹਨ ਅਤੇ ਇਹ ਵੀ ਦਸਦੇ ਕਿ ਕਿਵੇਂ ਇਸ ਸਚ ਦੇ ਰਾਜ ਦੀ ਵਿਵਸਥਾ ਨੂੰ ਗੁਰੂ ਅੰਗਦ ਦੇਵ ਜੀ ਨੇ ਹੋਰ ਅੱਗੇ ਵਧਾਇਆ –

ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥
ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥
ਮਤਿ ਗੁਰਿ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥
ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥
ਸਹਿ ਟਿਕਾ ਦਿਤੋਸੁ ਜੀਵਦੈ ॥ (ਗੁ. ਗ੍ਰੰ.ਸਾ. 966)

ਇਸ ਧਾਰਮਿਕ ਅਤੇ ਰਾਜਨੀਤਿਕ ਸੰਗਠਨ ਵਿਚ ਕਾਰਜ਼ਸ਼ੀਲ ਸਰਬਸਾਂਝੇ ਸਿਧਾਂਤ ਸਨ: ਕਿਰਤ ਕਰਨਾ, ਨਾਮ ਜਪਣਾ ਅਤੇ ਵੰਡ ਛਕਣਾ। ਇਹਨਾਂ ਸਿਧਾਂਤਾਂ ਨੂੰ ਅੰਗੀਕਾਰ ਕਰਨ ਵਾਲੇ ਗੁਰੂ ਨਾਨਕ ਦੇ ਸਮੇਂ ਵਿਚ ਗੁਰਮੁਖ ਕਹਿਲਾਏ ਅਤੇ ਇਹਨਾਂ ਗੁਰਮੁਖਾਂ ਨੇ ਹੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਵਿਚ ਬ੍ਰਹਮਗਿਆਨੀ ਬਣਕੇ ਗਿਆਨ

ਦੀ ਨਵੀਂ ਪਰਿਭਾਸ਼ਾ ਸਥਾਪਿਤ ਕੀਤੀ। ਪ੍ਰਾਚੀਨ ਸਮਿਆਂ ਵਿਚ ਭਾਰਤੀਆਂ ਦੇ ਹਿਰਦੇ ਵਿਚ ਇਹ ਧਾਰਨਾ ਲਗਪਗ ਪੱਕੀ ਹੋ ਚੁਕੀ ਸੀ ਕਿ ਗਿਆਨ ਦਾ ਕਰਮ ਨਾਲ ਕੋਈ ਸੰਬੰਧ ਨਹੀਂ ਹੈ। ਬ੍ਰਹਮ ਗਿਆਨ ਪ੍ਰਾਪਤ ਵਿਅਕਤੀ ਸਾਰੇ ਕਿਸਮਾਂ ਦੇ ਕਰਮਾਂ ਤੋਂ ਮੁਕਤ ਹੁੰਦਾ ਹੈ। ਪਰੰਤੂ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਵਿਚ 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ' ਕਹਿ ਕੇ ਇਸ ਧਾਰਨਾ ਨੂੰ ਉਲਟਾ ਦਿਤਾ ਸੀ ਅਤੇ ਬ੍ਰਹਮ ਗਿਆਨ ਅਤੇ ਕਰਮ ਕਰਦੇ ਰਹਿਣ ਵਿਚ ਡੂੰਘਾ ਰਿਸ਼ਤਾ ਬਣਾ ਦਿੱਤਾ ਸੀ। ਇਨਾਂ ਹੀ ਨਹੀਂ ਬਾਅਦ ਵਿਚ ਗੁਰੂ ਗੋਬਿੰਦ ਸਿੰਘ ਨੇ ਇਹਨਾਂ ਗੁਰਮੁਖਾਂ ਬ੍ਰਹਮ ਗਿਆਨੀਆਂ ਵਿਚੋਂ ਖਾਲਸਾ ਸਾਜ ਕੇ ਖਾਲਸੇ ਨੂੰ ਵਾਹਿਗੁਰੂ ਦੇ ਕਾਰਜਾਂ ਵਿਚ ਕਾਰਜਸ਼ੀਲ ਹੋਣ ਵਾਲਾ ਅਤੇ ਕਾਰਜਸ਼ੀਲਤਾ ਉਪਰੰਤ ਮਿਲੀ ਫਤਹਿ ਨੂੰ ਆਪਣੀ ਫਤਹਿ ਨ ਮੰਨਕੇ ਵਾਹਿਗੁਰੂ ਦੀ ਫਤਹਿ ਮੰਨਣ ਵਾਲੇ ਦੇ ਰੂਪ ਵਿਚ ਚਿਤਵਿਆ। ਖਾਲਸੇ ਦੇ ਪਰਸਪਰ ਵਰਤਾਰੇ ਸਮੇਂ ਇਕੱਠਾਂ ਵਿਚ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ਖਾਲਸਾ ਪੰਥ ਦਾ ਬੋਲਾ ਬਣ ਗਿਆ ਜੋ ਅਜ ਤਕ ਪ੍ਰਚਲਿਤ ਹੈ।

ਪੰਜਵੇਂ ਗੁਰੂ ਅਰਜਨ ਜੀ ਦੇ ਸਮੇਂ ਤੋਂ ਹੀ ਸਿੱਖਾਂ ਨੇ ਗੁਰੂ ਜੀ ਨੂੰ ਸੱਚਾ ਪਾਤਿਸ਼ਾਹ ਕਹਿਣਾ ਸ਼ੁਰੂ ਕਰ ਦਿੱਤਾ ਸੀ ਅਤੇ ਉਪਰੋਕਤ ਬੋਲ ਉਸ ਵਿਸ਼ਵਜਨੀਨੀ ਪ੍ਰੇਮ ਭਾਵਨਾ ਦਾ ਲਖਾਇਕ ਬਣ ਗਿਆ ਜਿਸਦੇ ਧੁਰ ਅੰਦਰ ਗੁਰੂ ਨਾਨਕ ਦਾ ਕਿਰਤ ਕਰਨਾ, ਨਾਮ ਜਪਣਾ ਅਤੇ ਵੰਡ ਛਕਣਾ ਦਾ ਸਿਧਾਂਤ ਕਾਰਜਸ਼ੀਲ ਸੀ। ਅਜਿਹੀ ਨਿਰਭੈ ਅਤੇ ਸਰਬ-ਹਿਤਕਾਰੀ ਵਿਚਾਰਧਾਰਾ ਦਾ ਨਿਰੰਕੁਸ਼ ਬਾਦਸ਼ਾਹ ਜਹਾਂਗੀਰ ਦੀ ਅਤੇ ਉਸ ਦੇ ਸਲਾਹਕਾਰ ਉਲੇਮਾਵਾਂ ਅਤੇ ਸ਼ੇਖ ਅਹਿਮਦ ਸਰਹਿੰਦੀ ਵਰਗੇ ਕਟੜਪੰਥੀਆਂ ਦੀ ਵਿਚਾਰਧਾਰਾ ਨਾਲ ਟਕਰਾਅ ਹੋਣਾ ਹੀ ਹੋਣਾ ਸੀ। ਜਹਾਂਗੀਰ ਦੇ ਲੜਕੇ ਖ਼ੁਸਰੋ ਦੀ ਬਗਾਵਤ, ਉਸਦਾ ਸਰਬ ਸਾਂਝੀਵਾਲਤਾ ਦੀ ਇਕੋ ਇਕ ਰਹਿਨੁਮਾ ਵਿਚਾਰਧਾਰਾ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਅਗੇ ਆਪਣਾ ਸਤਿਕਾਰ ਪੇਸ਼ ਕਰਨਾ ਤਾਂ ਮਹਿਜ ਇਕ ਬਹਾਨਾ ਸੀ। ਇਹ ਟਕਰਾਅ ਤਾਂ ਸਿਧਾਂਤਾਂ ਦਾ ਸੀ ਪਰ ਜਹਾਂਗੀਰ ਨੂੰ ਇਕ ਯੋਗ ਬਹਾਨਾ ਚਾਹੀਦਾ ਸੀ ਜਿਸ ਰਾਹੀਂ ਉਹ ਆਪਣੇ ਪੁਰਖਿਆਂ ਦੇ ਦੰਡ-ਵਿਧਾਨ ਨੂੰ ਲਾਗੂ ਕਰਕੇ ਆਪਣੀ ਸਰਕਾਰ ਲਈ ਕਟੜਪੰਥੀਆਂ ਦੀ ਹਿਮਾਇਤ ਪ੍ਰਾਪਤ ਕਰਨਾ ਚਾਹੁੰਦਾ ਸੀ।

ਨਵਲ ਕਿਸ਼ੋਰ ਪ੍ਰੈਸ ਵਿਚੋਂ ਲਖਨਊ ਤੋਂ ਛਪੀ *ਤੁਜਕ-ਇ-ਜਹਾਂਗੀਰੀ* (ਪੰਨਾ 35) ਵਿਚ ਖ਼ੁਦ ਜਹਾਂਗੀਰ ਵਲੋਂ ਇਹ ਅੰਕਿਤ ਹੈ: 'ਦਰਿਆ ਬਿਆਸ ਦੇ ਕੰਢੇ ਗੋਇੰਦਵਾਲ ਵਿਖੇ ਅਰਜਨ ਨਾਂ ਦਾ ਇਕ ਹਿੰਦੂ ਰਹਿੰਦਾ ਸੀ ਜਿਸ ਨੂੰ ਲੋਕ ਧਾਰਮਿਕ ਆਗੂ ਮੰਨਦੇ ਸਨ। ਬਹੁਤ ਸਾਰੇ ਭੋਲੇ ਹਿੰਦੂਆਂ ਬਲਕਿ ਮੂਰਖ ਮੁਸਲਮਾਨਾਂ ਨੂੰ ਵੀ ਉਸ ਨੇ ਆਪਣੀ ਰਹੁ ਰੀਤੀ ਦਾ ਅਨੁਸਾਰੀ ਬਣਾ ਕੇ ਪੀਰੀ ਤੇ ਵਲੀਪੁਣੇ ਦੀ ਪ੍ਰਸਿੱਧੀ ਹਾਸਲ

ਕੀਤੀ ਹੋਈ ਸੀ। ਸਾਰੇ ਉਸ ਨੂੰ ਗੁਰੂ ਕਹਿੰਦੇ ਸਨ। ਤਿੰਨ ਚਾਰ ਪੀੜੀਆਂ ਤੋਂ ਇਹ ਦੁਕਾਨਦਾਰੀ ਸੀ। ਚਿਰਾਂ ਤੋਂ ਮੇਰਾ ਦਿਲ ਕਹਿੰਦਾ ਸੀ ਕਿ ਇਸ ਕੂੜ ਦੀ ਹੱਟੀ(ਦੁਕਾਨ-ਇ-ਬਾਤਿਲ) ਨੂੰ ਬੰਦ ਕਰ ਦੇਵਾਂ ਜਾਂ ਉਸ ਨੂੰ ਮੁਹੰਮਦੀ ਉਮਤਿ(ਇਸਲਾਮ) ਵਿਚ ਲੈ ਆਵਾਂ।"

ਖੁਸਰੋ ਵਲੋਂ ਗੁਰੂ ਅਰਜਨ ਦੇਵ ਜੀ ਪ੍ਰਤੀ ਸਤਿਕਾਰ ਪ੍ਰਗਟ ਕਰਨ ਦੀ ਘਟਨਾ ਨੇ ਅਤੇ ਨਕਸ਼ਬੰਦੀਆਂ ਅਤੇ ਹੋਰ ਕਟੜਵਾਦੀਆਂ ਦੀ ਚੁੱਕ ਚੁਕਾਈ ਨੇ ਬਲਦੀ ਵਿਚ ਤੇਲ ਪਾਉਣ ਦਾ ਕੰਮ ਕੀਤਾ। ਖੁਸਰੋ ਵਾਲੀ ਘਟਨਾ ਦੀ ਜਾਣਕਾਰੀ ਮਿਲਣ ਤੇ ਜਹਾਂਗੀਰ ਲਿਖਦਾ ਹੈ: ਜਦੋਂ ਇਹ ਸਾਰਾ ਸਾਨੂੰ ਪਤਾ ਲੱਗਾ ਅਤੇ ਜਦੋਂ ਅਸੀਂ ਇਹ ਮੰਨ ਗਏ ਕਿ ਇਹ ਵਿਅਕਤੀ(ਗੁਰੂ ਅਰਜਨ ਦੇਵ) ਇਕ ਝੂਠਾ ਪੈਗੰਬਰ ਹੈ ਤਾਂ ਅਸੀਂ ਆਦੇਸ਼ ਦਿੱਤਾ ਕਿ ਉਸਦੀ ਜਾਇਦਾਦ, ਉਸਦੇ ਪੁੱਤਰਾਂ ਅਤੇ ਹੋਰ ਜੋ ਉਸ ਤੇ ਨਿਰਭਰ ਹਨ ਨੂੰ ਮੁਰਤਜ਼ਾ ਖਾਨ ਦੇ ਹਵਾਲੇ ਕਰ ਦਿੱਤਾ ਜਾਵੇ। ਅਸੀਂ ਉਸ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਅਤੇ ਇਹ ਆਦੇਸ਼ ਦਿੱਤਾ ਕਿ ਇਸ ਉਤੇ 'ਯਾਸਾ' ਦੇ ਕਾਨੂੰਨ ਅਧੀਨ ਕਾਰਵਾਈ ਕੀਤੀ ਜਾਵੇ। ਕਪੂਰ ਸਿੰਘ ਨੇ ਯਾਸਾ ਵਾਲੇ ਹੁਕਮ ਦਾ ਅੰਗ੍ਰੇਜ਼ੀ ਵਿਚ ਲਿਪੀਅੰਤਰਣ ਇਸ ਪ੍ਰਕਾਰ ਕੀਤਾ ਹੈ–Farmudam ki ora ba- siyast wa ba-yasa rasanand.. ਇਸ ਦਾ ਗੁਰਮੁਖੀ ਲਿਪੀਅੰਤਰਣ ਇਸ ਪ੍ਰਕਾਰ ਹੋ ਸਕਦਾ ਹੈ–ਫਰਮੁਦਮ ਕਿ ਓਰ ਬ-ਸਿਯਾਸਤ ਵ ਬ-ਯਾਸਾ ਰਸੰਨੰਦ........

ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਸ਼ਾਹੀ ਆਦੇਸ਼ ਸਰਕਾਰ ਦੇ ਮੁਲਾਜ਼ਿਮ ਮੁਰਤਜ਼ਾ ਖਾਨ ਦੇ ਨਾਂ ਜਾਰੀ ਕੀਤਾ ਗਿਆ ਸੀ ਜਾਂ ਫਿਰ ਜਿਵੇਂ ਕਿ ਬਾਅਦ ਦੇ ਸਿੱਖ ਇਤਿਹਾਸਕਾਰ ਦਸਦੇ ਹਨ, ਸਰਕਾਰੀ ਦੀਵਾਨ ਚੰਦੂ ਸ਼ਾਹ ਦੇ ਨਾਂ ਭੇਜਿਆ ਗਿਆ ਸੀ ਜਿਸ ਦੀ ਪਹਿਲਾਂ ਹੀ ਇਕ ਪਰਵਾਰਿਕ ਰੰਜਿਸ਼ ਗੁਰੂ ਘਰ ਨਾਲ ਸੀ। ਉਸ ਨੇ ਹੀ ਤਸੀਹੇ ਦੇ ਕੇ ਗੁਰੂ ਜੀ ਨੂੰ ਸ਼ਹੀਦ ਕਰ ਦਿੱਤਾ।

'ਯਾਸਾ' ਕਾਨੂੰਨ ਜਿਸ ਅਧੀਨ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ ਗਿਆ ਸੀ ਦੇ ਬਾਰੇ ਜਾਣਨਾ ਇਥੇ ਉਚਿਤ ਹੀ ਹੋਵੇਗਾ। ਸਿਰਦਾਰ ਕਪੂਰ ਸਿੰਘ ਦਸਦੇ ਹਨ ਕਿ ਡਾ. ਗੰਡਾ ਸਿੰਘ ਅਤੇ ਤੇਜਾ ਸਿੰਘ ਉਪਰੋਕਤ ਫੁਰਮਾਨ ਦਾ ਅਰਥ ਕਰਦੇ ਹਨ ਕਿ 'ਗੁਰੂ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ ਜਾਵੇ'। ਇਹ ਅਰਥ ਉਚਿਤ ਨਹੀਂ ਹੈ। ਉਹ ਕਹਿੰਦੇ ਹਨ ਕਿ ਇਸ ਦਾ ਸਹੀ ਅਰਥ ਹੈ ਕਿ 'ਰਾਜ ਦੇ ਦੰਡ ਵਿਧਾਨ ਅਤੇ ਯਾਸਾ ਦੇ ਅਧੀਨ ਗੁਰੂ ਅਰਜਨ ਦੇਵ ਨਾਲ ਨਜਿੱਠਿਆ ਜਾਵੇ। ਅੱਗੇ ਉਹ 'ਯਾਸਾ' ਸ਼ਬਦ ਦੇ ਮੂਲ ਅਤੇ ਫੈਲਾਅ ਬਾਰੇ ਵਿਸਤਾਰ ਵਿਚ ਆਪਣੇ ਲੰਮੇ ਅੰਗਰੇਜ਼ੀ ਵਿਚ ਲਿਖੇ ਨਿਬੰਧ 'ਮਾਰਟਰਡ ਬਾਈ ਸ਼ਮਨਿਸਟਿਕ ਲਾਅ' ਵਿਚ ਲਿਖਦੇ ਹਨ–

ਸਿਯਾਸਤ ਇਕ ਅਰਬੀ ਸ਼ਬਦ ਹੈ ਅਤੇ ਇਸ ਦਾ ਅਰਥ ਹੈ ਰਾਜਨੀਤੀ ਅਥਵਾ ਰਾਜਨੀਤਿਕ ਸਜ਼ਾ। 'ਯਾਸਾ' ਇਕ ਮੰਗੋਲ ਸ਼ਬਦ ਹੈ ਜਿਸਦਾ ਅਰਥ ਹੈ, ਸ਼ਾਹੀ ਫੁਰਮਾਨ ਕਾਨੂੰਨ ਅਥਵਾ ਵਿਧਾਨ। ਇਹ ਯਾਸਾ ਦੇ ਸ਼ਾਬਦਿਕ ਅਰਥ ਹਨ ਪਰੰਤੂ ਇਸਦਾ ਤਕਨੀਕੀ ਅਰਥ ਹੈ, 'ਚੰਗੇਜ਼ ਖਾਂ ਦਾ ਬਣਾਇਆ ਅਤੇ ਲਾਗੂ ਕੀਤਾ ਹੋਇਆ ਕਾਨੂੰਨ'। ਯਾਸਾ ਦਾ ਇਹ ਹੀ ਉਚਿਤ ਅਤੇ ਠੀਕ ਅਰਥ ਹੈ। ਜਦੋਂ ਜਹਾਂਗੀਰ ਨੇ ਇਹ ਆਦੇਸ਼ ਦਿੱਤਾ ਕਿ ਗੁਰੂ ਅਰਜਨ ਨੂੰ ਮੁਰਤਜ਼ਾ ਖਾਂ ਦੇ ਹਵਾਲੇ ਕਰ ਦਿੱਤਾ ਜਾਏ ਜਿਹੜਾ ਕਿ ਲਾਹੌਰ ਦਾ ਕਿਲੇਦਾਰ ਸੀ ਤਾਂ ਆਦੇਸ਼ ਸਨ ਕਿ ਗੁਰੂ ਅਰਜਨ ਦੇਵ ਨੂੰ ਉਹਨਾਂ ਦੇ ਰਾਜਨੀਤਿਕ ਅਪਰਾਧਾਂ ਕਾਰਨ ਯਾਸਾ ਕਾਨੂੰਨ ਦੇ ਅਧੀਨ ਸਜ਼ਾ ਦਿੱਤੀ ਜਾਵੇ।

ਜਹਾਂਗੀਰ ਖ਼ੁਦ ਦਸਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਰਾਜਨੀਤਿਕ ਅਪਰਾਧ ਕੀ ਸਨ। ਸ਼ਾਹੀ ਫੌਜਾਂ ਦੇ ਅੱਗੇ ਭੱਜਾ ਹੋਇਆ ਖੁਸਰੋ ਗੁਰੂ ਅਰਜਨ ਦੇਵ ਜੀ ਕੋਲ ਕੁਝ ਸਮਾਂ ਰੁਕਿਆ ਸੀ। ਸ਼ਾਹੀ ਗੁੱਸੇ ਹੱਥੋਂ ਭੱਜਾ ਹੋਇਆ ਖੁਸਰੋ ਇਸ ਇਲਜ਼ਾਮ ਦਾ ਭਾਗੀਦਾਰ ਸੀ ਕਿ ਉਸਨੇ ਆਪਣੇ ਪਿਤਾ ਜਹਾਂਗੀਰ ਨੂੰ ਹਟਾ ਕੇ ਆਪ ਗੱਦੀ ਤੇ ਬੈਠਣ ਦੀ ਕੋਸ਼ਿਸ਼ ਕੀਤੀ ਸੀ। ਉਸ ਦੀ ਇਹੀ ਇੱਛਾ ਪੱਖਪਾਤ ਨਿਰਪੇਖਤਾ ਅਤੇ ਸ਼ਰੀਅਤ ਦੀ ਪਰਸਪਰ ਵਿਰੋਧੀ ਵਿਚਾਰਧਾਰਾ ਵਿਚਕਾਰ ਇਕ ਕੜੀ ਸੀ। ਇਸ ਵਿਰੋਧ ਵਿਚ ਰਾਜਕੁਮਾਰ ਖੁਸਰੋ ਦੇ ਹਮਦਰਦ ਅਤੇ ਸਾਥੀ ਨਿਸਚਿਤ ਤੌਰ ਤੇ ਉਹੀ ਲੋਕ ਹੋਣੇ ਸਨ ਜਿਹੜੇ ਧਰਮ ਸਾਪੇਖ ਪਰ ਪੱਖਪਾਤ ਨਿਰਪੇਖ ਵਿਚਾਰਧਾਰਾ ਨੂੰ ਮੰਨਣ ਵਾਲੇ ਜਾਂ ਸਿੱਧੇ ਲਫਜ਼ਾਂ ਵਿਚ ਸ਼ਰੀਅਤ ਦੇ ਖਿਲਾਫ ਚਲਣ ਵਾਲੇ ਹੋਣੇ ਸਨ।

ਅਜਿਹੇ ਗੰਭੀਰ ਹਾਲਾਤਾਂ ਵਿਚ ਜਦੋਂ ਬਾਦਸ਼ਾਹ ਜਹਾਂਗੀਰ ਖ਼ੁਦ ਭਗੌੜੇ ਰਾਜਕੁਮਾਰ ਖੁਸਰੋ ਦਾ ਪਿੱਛਾ ਕਰ ਰਿਹਾ ਸੀ, ਅਜਿਹਾ ਕੌਣ ਹੋ ਸਕਦਾ ਸੀ ਜਿਹੜਾ ਭੱਜੇ ਜਾਂਦੇ ਰਾਜਕੁਮਾਰ ਨੂੰ ਆਪਣੇ ਕੋਲ ਟਿਕਣ ਦਿੰਦਾ, ਜਿਸਦੀ ਪ੍ਰਾਹੁਣਚਾਰੀ ਰਾਜਕੁਮਾਰ ਸਵੀਕਾਰ ਕਰਦਾ ਅਤੇ ਜਿਸ ਦੇ ਅਸ਼ੀਰਵਾਦ ਦੀ ਰਾਜਕੁਮਾਰ ਕਾਮਨਾ ਕਰਦਾ? ਅਜਿਹਾ ਵਿਅਕਤੀ ਉਹ ਹੀ ਹੋ ਸਕਦਾ ਸੀ ਜਿਸ ਦੀ ਡੂੰਘੀ ਹਮਦਰਦੀ ਇਸ ਸੰਘਰਸ਼ ਵਿਚ ਸਪਸ਼ਟ ਅਤੇ ਨਿਰਭੈਤਾ ਵਾਲੀ ਹੋਵੇ; ਜਿਸ ਬਾਰੇ ਕੋਈ ਸੰਦੇਹ ਨਾ ਹੋਵੇ ਕਿ ਉਹ ਉਸ ਵਿਚਾਰਧਾਰਾ ਦੇ ਵਿਰੋਧ ਵਿਚ ਹੈ ਜਿਸ ਉਤੇ ਬਾਦਸ਼ਾਹ ਜਹਾਂਗੀਰ ਆਪਣੀ ਰਾਜਨੀਤਿਕ ਅਤੇ ਸਰਕਾਰੀ ਨੀਤੀ ਅਧਾਰਿਤ ਕਰਨ ਲਈ ਪ੍ਰਤਿਗਿਆ ਕਰ ਚੁਕਾ ਸੀ; ਅਜਿਹਾ ਵਿਅਕਤੀ ਉਹ ਹੀ ਹੋ ਸਕਦਾ ਸੀ ਜਿਸ ਕੋਲ ਆਪਣੀ ਵਿਚਾਰਧਾਰਾ ਦਸਣ ਦਾ ਨੈਤਿਕ ਸਾਹਸ ਹੁੰਦਾ ਅਤੇ ਜਿਸ ਨੂੰ ਸ਼ਾਹੀ ਹੁਕਮ-ਅਦੂਲੀ ਦੇ ਨਤੀਜਿਆਂ ਦੀ ਪਰਵਾਹ ਨਾ ਹੁੰਦੀ। ਭਾਵੇਂ ਕੋਈ ਵੀ ਜਹਾਂਗੀਰ ਦੇ ਰਾਜਨੀਤਿਕ ਢੰਗ-ਤਰੀਕਿਆਂ ਦਾ ਵਿਰੋਧ ਕਰਨ ਵਾਲਾ ਹੁੰਦਾ ਪਰ ਰਾਜਕੁਮਾਰ ਖੁਸਰੋ ਅਜਿਹੇ ਸੰਕਟਪੂਰਨ ਸਮੇਂ ਵਿਚ ਕਿਸੇ ਸਧਾਰਨ ਵਿਅਕਤੀ ਦੀ ਪ੍ਰਾਹੁਣਚਾਰੀ ਨਾ ਤਾਂ ਚੁਣ ਸਕਦਾ ਸੀ ਅਤੇ ਨਾ ਹੀ ਸਵੀਕਾਰ ਕਰ ਸਕਦਾ

ਸੀ। ਇਸ ਤੱਥ ਵਿਚ ਤਾਂ ਸ਼ੱਕ ਦੀ ਕੋਈ ਗੁੰਜਾਇਸ਼ ਹੀ ਨਹੀਂ ਕਿ ਗੁਰੂ ਅਰਜਨ ਦੇਵ ਜੀ ਭੈ ਰਹਿਤ ਸਨ ਅਤੇ ਜਹਾਂਗੀਰ ਦੀਆਂ ਸ਼ਰੀਅਤ ਤੇ ਅਧਾਰਿਤ ਨੀਤੀਆਂ ਦੇ ਪੂਰੀ ਤਰ੍ਹਾਂ ਵਿਰੋਧੀ ਸਨ। ਖੁਸਰੋ ਇਹ ਜਾਣ ਕੇ ਹੀ ਉਹਨਾਂ ਦੀ ਸ਼ਰਨ ਵਿਚ ਆਇਆ ਸੀ ਕਿ ਗੁਰੂ ਅਰਜਨ ਦੇਵ ਜੀ ਉਸ ਨੂੰ ਪੂਰਾ ਆਦਰ ਮਾਣ ਦੇਣਗੇ। ਗੁਰੂ ਅਰਜਨ ਦੇਵ ਜੀ ਦੇ ਕਾਰਵਿਹਾਰ ਤੋਂ ਇਹ ਸਪਸ਼ਟ ਹੀ ਸੀ ਉਹ ਉਹਨਾਂ ਇਤਿਹਾਸਿਕ ਪਲਾਂ ਵਿਚ ਉਦਾਸੀਨ ਹੋ ਕੇ ਬੈਠੇ ਰਹਿਣ ਵਾਲੇ ਨਹੀਂ ਸਨ ਜਦੋਂ ਹਿੰਦੁਸਤਾਨ ਅਤੇ ਹਿੰਦੂ ਨਸਲ ਦਾ ਭਵਿਖ ਪੂਰੀ ਤਰ੍ਹਾਂ ਅਸੁਰਖਿਅਤ ਸੀ।

ਰਿਆਸਨੋਵਿਸਕੀ ਦੇ *'ਫੰਡਾਮੈਂਟਲ ਪ੍ਰਿੰਸੀਪਲਸ ਆਫ ਮੰਗੋਲ ਲਾਅ'*, *ਜਰਨਲ ਆਫ਼ ਹਾਰਵਰਡ ਏਸ਼ੀਆਟਿਕ ਸਟੱਡੀਜ਼*(1938), ਡਬਲੂ.ਬੀ.*ਸਟੀਵੈਂਸਨ ਦੀ ਕਰੂਸੇਡਰਸ ਇਨ ਦੀ ਈਸਟ, ਕੈਂਬਰਿਜ ਹਿਸਟਰੀ ਆਫ਼ ਇੰਡੀਆ* ਅਤੇ ਟੂਚੀ ਦੀ ਏ *ਸ਼ਾਰਟ ਹਿਸਟਰੀ ਆਫ਼ ਚਾਈਨਿਜ਼ ਸਿਵਲੀਜੇਸ਼ਨ* ਆਦਿ ਦਾ ਮੰਥਨ ਕਰਕੇ ਸਿਰਦਾਰ ਕਪੂਰ ਸਿੰਘ ਨੇ ਯਾਸਾ ਦੀ ਪੂਰੀ ਵਿਆਖਿਆ ਕੀਤੀ ਹੈ।

ਚੰਗੇਜ਼ ਖਾਂ ਜਿਸਦਾ ਅਸਲੀ ਨਾਂ ਤਾਮਚੁਨ ਸੀ ਮੰਗੋਲ ਕਬੀਲੇ ਦਾ ਮੁਖੀ ਸੀ। ਸਹਿਜੇ ਸਹਿਜੇ ਉਸ ਨੇ ਪੜੋਸੀ ਕਬੀਲਿਆਂ ਨੂੰ ਆਪਣੇ ਅਧੀਨ ਕਰ ਲਿਆ ਅਤੇ ਮੰਗੋਲਾਂ ਅਤੇ ਤਾਤਾਰੀਆਂ ਦਾ ਸਰਬ ਉੱਚ ਮੁਖੀ ਬਣ ਬੈਠਾ ਅਤੇ ਆਪਣੇ ਨਾਂ ਨਾਲ ਉਸਨੇ ਖਾਕਾਨ ਦਾ ਰੁਤਬਾ ਜੋੜ ਲਿਆ। ਇਹ ਈ. 1162 ਵਿਚ ਪੈਦਾ ਹੋਇਆ ਅਤੇ ਈ. 1227 ਵਿਚ ਇਸਦੀ ਮੌਤ ਹੋਈ ਸੀ। ਇਹ ਦੁਨੀਆਂ ਦੇ ਵੱਡੇ ਜੇਤੂਆਂ ਵਿਚੋਂ ਇਕ ਸੀ ਅਤੇ ਇਸਦੇ ਮਰਨ ਤੋਂ ਪਹਿਲਾਂ ਇਸਦੇ ਸਾਮਰਾਜ ਦਾ ਇਕ ਸਿਰਾ ਚੀਨ ਸਾਗਰ ਨਾਲ ਅਤੇ ਦੂਜਾ ਰੂਸ ਦੀ ਨਾਈਪਰ ਨਦੀ ਨਾਲ ਲਗਦਾ ਸੀ; ਤੀਸਰਾ ਸਿੰਧ ਨਦੀ ਤਕ ਅਤੇ ਚੌਥਾ ਯੂਰਪ ਦੇ ਯੂਰਾਲ ਪਰਬਤ ਤਕ ਪਹੁੰਚਿਆ ਹੋਇਆ ਸੀ।

ਚੰਗੇਜ਼ ਖਾਂ ਨੇ ਆਪਣੇ ਸਰਕਾਰੀ ਕਾਨੂੰਨਾਂ ਦੀ ਪੁਸਤਿਕਾ 1206 ਵਿਚ ਤਿਆਰ ਕੀਤੀ ਅਤੇ ਆਪਣੇ ਸਾਰੇ ਸਾਮਰਾਜ ਵਿਚ 1218 ਵਿਚ ਇਹਨਾਂ ਨਿਯਮਾਂ ਕਾਨੂੰਨਾਂ ਨੂੰ ਲਾਗੂ ਕਰ ਦਿੱਤਾ। ਇਹਨਾਂ ਕਾਨੂੰਨਾਂ ਦਾ ਤੱਤ ਸਾਰ ਮੰਗੋਲ ਕਬੀਲੇ ਦੇ ਪੁਰਾਤਨ ਰੀਤਿ ਰਿਵਾਜਾਂ ਅਤੇ ਚੀਨ ਦੇ ਪੁਰਾਤਨ ਸ਼ਾਹੀ ਕਾਨੂੰਨਾਂ ਵਿਚੋਂ ਲਿਆ ਗਿਆ ਸੀ। ਚੰਗੇਜ਼ ਖਾਂ ਦੇ ਬਚਨਾਂ ਨੂੰ ਬਿਲਿਕ ਨਾਂ ਨਾਲ ਜਾਣਿਆ ਜਾਂਦਾ ਹੈ ਅਤੇ ਉਸਦੇ ਕਾਨੂੰਨਾਂ ਨੂੰ ਯਾਸਾ ਕਿਹਾ ਜਾਂਦਾ ਹੈ। ਬਿਲਿਕ ਵਿਚ ਚੰਗੇਜ਼ ਖਾਂ ਇਹ ਕਹਿੰਦਾ ਦਸਿਆ ਗਿਆ ਹੈ: "ਜਿਹੜੇ ਸਰਕਾਰੀ ਕਰਮਚਾਰੀਆਂ-ਮੁਖੀ ਅਤੇ ਸਰਦਾਰਾਂ- ਦੀ ਤਰ੍ਹਾਂ ਮੇਰੇ ਨਾਲ ਹਨ ਜੇਕਰ ਉਹ ਯਾਸਾ ਕਾਨੂੰਨਾਂ ਦੀ ਜ਼ਰਾ ਜਿਨੀ ਵੀ ਉਲੰਘਣਾ ਕਰਦੇ ਹਨ ਤਾਂ ਇਸ ਸਾਮਰਾਜ ਵਿਚ ਹਨੇਰਗਰਦੀ ਮਚ ਜਾਇਗੀ ਅਤੇ ਇਸ ਦੀਆਂ ਨੀਂਹਾਂ ਹਿਲ

ਜਾਣਗੀਆਂ। ਫਿਰ ਉਹ ਸਾਰੇ ਚੰਗੇਜ਼ ਖਾਂ ਨੂੰ ਲਭਣਗੇ ਪਰ ਉਹ ਫਿਰ ਨਹੀਂ ਮਿਲੇਗਾ।''

ਅਰਬ ਦਾ ਇਤਿਹਾਕਾਰ ਮਕਰਿਜ਼ੀ ਕਹਿੰਦਾ ਹੈ, ''ਜਦੋਂ ਮੰਗੋਲਾਂ ਨੇ ਇਸਲਾਮ ਨੂੰ ਸਵੀਕਾਰ ਕਰ ਲਿਆ ਤਾਂ ਉਹਨਾਂ ਨੇ ਆਪਣੇ ਕਬੀਲਾਈ ਰੀਤੀ ਰਿਵਾਜਾਂ ਅਨੁਸਾਰ ਸ਼ਰੀਅਤ ਵਿਚ ਸੰਸ਼ੋਧਨ ਕਰ ਲਏ। ਹੁਣ ਉਹ ਧਾਰਮਿਕ ਮਸਲਿਆਂ ਵਿਚ ਮੁਖੀ ਕਾਜ਼ੀ ਦੀ ਸਲਾਹ ਲੈਂਦੇ ਸਨ ਪਰੰਤੂ ਨਿਜੀ ਅਧਿਕਾਰਾਂ ਅਤੇ ਕਬੀਲਾਈ ਭਲਾਈ-ਕਾਰਜਾਂ ਲਈ ਉਹ ਚੰਗੇਜ਼ ਖਾਂ ਦੇ ਯਾਸਾ ਨੂੰ ਹੀ ਮੰਨਦੇ ਸਨ ਅਤੇ ਇਸ ਉਦੇਸ਼ ਹਿਤ ਉਹ ਇਕ ਵੱਖਰਾ ਅਧਿਕਾਰੀ ਨਿਯੁਕਤ ਕਰਦੇ ਸਨ।

ਜਦੋਂ ਚੰਗੇਜ਼ ਖਾਂ ਨੇ ਮੁਸਲਿਮ ਰਾਜਾ ਖਵਰਜ਼ਿਮ ਸ਼ਾਹ ਉਰਫ਼ ਮੁਹੰਮਦਸ਼ਾਹ ਨੂੰ ਹਰਾਇਆ ਅਤੇ ਸੀਸਤਾਨ ਅਤੇ ਕਾਬੁਲ ਤੋਂ ਉਸਦਾ ਪਿੱਛਾ ਕਰਦਾ ਹੋਇਆ ਸਿੰਧ ਨਦੀ ਦੇ ਕਿਨਾਰੇ ਤਕ ਆ ਪਹੁੰਚਾ ਤਾਂ ਉਸ ਸਮੇਂ ਭਾਰਤੀ ਕਵੀ ਅਮੀਰ ਖ਼ੁਸਰੋ ਮੁਸਲਿਮ ਰਾਜਾ ਦੇ ਲਸ਼ਕਰ ਵਿਚ ਸ਼ਾਮਲ ਸੀ। ਇਹ ਅਮੀਰ ਖ਼ੁਸਰੋ ਬਾਅਦ ਵਿਚ ਦਿੱਲੀ ਵਿਖੇ ਸੁਲਤਾਨ ਗਿਆਸੁਦੀਨ ਬਲਬਨ ਦਾ ਦਰਬਾਰੀ ਬਣ ਗਿਆ ਸੀ।

ਅਮੀਰ ਖ਼ੁਸਰੋ ਨੇ ਮੰਗੋਲਾਂ ਦੇ ਚਿਹਰੇ ਮੋਹਰੇ ਦਾ ਵਰਨਨ ਇਸ ਪ੍ਰਕਾਰ ਕੀਤਾ ਹੈ: ਇਹਨਾਂ ਦੀਆਂ ਅੱਖਾਂ ਏਨੀਆਂ ਛੋਟੀਆਂ ਅਤੇ ਤਿਖੀਆਂ ਸਨ ਕਿ ਉਹ ਕਿਸੇ ਪਿੱਤਲ ਦੇ ਭਾਂਡੇ ਵਿਚ ਮੋਰੀ ਕਰ ਸਕਦੀਆਂ ਸਨ ਅਤੇ ਇਹਨਾਂ ਦੇ ਸਰੀਰ ਦੀ ਗੰਧ ਇਹਨਾਂ ਦੇ ਰੰਗ ਨਾਲੋਂ ਵੀ ਭੈੜੀ ਸੀ। ਇਹਨਾਂ ਦੇ ਸਿਰ ਇਹਨਾਂ ਦੇ ਸਰੀਰਾਂ ਤੇ ਇਸ ਤਰ੍ਹਾਂ ਰਖੇ ਹੋਏ ਸਨ ਜਿਵੇਂ ਇਹਨਾਂ ਦੀ ਧੌਣ ਹੋਵੇ ਹੀ ਨਾ ਅਤੇ ਝੁਰੜੀਆਂ ਅਤੇ ਗੰਢਾਂ ਵਾਲੀਆਂ ਇਹਨਾਂ ਦੀਆਂ ਗਲ੍ਹਾਂ ਚਮੜੇ ਦੀ ਬੋਤਲ ਵਰਗੀਆਂ ਸਨ। ਇਹਨਾਂ ਦੇ ਨਕ ਇਕ ਗਲ੍ਹ ਤੋਂ ਦੂਜੀ ਗਲ੍ਹ ਤਕ ਅਤੇ ਇਹਨਾਂ ਦੇ ਮੂੰਹ ਇਕ ਗਲ੍ਹ ਦੀ ਹੱਡੀ ਤੋਂ ਦੂਜੀ ਗਲ੍ਹ ਦੀ ਹੱਡੀ ਤਕ ਫੈਲੇ ਹੋਏ ਸਨ। ਇਹਨਾਂ ਦੀਆਂ ਨਾਸਾਂ ਕਿਸੇ ਟੁੱਟੀ ਭੱਜੀ ਕਬਰ ਵਾਂਗ ਸਨ ਜਿਨ੍ਹਾਂ ਵਿਚੋਂ ਉਗੇ ਹੋਏ ਵਾਲ ਇਹਨਾਂ ਦੇ ਬੁੱਲਾਂ ਤਕ ਆਉਂਦੇ ਸਨ। ਇਹਨਾਂ ਦੀਆਂ ਮੁੱਛਾਂ ਬਹੁਤ ਹੀ ਲੰਮੀਆਂ ਸਨ ਪਰੰਤੂ ਠੋਡੀ ਤੇ ਦਾੜ੍ਹੀ ਦੇ ਵਾਲ ਟਾਂਵੇ ਟਾਂਵੇ ਹੀ ਸਨ। ਇਹਨਾਂ ਦੀਆਂ ਛਾਤੀਆਂ ਜਿਹੜੀਆਂ ਰੰਗ ਪੱਖੋਂ ਅਧੀਆਂ ਚਿੱਟੀਆਂ ਅਤੇ ਅੱਧੀਆਂ ਕਾਲੀਆਂ ਸਨ, ਜੂਆਂ ਨਾਲ ਭਰੀਆਂ ਹੋਈਆਂ ਉਸੇ ਤਰ੍ਹਾਂ ਹੀ ਸਨ ਜਿਵੇਂ ਕਿਸੇ ਮਾੜੀ ਜਮੀਨ ਤੇ ਤਿਲ ਉਗੇ ਹੋਏ ਹੋਣ। ਦਰਅਸਲ ਇਹਨਾਂ ਦਾ ਸਾਰਾ ਸਰੀਰ ਹੀ ਇਸ ਤਰ੍ਹਾਂ ਦੇ ਕੀੜੇ ਮਕੌੜਿਆਂ ਨਾਲ ਢਕਿਆ ਹੋਇਆ ਸੀ ਅਤੇ ਇਹਨਾਂ ਦੀ ਖੱਲ ਇਸ ਤਰ੍ਹਾਂ ਦੀ ਖੁਰਦਰੀ ਅਤੇ ਦਾਣੇਦਾਰ ਸੀ ਜਿਵੇਂ ਕਿ ਉਹ ਨਕਲੀ ਚਮੜੇ ਦੀ ਹੋਵੇ ਜਿਸ ਨੂੰ ਕੇਵਲ ਜੁੱਤੀਆਂ ਬਣਾਉਣ ਲਈ ਹੀ ਵਰਤਿਆ ਜਾ ਸਕਦਾ ਹੈ। ਆਪਣੇ ਖੂੰਖਾਰ ਦੰਦਾਂ ਨਾਲ ਉਹ ਕੁੱਤੇ ਅਤੇ ਸੂਰਾਂ ਨੂੰ ਚਬਾ ਜਾਂਦੇ ਸਨ।

ਜਿਸ ਤਰ੍ਹਾਂ ਦੀ ਉਹਨਾਂ ਦੀ ਬਾਹਰੀ ਰੂਪ ਰੇਖਾ ਭਿਆਨਕ ਸੀ ਉਸੇ ਤਰ੍ਹਾਂ ਦਾ ਹੀ ਉਹਨਾਂ ਦਾ 'ਯਾਸਾ ਕਾਨੂੰਨ ਵੀ ਵਿਕਰਾਲ ਅਤੇ ਕਠੋਰ ਸੀ।

ਇਸਲਾਮ ਨੂੰ ਅਪਨਾਉਣ ਤੋਂ ਪਹਿਲਾਂ ਮੰਗੋਲ ਸ਼ਮਨ ਧਰਮ ਦੇ ਪੈਰੋਕਾਰ ਸਨ ਜਿਸ ਵਿਚ ਬੇਜਾਨ ਪਦਾਰਥਾਂ ਵਿਚ ਵੀ ਆਤਮਾਵਾਂ ਦਾ ਵਾਸਾ ਮੰਨਿਆ ਜਾਂਦਾ ਹੈ ਅਤੇ ਇਹ ਵਿਸ਼ਵਾਸ ਸਾਈਬੇਰੀਆ ਦੇ ਕੁਝ ਭਾਗਾਂ ਵਿਚ ਅਜ ਤਕ ਵੀ ਪ੍ਰਚਲਿਤ ਹੈ। ਸ਼ਮਨ ਧਰਮ ਵਿਚ ਭੂਤਾਂ, ਰੁੱਖਾਂ ਅਤੇ ਆਕਾਸ਼ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਇਸ ਧਰਮ ਦੇ ਪੁਰੋਹਿਤਾਂ ਨੂ 'ਬਿੱਕੀ' ਕਿਹਾ ਜਾਂਦਾ ਹੈ(ਬਿੱਕੀ ਬੋਧੀ ਭਿਖੂਆਂ ਦਾ ਹੀ ਵਿਗੜਿਆ ਹੋਇਆ ਰੂਪ ਹੈ)।

ਮੰਗੋਲ ਇਸ ਤੱਥ ਵਿਚ ਵਿਸ਼ਵਾਸ ਰਖਦੇ ਸਨ ਕਿ ਮੌਤ ਤੋਂ ਬਾਅਦ ਇਹ ਬਿੱਕੀ ਭੂਤ-ਪ੍ਰੇਤ ਬਣ ਜਾਂਦੇ ਸਨ ਜਿਹੜੇ ਕਿ ਮੰਗੋਲ ਕਬੀਲਿਆਂ ਦੀ ਰਖਿਆ ਕਰਦੇ ਸਨ ਅਥਵਾ ਉਹਨਾਂ ਨੂੰ ਨੁਕਸਾਨ ਪੁਚਾ ਸਕਦੇ ਸਨ। ਜੇਕਰ ਕਿਸੇ ਬਿੱਕੀ ਦਾ ਖੂਨ ਡੋਲ੍ਹਿਆ ਜਾਵੇ ਤਾਂ ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਉਸਦਾ ਭੂਤ ਮੰਗੋਲ ਕਬੀਲਿਆਂ ਦੀ ਪ੍ਰਚੰਡ ਰੂਪ ਵਿਚ ਹਾਨੀ ਕਰੇਗਾ। ਚੰਗੇਜ਼ ਖਾਂ ਅਤੇ ਉਸਦੇ ਜਰਨੈਲ ਮੁਖਲੀ ਨਾਲ ਸੰਬੰਧਿਤ ਦੋ ਘਟਨਾਵਾਂ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਵਿਚੋਂ ਇਕ ਵਿਚ 'ਬਿਕੀ' ਨੂੰ ਮੌਤ ਦੀ ਸਜ਼ਾ ਦੇ ਕੇ ਉਸਨੂੰ ਉਬਲਦੇ ਪਾਣੀ ਵਿਚ ਬੈਠਾ ਕੇ ਮਾਰਿਆ ਗਿਆ ਸੀ ਅਤੇ ਦੂਸਰੀ ਘਟਨਾ ਵਿਚ 'ਬਿਕੀ' ਦੇ ਹੱਥ ਪੈਰ ਬੰਨ ਕੇ ਉਸਨੂੰ ਦਰਿਆ ਦੇ ਅੱਧ ਵਿਚ ਸੁਟ ਦਿੱਤਾ ਗਿਆ ਸੀ ਅਤੇ 'ਯਾਸਾ' ਕਾਨੂੰਨ ਦੀ ਪਾਲਣਾ ਕੀਤੀ ਗਈ ਸੀ।

ਗੁਰੂ ਅਰਜਨ ਦੇਵ ਜੀ ਦੁਆਰਾ ਸ਼ਹਿਰਾਂ ਨੂੰ ਵਸਾਉਣ, ਮਨੁਖਤਾ ਦੀ ਰਹਿਨੁਮਾਈ ਕਰਨ ਵਾਲੇ ਸ੍ਰੀ(ਗੁਰੂ)ਗ੍ਰੰਥ ਸਾਹਿਬ ਦੀ ਸੰਪਾਦਨਾ ਅਤੇ ਸਿੱਖ ਧਰਮ ਦੀ ਜਥੇਬੰਦੀ ਲਈ ਕੀਤੇ ਕਾਰਜ ਜਹਾਂਗੀਰ ਨੂੰ ਰਾਜਨੀਤਿਕ ਅਤੇ ਧਾਰਮਿਕ ਪੱਖੋਂ ਆਪਣੀ ਸ਼ਰੀਅਤ ਦੇ ਰਾਜ ਲਈ ਖਤਰਨਾਕ ਰੂਪ ਵਿਚ ਹਾਨੀਕਾਰਕ ਲਗ ਰਹੇ ਸਨ। ਜਹਾਂਗੀਰ ਦੀ ਤਿਲਮਿਲਾਹਟ ਵਿਚ ਕਾਜ਼ੀ, ਮੁੱਲਾਂ, ਸ਼ੇਖ ਅਹਿਮਦ ਸਰਹੰਦੀ ਅਤੇ ਸ਼ੇਖ ਅਹਿਮਦ ਬੁਖਾਰੀ ਨੇ ਵੀ ਬਲਦੀ ਵਿਚ ਤੇਲ ਪਾਉਣ ਵਿਚ ਕੋਈ ਕਸਰ ਨ ਛੱਡੀ। ਹਕੂਮਤ ਦੇ ਨਸ਼ੇ ਵਿਚ ਚੂਰ ਬਾਦਸ਼ਾਹ ਨੇ ਖੁਸਰੋ-ਗੁਰੂ ਅਰਜਨ ਦੇਵ-ਮਿਲਾਪ ਨੂੰ ਇਕ ਉਚਿਤ ਬਹਾਨਾ ਬਣਾ ਕੇ ਆਪਣੇ ਪੂਰਵਜਾਂ ਦੇ ਬਣਾਏ ਯਾਸਾ ਕਾਨੂੰਨ ਦੇ ਅਧੀਨ ਗੁਰੂ ਅਰਜਨ ਦੇਵ ਜੀ ਲਈ ਸਜ਼ਾਇ-ਮੌਤ ਦੀ ਸਜ਼ਾ ਸੁਣਾ ਦਿੱਤੀ।

ਦੀਵਾਨ ਚੰਦੂ ਸ਼ਾਹ ਨੇ ਇਸ ਸ਼ਹੀਦੀ ਦੇ ਕੰਮ ਨੂੰ ਸਿਰੇ ਚਾੜ੍ਹਿਆ ਅਤੇ ਯਾਸਾ ਦੇ ਅਧੀਨ ਤੱਤੀ ਤਵੀ ਤੇ ਬੈਠਾ ਕੇ, ਤੱਤੇ ਰੇਤਾ ਵਿਚ ਸਾੜਕੇ, ਉਬਲਦੇ ਪਾਣੀ ਵਿਚ ਬੈਠਾ ਕੇ ਅਤੇ ਅੰਤ ਗੁਰੂ ਅਰਜਨ ਦੇਵ ਜੀ ਨੂੰ ਰਾਵੀ ਦੇ ਠੰਡੇ ਪਾਣੀ ਵਿਚ ਰੋਹੜ ਕੇ 30 ਮਈ

1606 ਨੂੰ ਸ਼ਹੀਦ ਕਰ ਦਿੱਤਾ। 'ਬੰਸਾਵਲੀ ਨਾਮਾ' ਦਾ ਬਿਰਤਾਂਤ ਵੀ ਇਹੀ ਗਵਾਹੀ ਦਿੰਦਾ ਹੈ–

ਬੱਧੇ ਹੋਏ ਹੀ ਦਿਤੇ ਨਦੀ ਰੁੜਾਇ
ਸੰਮਤ ਸੋਲਾਂ ਸੌ ਤ੍ਰੇਹੈਟ, ਜੇਠ ਮਹੀਨੇ
ਚੰਨੋ ਚਾਣਨੀ ਚਉਥ ਜਲ ਵਹਾਇ ਲੀਨੇ ॥ (ਬੰਸਾਵਲੀਨਾਮਾ ਚਰਨ–5)

ਪ੍ਰਿੰਸੀਪਲ ਸਤਿਬੀਰ ਸਿੰਘ ਲਿਖਦੇ ਹਨ– ''ਸੋ ਇਸ਼ਨਾਨ ਕਰਨ ਦੀ ਆਗਿਆ ਮੰਗਣ ਵਾਲੀ ਗੱਲ ਵੀ ਨਿਰਮੂਲ ਹੈ। ਭਾਈ ਰਤਨ ਸਿੰਘ ਭੰਗੂ ਨੇ ਵੀ ਗਵਾਹੀ ਭਰੀ ਹੈ–

ਕਿ ਗੁਰੂ ਅਰਜਨ ਦਰੀਆਇ ਨ ਬੋੜਯੋ।
ਕਿ ਗੁਰੂ ਤੇਗ ਬਹਾਦਰ ਸੀਸ ਨ ਤੋਰਯੋ।
ਕਿ ਸਾਹਿਬਜ਼ਾਦੇ ਨਾਹਿ ਮਰਵਾਏ।
ਸ਼ੀਰ ਖੋਰ ਤੇਹਿ ਨਾਹਿ ਕੁਹਾਇ।

ਮੁਨਸ਼ੀ ਸੋਹਨ ਲਾਲ ਸੂਰੀ ਉਮਦਾਤ–ਉਤ–ਤਵਾਰੀਖ ਵਿਚ ਲਿਖਦਾ ਹੈ ਕਿ, 'ਕੁਝ ਤਸੀਹੇ ਦੇਣ ਮਗਰੋਂ ਉਸ ਮਹਾਂਪੁਰਸ਼ (ਗੁਰੂ ਅਰਜਨ ਜੀ) ਨੂੰ ਉਹਨਾਂ(ਮੁਗਲਾਂ) ਨੇ ਦਰਿਆ ਰਾਵੀ ਵਿਚ ਸੁਟਿਆ'। ਭਾਈ ਗੁਰਦਾਸ ਨੇ ਸ਼ਹੀਦੀ ਦੇ ਕਾਰਨਾਂ ਅਤੇ ਤਰੀਕਿਆਂ ਬਾਰੇ ਤਾਂ ਕੁਝ ਨਹੀਂ ਲਿਖਿਆ, ਪਰ ਆਪਣੇ ਆਪ ਨੂੰ ਗੁਰੂ ਅਰਜਨ ਤੋਂ ਬਲਿਹਾਰੀ ਕਹਿੰਦੇ ਹੋਏ ਉਹ ਉਹਨਾਂ ਦੇ ਅੰਤਿਮ ਸਮੇਂ ਦੀ ਚਿਤ ਬਿਰਤੀ ਦਾ ਬੜਾ ਸੁੰਦਰ ਅਤੇ ਰਹਸਮਈ ਵਰਨਨ ਕਰਦੇ ਹਨ–

ਰਹਿੰਦੇ ਗੁਰੂ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।
ਦਰਸ਼ਨ ਦੇਖਿ ਪਤੰਗ ਜਿਉਂ ਜੋਤੀ ਅੰਦਰ ਜੋਤਿ ਸਮਾਣੀ।
ਸਬਦ ਸੁਰਤਿ ਲਿਵ ਮ੍ਰਿਗ ਜਯੋਂ ਭੀੜ ਪਈ ਚਿਤ ਅਵਰ ਨ ਆਣੀ
ਚਰਨ ਕਵਲ ਮਿਲਿ ਭਵਰ ਜਯੋਂ ਸੁਖ ਸੰਪਟ ਵਿਚ ਰੈਣਿ ਵਿਹਾਣੀ।
ਗੁਰ ਉਪਦੇਸ ਨ ਵਿਸਰੈ ਬਾਬੀਹੇ ਜਿਉਂ ਆਖਿ ਵਖਾਣੀ।
ਗੁਰਮੁਖ ਸੁਖ ਫਲੁ ਪ੍ਰੇਮ ਰਸ ਸਹਿਜ ਸਮਾਧਿ ਸਾਧ ਸੰਗ ਜਾਣੀ।
ਗੁਰੂ ਅਰਜਨ ਵਿਟਹੁ ਕਰੁਬਾਣੀ ॥ 23॥ ਵਾਰ 24

ਅਧਿਆਇ ਛੇਵਾਂ

# ਬ੍ਰਹਿਮੰਡੀ ਚੇਤਨਾ ਦੇ ਸਿਰਜਕ: ਗੁਰੂ ਅਰਜਨ ਦੇਵ ਜੀ

ਮੱਧਕਾਲੀਨ ਸਾਹਿਤ ਦਾ ਜੇਕਰ ਧਿਆਨ ਲਾ ਕੇ ਅਧਿਐਨ ਕੀਤਾ ਜਾਏ ਤਾਂ ਸਾਨੂੰ ਲੱਗੇਗਾ ਕਿ ਕਬੀਰ ਦੇ ਬਚਨਾਂ ਵਿਚ ਤਿੱਖਾ ਅਤੇ ਹੋਰ ਸੰਤਾਂ ਅਤੇ ਸੂਫੀਆਂ ਦੇ ਸ਼ਬਦਾਂ ਵਿਚ ਢਕਿਆ ਹੋਇਆ ਡੂੰਘਾ ਅਤੇ ਕ੍ਰੋਧ ਪੂਰਨ ਸੁਰ ਸੁਣਾਈ ਪੈਂਦਾ ਹੈ। ਇਹ ਗੁੱਸਾ ਅਤੇ ਤਿਲਮਿਲਾਹਟ ਸਮਾਜ ਵਿਚ ਸੈਕੜੇ ਵਰ੍ਹਿਆਂ ਤੋਂ ਸੋਚੇ-ਸਮਝੇ ਢੰਗ ਨਾਲ ਬਿਠਾਈਆਂ ਹੋਈਆਂ ਅਸਮਾਨਤਾਵਾਂ ਦੇ ਬਾਰੇ ਸੰਤਾਂ, ਸਮਾਜ ਸੁਧਾਰਕਾਂ ਦੀਆਂ ਭਾਵਨਾਵਾਂ ਦਾ ਪ੍ਰਗਟਾਵਾ ਸੀ। ਭਾਰਤੀ ਸਮਾਜ ਇਕ ਪਾਸੇ ਅੰਦਰੂਨੀ ਝਗੜਿਆਂ ਊਚ-ਨੀਚ ਅਤੇ ਜਾਤੀਵਾਦ ਤੋਂ ਦੁਖੀ ਸੀ ਅਤੇ ਦੂਜੇ ਪਾਸੇ ਬਾਹਰੀ ਹਮਲਾਵਰ ਉਸ ਦੇ ਧਨ ਦੌਲਤ ਅਤੇ ਜਵਾਨੀ ਨੂੰ ਲੁੱਟਣ ਵਾਸਤੇ ਮੁੜ-ਮੁੜ ਹਮਲੇ ਕਰਕੇ ਭਾਰਤ ਦੇ ਗੌਰਵ ਨੂੰ ਨੇਸਤੋ-ਨਾਬੂਦ ਕਰਨ ਲਈ ਤੁਲੇ ਹੋਏ ਸਨ। ਪ੍ਰਸਿੱਧ ਇਤਿਹਾਸਕਾਰ ਡਾ. ਹਰੀ ਰਾਮ ਗੁਪਤਾ' ਦੇ ਅਨੁਸਾਰ ਦਸਵੀ ਸਦੀ ਤੋਂ ਲੈ ਕੇ ਸੰਨ 1526 ਤੱਕ ਭਾਰਤ ਉੱਤੇ ਲਗਪਗ ਸੱਠ ਵੱਡੇ ਹਮਲੇ ਹੋ ਚੁੱਕੇ ਸਨ। ਇਹਨਾਂ ਸਾਰਿਆਂ ਵਿਚ ਤਿੰਨ ਸੁਬਕਤਗੀਨ, ਸਤਾਰਾਂ ਮੁਹੰਮਦ ਗੋਰੀ, ਪੰਝੀ ਮੰਗੋਲਾਂ ਦੇ ਅਤੇ ਪੰਜ ਮੁਗਲਾਂ ਦੇ ਮੁਖ ਰੂਪ ਵਿਚ ਗਿਣਾਏ ਜਾ ਸਕਦੇ ਹਨ। ਆਖਰੀ ਹਮਲਾ ਬਾਬਰ ਦਾ ਸੀ ਜਿਹੜਾ ਉਸ ਨੇ 1526 ਵਿਚ ਕੀਤਾ ਸੀ।

ਬਾਹਰੀ ਮੁਸੀਬਤਾਂ ਅਤੇ ਅੰਦਰੂਨੀ ਨਾ-ਬਰਾਬਰੀਆਂ ਦੇ ਫਲਸਰੂਪ ਭਾਰਤੀ ਸਮਾਜ ਅੰਦਰੋਂ ਖੋਖਲਾ ਹੋ ਚੁੱਕਿਆ ਸੀ। ਵਰਣ ਵਿਵਸਥਾ ਪੱਕੀ ਹੋ ਚੁੱਕੀ ਸੀ। ਛੂਆਛਾਤ ਦਾ ਬੁਖਾਰ ਪੂਰੇ ਜ਼ੋਰਾਂ ਤੇ ਸੀ ਅਤੇ ਅਖੌਤੀ ਨੀਵੀਂ ਜਾਤਾਂ ਦੇ ਮੰਦਰ ਪ੍ਰਵੇਸ਼ ਅਤੇ ਖੂਹਾਂ ਤੋਂ ਪਾਣੀ ਭਰਨ ਆਦਿ ਨੂੰ ਅਸੰਭਵ ਬਣਾ ਕੇ ਸੰਤੁਸ਼ਟੀ ਅਨੁਭਵ ਕੀਤੀ ਜਾ ਰਹੀ ਸੀ। ਰਾਮਾਨੰਦ ਕਬੀਰ ਆਦਿ ਨੇ ਇਸ ਨਾ ਬਰਾਬਰੀ ਵੱਲ ਲੋਕਾਂ ਦਾ ਧਿਆਨ ਜ਼ਰੂਰ ਖਿੱਚਿਆ ਪਰ ਅਸੀਂ ਜਾਣਦੇ ਹਾਂ ਕਿ ਕ੍ਰਾਂਤੀਦੂਤ ਕਬੀਰ ਨੂੰ ਵੀ ਅਖੌਤੀ ਉੱਚੀ ਸ਼੍ਰੇਣੀਆਂ ਦੇ ਪੰਡਤਾਂ-ਪੁਜਾਰੀਆਂ ਦੇ ਗੁੱਸੇ ਦਾ ਪਾਤਰ ਬਣਨਾ ਪਿਆ ਅਤੇ ਉਹਨਾਂ ਦੇ ਜਨਮ ਅਤੇ ਕਰਮ ਨੂੰ ਲੈ ਕੇ ਕਈ ਕਹਾਣੀਆਂ ਘੜੀਆਂ ਗਈਆਂ। ਦੂਜੇ ਪਾਸੇ ਜੋਗੀਆਂ ਨੇ ਵੀ ਜਾਤ

ਪ੍ਰਥਾ ਅਤੇ ਊਚ-ਨੀਚ ਦਾ ਵਿਰੋਧ ਜ਼ਰੂਰ ਕੀਤਾ ਪਰ ਕਾਲਾਂਤਰ ਵਿਚ ਉਹ ਆਪਣੇ ਆਪ ਨੂੰ ਹੀ ਸਮਾਜ ਵਿਚ ਰਹਿਣ ਵਾਲੇ ਘਰਬਾਰੀ ਵਿਅਕਤੀਆਂ ਤੋਂ ਵੱਖਰੇ ਅਤੇ ਕਾਫ਼ੀ ਉੱਚਾ ਸਮਝ ਕੇ ਸਮਾਜ ਤੋਂ ਵੱਖਰੇ ਅਤੇ ਦੂਰ ਰਹਿਣ ਵਿਚ ਹੀ ਆਪਣਾ ਕਲਿਆਣ ਸਮਝਣ ਲੱਗ ਪਏ। ਇਹਨਾਂ ਲੋਕਾਂ ਦੀ ਹਾਲਤ ਇਹ ਸੀ ਕਿ ਇਹ ਨਾਂ ਤਾਂ ਖੇਤੀ ਕਰਦੇ ਸਨ, ਨਾ ਵਪਾਰ ਅਤੇ ਨਾ ਹੀ ਪੂਰੀ ਤਰ੍ਹਾਂ ਬ੍ਰਹਮਚਰਯ ਦਾ ਪਾਲਣ ਕਰਦੇ ਸਨ।

ਅਜਿਹੀਆਂ ਹਾਲਤਾਂ ਵਿਚ ਸਿੱਖ ਧਰਮ ਦਾ ਜਨਮ ਹੋਇਆ ਅਤੇ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਅਖਿਲ ਭਾਰਤੀ ਪੱਧਰ ਤੇ ਸੰਤਾਂ, ਭਗਤਾਂ ਅਤੇ ਗੁਰੂ ਸਾਹਿਬਾਨ ਦੀਆਂ ਬਾਣੀਆਂ ਦਾ ਇਕੱਠ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ। ਇਸ ਮਹਾਨ ਗ੍ਰੰਥ ਵਿਚ ਸੰਕਲਿਤ ਬਾਣੀਆਂ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ 'ਸੱਚ' ਬੇਸ਼ਕ ਕਿਸੇ ਵੀ ਅਖੌਤੀ ਨੀਚ ਜਾਤੀ ਦੇ ਵਿਅਕਤੀ ਰਾਹੀਂ ਪ੍ਰਗਟ ਹੋਵੇ, ਉਸਦਾ ਸਨਮਾਨ ਕੀਤਾ ਜਾਣਾ ਚਾਹੀਦਾ ਹੈ, ਉਸ ਦੇ ਅੱਗੇ ਸਿਰ ਝੁਕਾਉਣਾ ਚਾਹੀਦਾ ਹੈ। ਇਸ ਅਦੁੱਤੀ ਰਚਨਾ ਤੋਂ ਪ੍ਰੇਰਨਾ ਲੈਣ ਵਾਲੇ ਅਤੇ ਵਿਸ਼ਵ ਚੇਤਨਾ ਦੀ ਸਿਰਜਨਾ ਕਰਨ ਵਾਲੇ ਵਿਅਕਤੀਆਂ ਲਈ ਜਿਤਨੇ ਪੂਜਨੀਕ ਗੁਰੂ ਸਾਹਿਬਾਨ ਹਨ, ਉਨੇ ਹੀ ਸਨਮਾਨਯੋਗ ਨਾਮਦੇਵ, ਸੈਨ ਜੀ, ਕਬੀਰ, ਸ਼ੇਖ ਫਰੀਦ ਅਤੇ ਰਾਮਾਨੰਦ ਆਦਿ ਵੀ ਹਨ। ਇਸ ਗ੍ਰੰਥ ਨੂੰ ਜੀਵਨ ਅਧਾਰ ਮੰਨਣ ਵਾਲਾ ਸਮਾਜ ਸੰਸਕ੍ਰਿਤ, ਅਰਬੀ ਫਾਰਸੀ, ਹਿੰਦੀ, ਪੰਜਾਬੀ ਨੂੰ ਕਿਸੇ ਜਾਤ ਵਿਸ਼ੇਸ਼ ਜਾਂ ਪ੍ਰਾਂਤ ਵਿਸ਼ੇਸ਼ ਦੀ ਮਲਕੀਅਤ ਨਹੀਂ ਮੰਨਦਾ ਅਤੇ ਆਪਣੀ ਗੱਲ ਨੂੰ ਸਮੁੱਚੀ ਲੋਕਾਈ ਤਕ ਪੁਚਾਉਣ ਲਈ ਸਭ ਤਰ੍ਹਾਂ ਦੇ ਸੰਚਾਰ ਸਾਧਨਾਂ ਦਾ ਬਿਨਾਂ ਕਿਸੇ ਹਿਚਕਚਾਹਟ ਦੇ ਲਾਭ ਉਠਾਉਂਦਾ ਹੈ।

ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਦੇ ਅੰਮ੍ਰਿਤ ਨਾਮ ਨੂੰ ਤਾਂ ਜੀਵਨ ਦਾ ਆਧਾਰ ਮੰਨਿਆ ਹੀ ਹੈ ਪਰੰਤੂ ਇਸ ਨੀਂਹ ਉਤੇ ਜਿਸ ਇਮਾਰਤ ਉਸਾਰੀ ਦੀ ਆਸ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ ਹੈ, ਉਹ ਇਮਾਰਤ ਸੱਚ, ਸੰਤੋਖ ਅਤੇ ਵਿਚਾਰ ਦੀ ਹੈ ਜਿਹੜੇ ਕਿ ਵਿਸ਼ਵ ਵਿਆਪੀ ਸੰਕਲਪ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਤੋਂ ਪਹਿਲੇ ਪੰਨੇ ਉਤੇ ਸੰਪੂਰਨ ਸੰਕਲਨ ਦਾ ਤੱਤ ਸਾਰ ਪੇਸ਼ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

ਥਾਲ ਵਿਚ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿਧਾਰੋ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥[2]

ਬ੍ਰਹਮੰਡੀ ਚੇਤਨਾ ਨੂੰ ਜਗਾਉਣ ਵਾਲੇ ਸਤਿ, ਸੰਤੋਖ ਅਤੇ ਵਿਚਾਰ ਦੇ ਸੰਕਲਪਾਂ ਬਾਰੇ ਗੁਰੂ ਅਰਜਨ ਦੇਵ ਜੀ ਸਪਸ਼ਟ ਕਹਿੰਦੇ ਹਨ ਕਿ ਇਹਨਾਂ ਵਸਤਾਂ ਨੂੰ ਤਾਂ ਕਿਸੇ

ਕੀਮਤ ਤੇ ਵੀ ਤਿਆਗਿਆ ਨਹੀਂ ਜਾਣਾ ਚਾਹੀਦਾ ਅਤੇ ਹਰ ਮਨੁੱਖ ਨੂੰ ਹਿਰਦੇ ਵਿਚ ਧਾਰਨ ਕਰਕੇ ਰਖਣਾ ਚਾਹੀਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀਆਂ ਵਿਚ ਆਤਮ-ਪਰਮਾਤਮ ਤੱਤ ਦੀ ਚਰਚਾ ਤਾਂ ਕਾਫੀ ਹੋਈ ਹੈ ਪਰ ਅਸੀਂ ਵੇਖਦੇ ਹਾਂ ਕਿ ਗੁਰੂ ਸਾਹਿਬਾਨ ਕੇਵਲ ਪਰਲੋਕ ਸੁਖ ਦੀ ਹੀ ਗੱਲ ਨਾ ਕਰਕੇ ਇਸ ਲੋਕ ਵਿਚਲੇ ਅਨੰਦਪੂਰਨ ਜੀਵਨ ਨੂੰ ਵੀ ਧਿਆਨ ਵਿਚ ਰੱਖਦੇ ਹਨ। ਸਗੋਂ ਕਿਹਾ ਜਾ ਸਕਦਾ ਹੈ ਕਿ ਉਹ ਪਰਲੋਕ ਸੁਖ ਦੇ ਆਧਾਰ ਨੂੰ ਏਸੇ ਲੋਕ ਵਿਚ ਬਤੀਤ ਕੀਤੇ ਜਾ ਰਹੇ ਜੀਵਨ ਦੁਆਰਾ ਮਜਬੂਤ ਬਣਾਉਣ ਦੀ ਪ੍ਰੇਰਨਾ ਸਾਨੂੰ ਦਿੰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾ ਅਨੰਦ ਦੀ ਇਸੇ ਲੋਕ ਵਿਚ ਪ੍ਰਾਪਤੀ ਲਈ ਸ਼ਬਦ-ਗੁਰੂ ਦੇ ਵਿਚਾਰ ਅਤੇ ਕਮਾਈ ਉਤੇ ਜ਼ੋਰ ਦਿੰਦੇ ਹਨ- ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ। ਜੋ ਸੁਣੇ ਕਮਾਵੈ ਸੁ ਉਤਰੈ ਪਾਰਿ(ਗੁ.ਗ੍ਰੰ. ਸਾ. 370)। ਝੂਠੇ ਭਰਮਾਂ, ਡਰਾਂ ਆਦਿ ਦਾ ਨਾਸ ਕਰਕੇ ਹੀ ਪਾਰਬ੍ਰਹਮ ਰੂਪੀ ਅਨੰਦ ਦੇ ਵਾਜੇ ਵਜਣ ਲਗ ਜਾਂਦੇ ਹਨ- ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮ ਮਨਿ ਵੂਠਾ ਰਾਮ। ਗੁਰਮੁਖ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ(ਪੰਨਾ 781)। ਜੇਕਰ ਇਸ ਸੰਸਾਰ ਵਿਚ ਰਹਿੰਦਿਆਂ ਹੋਇਆਂ ਅਨੰਦ ਦੀ ਪ੍ਰਾਪਤੀ ਨਾ ਹੋ ਸਕੀ ਤਾਂ ਪਰਲੋਕ ਸੁਖ ਦੀ ਪ੍ਰਾਪਤੀ ਦੀ ਸੰਭਾਵਨਾ ਦੇ ਸਹਾਰੇ ਜੀਵਨ ਬਤੀਤ ਕਰੀ ਜਾਣਾ ਮੂਰਖਾਂ ਦੇ ਸਵਰਗ ਦੇ ਸਮਾਨ ਹੀ ਮੰਨਿਆ ਜਾ ਸਕਦਾ ਹੈ।ਏਥੇ ਅਨੰਦਮਈ ਜੀਵਨ ਦਾ ਅਰਥ ਕੇਵਲ ਧਨ-ਦੌਲਤ ਐਸ਼ੋ-ਆਰਾਮ ਦੇ ਹੜ ਵਿਚ ਰੁੜਨਾ ਨਹੀਂ ਸਗੋਂ ਸੰਬੰਧਾਂ ਵਿਚ ਰੋਜ਼ਾਨਾਂ ਆ ਰਹੀਆਂ ਤ੍ਰੇੜਾਂ ਨੂੰ ਰੋਕਣਾ, ਕਾਮ, ਅਤੇ ਕ੍ਰੋਧ ਦੇ ਮਾਰੂ ਹਮਲਿਆਂ ਤੋਂ ਬਚਣਾ ਅਤੇ ਜੀਵਨ ਵਿਚ ਬੱਚੇ ਵਰਗੀ ਸਰਲਤਾ, ਨਿਸ਼ਕਪਟਤਾ ਲਿਆਉਣਾ ਹੈ। ਏਸੇ ਲਈ ਅਸੀਂ ਵੇਖਦੇ ਹਾਂ ਕਿ ਗੁਰਬਾਣੀ ਵਿਚ ਬ੍ਰਹਮ ਚਰਚਾ ਦੀ ਥਾਂ ਸੱਚ ਦੀ ਚਰਚਾ ਉਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ। ਸੱਚ ਜੇਕਰ ਜੀਵਨ ਦਾ ਅਧਾਰ ਹੋਵੇ ਤਾਂ ਈਰਖਾ, ਛਲ ਕਪਟ ਆਦਿ ਵਿਅਕਤੀ ਦੇ ਨੇੜੇ ਨਹੀਂ ਢੁਕ ਸਕਦੇ। ਮੂਲ ਮੰਤਰ ਵਿਚ ਸਪਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਪਰਮਤੱਤ ਓਅੰਕਾਰ ਦਾ ਪਹਿਲਾ ਗੁਣ ਸਚ ਮੰਨਦੇ ਹਨ ਅਤੇ ਉਸਨੂੰ ਸਤਿਨਾਮ ਕਹਿੰਦੇ ਹਨ। ਬਾਅਦ ਵਿਚ ਉਸੇ ਪਰੰਪਰਾ ਦਾ ਨਿਰਬਾਹ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਪਰਮਾਤਮਾ ਦੇ ਸਭ ਪ੍ਰਚਲਤ ਨਾਮਾਂ ਨੂੰ 'ਕਿਰਤਮ ਨਾਮ' ਮੰਨਦੇ ਹਨ ਅਤੇ ਸਤਿ ਨੂੰ ਹੀ ਉਸਦਾ ਪਰਾ ਪੂਰਬਲਾ ਨਾਮ ਦਸਦੇ ਹਨ-

ਕਿਰਤਮ ਨਾਮ ਕਥੇ ਤੇਰੇ ਜਿਹਬਾ॥ਸਤਿਨਾਮੁ ਤੇਰਾ ਪਰਾ ਪੂਰਬਲਾ ॥ [3]

'ਜਪੁਜੀ' ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਸੱਚ ਨੂੰ ਹੀ ਆਦਿ, ਮੱਧ, ਵਰਤਮਾਨ ਅਤੇ ਭਵਿੱਖ ਵਿਚ ਸਦੀਵੀ ਬਣਿਆ ਰਹਿਣ ਵਾਲਾ ਮੰਨਦੇ ਹਨ:

ਆਦਿ ਸਚੁ ॥ ਜੁਗਾਦਿ ਸਚੁ ॥ ਹੈ ਭੀ ਸਚ ॥ ਨਾਨਕ ਹੋਸੀ ਭੀ ਸਚ ॥

ਜਪੁ ਜੀ ਦੀ ਪਹਿਲੀ ਪਉੜੀ ਵਿਚ ਵੀ ਅਸੀਂ ਵੇਖਦੇ ਹਾਂ ਕਿ ਗੁਰੂ ਜੀ ਵਿਅਕਤੀ ਦੇ ਬ੍ਰਹਮਨਿਸ਼ਠ ਬਣਨ ਬਣਾਉਣ ਪ੍ਰਤੀ ਏਨੇ ਚਿੰਤਾਤੁਰ ਨਹੀਂ ਹਨ ਜਿੰਨੇ ਉਹ ਵਿਅਕਤੀ ਦੇ ਸਚਿਆਰ ਅਥਵਾ ਸੱਚ ਦੇ ਅਨੁਸਾਰ ਜੀਵਨ ਢਾਲਣ ਵਾਲਾ ਹੋਣ ਲਈ ਬਿਹਬਲ ਹਨ। ਉਹ ਪੁੱਛਦੇ ਹਨ:

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥

ਜਪੁਜੀ ਦੇ ਅੰਤ ਵਿਚ ਵੀ ਉਹ ਆਪਣੀ ਧਾਰਨਾ ਦੇ ਅਨੁਰੂਪ ਨਿਰਕਾਰ ਪਰਮਾਤਮਾ ਨੂੰ ਸਚਖੰਡ ਦਾ ਹੀ ਨਿਵਾਸੀ ਮੰਨਦੇ ਹਨ ਅਤੇ ਉਸ ਤਕ ਪਹੁੰਚਣ ਲਈ ਧਰਮ, ਗਿਆਨ, ਸਰਮ, ਕਰਮ ਆਦਿ ਪੜਾਵਾਂ ਦਾ ਜ਼ਿਕਰ ਕਰਦੇ ਹਨ।

ਗੁਰਬਾਣੀ ਵਿਚ ਸਿੱਧਾਂ ਨਾਥਾਂ ਅਤੇ ਜੋਗੀਆਂ ਨਾਲ ਹੋਈਆਂ ਗੁਰੂ ਸਾਹਿਬਾਨਾਂ ਦੀਆਂ ਚਰਚਾਵਾਂ ਦੇ ਸੰਕੇਤ ਮਿਲਦੇ ਹਨ। ਯੋਗੀਆਂ ਨੂੰ ਗੁਰੂ ਨਾਨਕ ਦੇਵ ਜੀ 'ਸਿਧ ਗੋਸਟਿ' ਵਿਚ ਪਹਿਲਾ ਸਵਾਲ ਇਹੋ ਪੁੱਛਦੇ ਹਨ ਕਿ ਕੀ ਤੀਰਥਾਂ ਤੇ ਪੁੱਜਣ ਅਥਵਾ ਹੋਰ ਅਨੇਕਾਂ, ਯੌਗਿਕ ਸਾਧਨਾਵਾਂ ਦੇ ਰਾਹੀਂ ਸੱਚੇ ਅਤੇ ਸੁੱਚੇ ਬਣਿਆ ਜਾ ਸਕਦਾ ਹੈ। – ਕਿਆ ਭਵੀਐ ਸਚਿ ਸੂਚਾ ਹੋਇ– ਅਤੇ ਫਿਰ ਜਵਾਬ ਵੀ ਦਿੰਦੇ ਹਨ ਕਿ – ਸਾਚ ਸਬਦ ਬਿਨੁ ਮੁਕਤ ਨ ਕੋਇ– ਅਰਥਾਤ ਸੱਚ ਨੂੰ ਮਨ ਵਿਚ ਵਸਾਏ ਬਿਨਾਂ, ਉਸ ਉੱਤੇ ਆਚਰਨ ਕੀਤੇ ਬਿਨਾ ਮੁਕਤੀ ਸੰਭਵ ਨਹੀਂ।

ਗੁਰਬਾਣੀ ਵਿਚ ਬ੍ਰਹਮ ਦੇ ਨੀਰਸ ਸੰਕਲਪ ਨੂੰ ਜੀਵਨ ਝਰਨੈ ਦੇ ਰਸ ਪੂਰਨ ਸੱਚ ਰੂਪੀ ਜਲ ਵਿਚ ਤਬਦੀਲ ਕੀਤਾ ਗਿਆ ਹੈ ਤਾਂ ਕਿ ਇਹ ਸੱਚ ਰੂਪੀ ਬ੍ਰਹਮ ਵਿਹਾਰਕ ਬਣ ਸਕੇ ਅਤੇ ਕੇਵਲ ਇਕ ਸੰਕਲਪ ਮਾਤਰ ਬਣ ਕੇ ਹੀ ਨਾ ਰਹਿ ਜਾਏ। ਅਜਿਹੇ ਸਚਿਆਰ ਵਿਅਕਤੀ ਨੂੰ ਗੁਰੂ ਨਾਨਕ ਦੇਵ ਜੀ ਨੇ ਗੁਰਮੁਖ, ਗੁਰੂ ਅਰਜਨ ਦੇਵ ਜੀ ਨੇ ਬ੍ਰਹਮ ਗਿਆਨੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਕਿਹਾ ਹੈ। ਗੁਰੂ ਅਰਜਨ ਦੇਵ ਜੀ ਜਾਣਦੇ ਸਨ ਕਿ ਸੱਚ ਉਤੇ ਅਧਾਰਿਤ ਜਨ ਜੀਵਨ ਹੀ ਸੁਖ ਅਤੇ ਅਨੰਦ ਭਰਪੂਰ ਜੀਵਨ ਹੋ ਸਕਦਾ ਹੈ। ਏਸੇ ਲਈ ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਉਹ ਮੰਨਦੇ ਹਨ ਕਿ ਗੁਰੂ ਗ੍ਰੰਥ ਰੂਪੀ ਥਾਲ ਵਿਚ ਮੈਂ ਜਿਹੜੀਆਂ ਤਿੰਨ ਵਸਤੂਆਂ ਰੱਖੀਆਂ ਹਨ, ਸੱਚ ਉਹਨਾਂ ਵਿਚੋਂ ਇਕ ਹੈ।

ਦਰਅਸਲ ਸੱਚ ਆਪਣੇ ਆਪ ਵਿਚ ਇਕ ਵੱਡੀ ਸਮੱਸਿਆ ਅਤੇ ਸਾਰੀਆਂ ਸਮੱਸਿਆਵਾਂ ਦਾ ਹੱਲ ਵੀ ਹੈ। ਦੁਨੀਆਂ ਭਰ ਦੇ ਮਹਾਂਪੁਰਖਾਂ ਦੇ ਭਾਵੇਂ ਕਿੰਨੇ ਵੀ ਸਿਧਾਂਤਕ ਮਤਭੇਦ ਰਹੇ ਹੋਣ ਪਰ ਸੱਚੀ ਪ੍ਰਭੂ–ਭਗਤੀ ਲਈ ਸੱਚ ਦੀ ਹੋਂਦ ਅਤੇ ਲੋੜ ਤੋਂ ਸ਼ਾਇਦ ਹੀ ਕੋਈ ਇਨਕਾਰੀ ਰਿਹਾ ਹੋਵੇ। ਗੁਰੂ ਨਾਨਕ ਦੇਵ ਜੀ ਜਪੁਜੀ ਦੇ ਮੁਢਲੇ ਸਲੋਕ ਵਿਚ ਆਦਿ ਤੋਂ ਜੁਗਾਦਿ ਤਕ ਸੱਚ ਦੀ ਸਰਵ–ਸ੍ਰੇਸ਼ਠਤਾ ਅਤੇ ਸਦੀਵਤਾ ਦੀ ਗੱਲ ਕਰਦੇ ਹੋਏ ਵਰਤਮਾਨ ਵਿਚ ਵੀ ਸਚ ਦੀ ਜੋਤ ਦੇ ਪ੍ਰਤਾਪ ਨੂੰ ਸਵੀਕਾਰ ਕਰਦੇ ਹਨ

ਅਤੇ ਇਹ ਵੀ ਕਹਿੰਦੇ ਹਨ ਕਿ ਜੇ ਭਵਿੱਖ ਵਿਚ ਵੀ ਕੋਈ ਸ਼ਕਤੀ ਕਾਰਜਸ਼ੀਲ ਰਹੇਗੀ ਤਾਂ ਉਹ ਕੇਵਲ ਸੱਚ ਹੀ ਹੋਵੇਗੀ। ਗੁਰੂ ਅਮਰਦਾਸ ਜੀ ਰਾਮਕਲੀ ਰਾਗ ਵਿਚ ਸੱਚ ਦੀ ਸਰਬ-ਪ੍ਰਮੁੱਖਤਾ ਦਾ ਜ਼ਿਕਰ ਕਰਦੇ ਹੋਏ ਸਪਸ਼ਟ ਕਹਿੰਦੇ ਹਨ:

"ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੈ ਸੋ ਜਨੁ ਪਾਵਹੇ ॥[4]

ਵਿਦਵਾਨਾਂ ਅਤੇ ਭਗਤਾਂ ਨੇ ਸੱਚ ਬਾਰੇ ਚਿੰਤਨ ਕਰਦਿਆਂ ਹੋਇਆਂ ਸੱਚ ਨੂੰ ਕਈ ਪੱਧਰਾਂ ਉੱਤੇ ਜਾਨਣ ਦੀ ਕੋਸ਼ਿਸ ਕੀਤੀ ਹੈ। ਸ਼ਾਇਦ ਰਿਗਵੇਦ ਵਿਚ ਮਨੁੱਖੀ ਮਨ ਦੇ ਇਸੇ ਪਾਸੇ ਹੋਏ ਅਨੇਕਾਂ ਯਤਨਾਂ ਨੂੰ ਧਿਆਨ ਵਿਚ ਰੱਖ ਕੇ ਹੀ ਇਹ ਕਿਹਾ ਗਿਆ ਹੋਵੇਗਾ ਕਿ ਏਕਸ ਸਦ ਵਿਪਰਾ ਬਹੁਧਾ ਵਦੰਤਿ- ਅਰਥਾਤ ਸੱਚ ਇਕ ਹੀ ਹੈ ਪਰ ਸ੍ਰੇਸ਼ਟ ਵਿਅਕਤੀਆਂ ਨੇ ਉਸਨੂੰ ਵੱਖਰੇ ਵੱਖਰੇ ਤਰੀਕਿਆਂ ਨਾਲ ਬਿਆਨ ਕੀਤਾ ਹੈ। ਇੰਗਲੈਂਡ ਦੇ ਪ੍ਰਸਿੱਧ ਫਿਲਾਸਫਰ ਬੇਕਨ[5] ਨੇ ਵੀ ਸੱਚ ਬਾਰੇ ਲਿਖਦਿਆਂ ਹੋਇਆਂ ਸੱਚ ਦੇ ਦੋ ਪੱਖਾਂ ਨੂੰ ਸਵੀਕਾਰ ਕੀਤਾ ਹੈ। ਪਹਿਲਾ ਸੱਚ ਤਾਂ ਵਸਤੂਪਰਕ ਨਿਰੋਲ ਸੱਚ ਹੈ ਅਤੇ ਦੂਜਾ ਸੱਚ ਵਿਅਕਤੀ ਦੇ ਸੰਦਰਭ ਵਿਚ ਜਾਣਿਆ ਬੁਝਿਆ ਅਤੇ ਹੰਢਾਇਆ ਹੋਇਆ ਸੱਚ ਹੈ। ਬੇਕਨ ਸੋਲ੍ਹਵੀਂ ਸਦੀ ਦਾ ਬਹੁਤ ਹੀ ਸੂਝਵਾਨ ਪਰ ਅੱਤ ਦਰਜੇ ਦਾ ਸੁਆਰਥੀ ਵਿਦਵਾਨ ਮੰਨਿਆ ਜਾਂਦਾ ਹੈ। ਨਿਰੋਲ ਸੱਚ ਨੂੰ ਬੇਕਨ ਇਕ ਦਮ ਸ਼ੁੱਧ ਸੋਨਾ ਆਖਦਾ ਹੈ, ਜਿਹੜਾ ਦਿਸਣ ਨੂੰ ਸੁੰਦਰ ਲਗ ਸਕਦਾ ਹੈ ਅਤੇ ਮਨ ਨੂੰ ਵੀ ਤਸੱਲੀ ਦੇਣ ਵਾਲਾ ਹੋ ਸਕਦਾ ਹੈ ਪਰ ਉਸ ਦੇ ਗਹਿਣੇ ਬਣਾ ਕੇ ਨਹੀਂ ਪਾਏ ਜਾ ਸਕਦੇ। ਉਸਨੂੰ ਚਿੱਬਾਂ ਤੋਂ ਬਚਾਉਣ ਲਈ ਅਤੇ ਉਸ ਨੂੰ ਮਜ਼ਬੂਤੀ ਦੇਣ ਲਈ ਉਸ ਵਿਚ ਤਾਂਬੇ ਆਦਿ ਦੀ ਥੋੜ੍ਹੀ ਜਿਹੀ ਮਿਲਾਵਟ ਕਰਨੀ ਪੈਂਦੀ ਹੈ। ਇਸੇ ਤਰ੍ਹਾਂ ਨਿਰੋਲ ਸੱਚ ਨੂੰ ਤਾਂ ਹੀ ਵਰਤਿਆ ਜਾ ਸਕਦਾ ਹੈ ਜੇ ਇਸ ਵਿਚ ਥੋੜ੍ਹੀ ਜਿਹੀ ਝੂਠ ਦੀ ਮਿਲਾਵਟ ਕੀਤੀ ਜਾਵੇ। ਅਤੇ ਅਸੀਂ ਇਹ ਜਾਣਦੇ ਹਾਂ ਕਿ ਵਿਦਵਾਨ ਬੇਕਨ ਨੇ ਸੱਚ ਨੂੰ ਅਜਿਹੇ ਰੂਪ ਵਿਚ ਚਲਾਉਂਦਿਆਂ ਚਲਾਉਂਦਿਆਂ ਕਿੰਨੀਆਂ ਹੇਰਾ-ਫੇਰੀਆਂ ਕੀਤੀਆਂ ਅਤੇ ਅੰਤ ਹਜ਼ਾਰਾਂ ਪੌਂਡਾਂ ਦੇ ਕਰਜ਼ੇ ਦੇ ਬੋਝ ਨਾਲ ਦਬਣ ਦੇ ਨਾਲ ਨਾਲ ਆਪਣੀ ਸੁਆਰਥੀ ਬਿਰਤੀ ਦੁਆਰਾ ਉਸ ਨੇ ਆਪਣੇ ਕਿਸੇ ਦੋਸਤ ਹਮਦਰਦ ਤਕ ਨੂੰ ਨਹੀਂ ਬਖਸ਼ਿਆ ਅਤੇ ਹਰ ਇਕ ਨਾਲ ਧੋਖਾ-ਧੜੀਆਂ ਕੀਤੀਆਂ।

ਸਮੁੱਚੀ ਹੋਂਦ ਰੂਪੀ ਪਹਿਲੇ ਸੱਚ ਬਾਰੇ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

ਸਚੁ ਪੁਰਾਣਾ ਹੋਵੈ ਨਾ ਹੀ ਸੀਤਾ ਕਦੇ ਨ ਪਾਟੇ ॥

ਸਿੱਖ ਧਰਮ ਦੇ ਅਨੁਸਾਰ ਚਲਾਇਮਾਨ ਸੰਸਾਰ ਵਾਸਤਵਿਕ ਅਤੇ ਸਦਾ ਵਿੱਦਮਾਨ 'ਸਤਿ' ਦੇ ਸੰਦਰਭ ਵਿਚ ਤਾਂ ਅਸਥਿਰ ਹੈ ਝੂਠ ਹੈ ਪਰ ਇਹ ਵੇਦਾਂਤਿਕ ਅਰਥਾਂ ਵਚ ਵਿਖਾਵੇ ਅਤੇ ਛਲਾਵੇ ਦੇ ਰੂਪ ਵਿਚ ਇਕਦਮ ਮਿਥਿਆ ਨਹੀਂ ਹੈ। ਅਸਥਿਰਤਾ ਦਾ ਜ਼ਰੂਰੀ ਅਰਥ ਝੂਠ ਹੀ ਨਹੀਂ ਹੋ ਸਕਦਾ ਕਿਉਂਕਿ ਸਿੱਖ ਧਰਮ ਦੇ

ਅਨੁਸਾਰ ਇਹ ਸੰਸਾਰ ਉਸ ਪ੍ਰਭੂ ਦੀ ਰਚਨਾ ਹੈ ਅਤੇ ਉਹ ਇਸ ਵਿਚ ਬਿਰਾਜਮਾਨ ਹੋ ਕੇ ਅਨੰਦ ਮਾਣਦਾ ਹੈ:

ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ [6]

ਇਸ ਅਨੰਦਪੂਰਨ ਵਿਗਾਸ ਅਤੇ ਬਿਰਾਜਮਾਨਤਾ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ ਜੇ ਇਹ ਰਚਨਾ ਇਕ ਦਮ ਮਿਥਿਆ ਦਿਖਾਵਾ ਮਾਤਰ ਹੀ ਹੈ। ਸੁਖਮਨੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:–

ਆਪਿ ਸਤਿ ਕੀਆ ਸਭੁ ਸਤਿ ॥ ਤਿਸ ਪ੍ਰਭ ਤੇ ਸਗਲੀ ਉਤਪਤਿ ॥ [7]

ਇਸ ਸੱਚ ਨੂੰ ਫਿਲਾਸਫੀ ਦੇ ਵਿਸ਼ੇ ਵਸਤੂ ਦੇ ਰੂਪ ਵਿਚ ਜਾਣਿਆ ਜਾਂਦਾ ਹੈ ਅਤੇ ਇਸ ਦੀ ਪ੍ਰਾਪਤੀ ਬੜੀ ਹੀ ਦੁਰਲਭ ਹੈ ਕਿਉਂਕਿ ਇਸ ਦੀ ਖੋਜ ਅਤੇ ਇਸਦਾ ਸਾਖਿਆਤਕਾਰ ਔਕੜਾਂ ਨੂੰ ਬੁਲਾਵਾ ਦੇਣ ਦੇ ਤੁੱਲ ਹੈ। ਦਰਅਸਲ ਜਦੋਂ ਕਿਣਕੇ ਕਿਣਕੇ ਵਿਚ ਪਸਰੇ ਪਾਰਬ੍ਰਹਮ ਰੂਪੀ ਸੱਚ ਦਾ ਦਰਸ਼ਨ ਹੋ ਜਾਂਦਾ ਹੈ ਤਾਂ ਮਨ ਨੂੰ ਪਿੱਛੇ ਲਾਉਣ ਵਾਲੇ ਵਿਚਾਰ ਪ੍ਰਵਾਹ ਨੂੰ ਠੱਲ ਪੈ ਜਾਂਦੀ ਹੈ ਅਤੇ ਵਿਅਕਤੀ ਸੱਚਰੂਪ ਹੀ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਦਸਦੇ ਹਨ– ਪਾਰਬ੍ਰਹਮ ਜਿਨਿ ਸਚ ਕਰਿ ਜਾਤਾ। ਨਾਨਕ ਸੋ ਜਨ ਸਚਿ ਸਮਾਤਾ (ਪੰਨਾ 283)। ਅਜਿਹਾ ਪਹੁੰਚਿਆ ਹੋਇਆ ਵਿਅਕਤੀ ਆਪਣੀ ਨਿਰਾਲੀ ਚਾਲ ਕਾਰਨ ਸੰਸਾਰਕ ਭੀੜ ਭੜੱਕੇ ਵਿਚ ਇੰਨਾ ਨਿਵੇਕਲਾ ਅਤੇ ਵਿਲੱਖਣ ਜਿਹਾ ਹੋ ਜਾਂਦਾ ਹੈ ਕਿ ਉਸਨੂੰ ਇਕ ਪਾਸੇ ਤਾਂ ਘਬਰਾਹਟ ਵੀ ਮਹਿਸੂਸ ਹੋ ਸਕਦੀ ਹੈ ਅਤੇ ਦੂਜੇ ਪਾਸੇ ਆਮ ਲੋਕ ਉਸਨੂੰ ਵਿਹਾਰਕ ਜੀਵਨ ਲਈ ਅਯੋਗ ਸਮਝਣ ਲਗ ਪੈਂਦੇ ਹਨ। ਈਸਾ, ਮੰਸੂਰ, ਸਰਮਦ, ਬੁੱਧ, ਗੁਰੂ ਨਾਨਕ ਆਦਿ ਨੇ ਪਰਮ ਸੱਚ ਦੀ ਖੋਜ ਕੀਤੀ ਅਤੇ ਬੇਸ਼ਕ ਲੋਕਾਂ ਨੇ ਉਹਨਾਂ ਨੂੰ ਭੂਤਨਾ ਅਤੇ ਬੇਤਾਲਾ ਤਕ ਕਿਹਾ ਪਰ ਇਹ ਤੱਥ ਜਗ ਜ਼ਾਹਿਰ ਹੈ ਕਿ ਇਹਨਾਂ ਮਹਾਂਪੁਰਖਾਂ ਦੀਆਂ ਘਾਲਨਾਵਾਂ ਨੇ ਸੰਸਾਰ ਨੂੰ ਕਿੰਨਾਂ ਮਾਰਗ ਦਰਸ਼ਨ ਦਿੱਤਾ ਹੈ ਅਤੇ ਇਕ ਸਹਿਜ ਜੀਵਨ ਜੁਗਤਿ ਪ੍ਰਦਾਨ ਕੀਤੀ ਹੈ। ਜਦੋਂ ਅਸੀਂ ਚਾਰੇ ਪਾਸਿਆਂ ਤੋਂ ਆਪਣੇ ਆਪ ਨੂੰ ਮੁਰਦਾ ਬੇਜਾਨ ਪਦਾਰਥਾਂ ਨਾਲ ਘੇਰ ਲੈਂਦੇ ਹਾਂ ਅਤੇ ਵਿਅਕਤੀਆਂ ਨੂੰ ਵੀ ਚੀਜ਼ਾਂ ਸਮਝ ਦੇ ਆਪਣੀਆਂ ਪ੍ਰਾਪਤੀਆਂ ਤੇ ਫ਼ਖ਼ਰ ਕਰਦੇ ਹਾਂ ਤਾਂ ਸਮਝ ਲਉ ਅਸੀਂ ਵੀ ਮੁਰਦਿਆਂ ਦੇ ਢੇਰ ਵਿਚ ਸ਼ਾਮਲ ਹੋ ਜਾਂਦੇ ਹਾਂ ਅਤੇ ਸਾਡਾ ਜੀਵਨ ਬੇਜਾਨ ਮਸ਼ੀਨ ਦੀ ਤਰ੍ਹਾਂ ਚਲੀ ਜਾਂਦਾ ਹੈ। ਪਰੰਤੂ ਜਦੋਂ ਅਸੀਂ ਬੇਜਾਨ ਚੀਜ਼ਾਂ ਨੂੰ ਵੀ ਜਾਨਦਾਰ ਪ੍ਰਾਣੀਆਂ ਦੀ ਤਰ੍ਹਾਂ ਲੈਂਦੇ ਹਾਂ ਤਾਂ ਸਾਡਾ ਨਜ਼ਰੀਆ ਹੀ ਬਦਲ ਚੁੱਕਿਆ ਹੁੰਦਾ ਹੈ। ਅਸੀਂ ਉਸ਼ ਪਰਮ ਸੱਚ ਨੂੰ ਸਾਰੇ ਪਾਸੇ ਧੜਕਦਾ ਹੋਇਆ ਅਨੁਭਵ ਕਰਦੇ ਹਾਂ ਅਤੇ ਮਨੁੱਖੀ ਮਨ ਦੇ ਖੋਖਲੇਪਨ ਲਈ ਸਾਡੇ ਅੰਦਰ ਇਕ ਸ਼ਰਮਿੰਦਗੀ ਦਾ ਅਹਿਸਾਸ ਜਾਗਦਾ ਹੈ। ਗੁਰੂ ਅਰਜਨ ਦੇਵ ਜਿਨ੍ਹਾਂ ਨੂੰ 'ਪਰਤਖ ਹਰਿ' ਤਕ ਕਿਹਾ ਹੈ ਆਪਣੇ ਆਪ ਨੂੰ ਅਤਿ ਨਿਮਾਣਾ ਮੰਨਦੇ ਹੋਏ ਆਪਣੀ ਬਾਣੀ ਵਿਚ ਕਹਿੰਦੇ ਹਨ– ਮੂਰਖ ਮੁਗਧ ਅਗਿਆਨ

ਅਵੀਚਾਰੀ। ਨਾਮ ਤੇਰੇ ਕੀ ਆਸ ਮਨਿ ਧਾਰੀ---ਕਿਛੂ ਨਾ ਜਾਨਾ ਮਤਿ ਮੇਰੀ ਥੋਰੀ। ਬਿਨਵਤਿ ਨਾਨਕ ਓਟ ਪ੍ਰਭ ਤੋਰੀ।( ਪੰਨਾ 388)

ਪਰ ਸੱਚ ਅਤੇ ਵਿਅਕਤੀ ਦੇ ਸੰਬੰਧਾਂ ਨੂੰ ਗੁਰਬਾਣੀ ਵਿਚ ਥਾਂ ਥਾਂ ਤੇ ਘੋਖਿਆ ਪੜਚੋਲਿਆ ਗਿਆ ਹੈ। ਵਿਹਾਰਕ ਸੱਚ ਨੂੰ ਗੁਰਮਤਿ ਨੇ ਮਨੁੱਖੀ ਜੀਵਨ ਦਾ ਮੁੱਖ ਧੁਰਾ ਅਤੇ ਅਧਾਰ ਮੰਨਿਆ ਹੈ ਅਤੇ ਵਿਹਾਰਕ ਸੱਚ ਦੀ ਜੁਗਤਿ ਨਾਲ ਪਰਮਾਰਥਕ ਪਰਮ ਸੱਚ ਵੱਲ ਪਹੁੰਚਣ ਦੇ ਪੜਾਵਾਂ ਬਾਰੇ ਗੁਰਬਾਣੀ ਵਿਚ ਸੰਕੇਤ ਮਿਲਦੇ ਹਨ। ਸਿੱਖ ਅਧਿਆਤਮਿਕਤਾ ਪੱਖੋਂ ਸਭ ਤੋਂ ਪਹਿਲਾਂ ਤਾਂ ਸਰੀਰ ਅਤੇ ਮਨ ਦੀਆਂ ਚਤਰਾਈਆਂ ਪ੍ਰਤੀ ਚੇਤੰਨ ਹੋਣ ਦੀ ਲੋੜ ਨੂੰ ਅਨੁਭਵ ਕੀਤਾ ਜਾਂਦਾ ਹੈ ਅਤੇ ਯਤਨ ਪੂਰਵਕ ਕਥਨੀ ਅਤੇ ਕਰਨੀ ਦੇ ਸੱਚ ਵਿਚ ਇਕਸੁਰਤਾ ਲਿਆਉਣੀ ਪੈਂਦੀ ਹੈ। ਜਦੋਂ ਆਤਮਾ ਨੂੰ ਸਰੀਰ ਅਤੇ ਮਨ ਦੇ ਕੰਮਾਂ ਵਿਚ ਲਵਲੀਨ ਹੋਣ ਦਾ ਚਸਕਾ ਛੁੱਟ ਜਾਂਦਾ ਹੈ ਤਾਂ ਫਿਰ ਅਨੇਕਾਂ ਹੀ ਹਉਮੈ ਉਤਪਾਦਕ ਦਾਰਸ਼ਨਿਕ ਵਿਵਾਦਾਂ ਅਤੇ ਕਰਮਕਾਂਡੀ ਝਮੇਲਿਆਂ ਤੋਂ ਅਜ਼ਾਦੀ ਮਿਲਣੀ ਸ਼ੁਰੂ ਹੋ ਜਾਂਦੀ ਹੈ। ਅਜਿਹੀ ਆਤਮਿਕ ਅਜ਼ਾਦੀ ਇਕ ਵਿਲੱਖਣ ਕਿਸਮ ਦੇ ਸਵੈਮਾਨ ਦੀ ਸਿਰਜਣਾ ਕਰਦੀ ਹੈ ਅਤੇ ਬਾਣੀ ਦੀ ਇਹ ਪੰਗਤੀ:'ਜੇ ਜੀਵੈ ਪਤਿ ਲਥੀ ਜਾਇ ਸਭੁ ਹਰਾਮ ਜੇਤਾ ਕਿਛੁ ਖਾਇ ॥ [8] ਵਿਅਕਤੀ ਦੀ ਸੱਚ ਪ੍ਰਤੀ ਬਿਹਬਲਤਾ ਨੂੰ ਹੋਰ ਵਧਾ ਦਿੰਦੀ ਹੈ। ਸੱਚ ਦੇ ਇਸ ਪੱਖ ਤੋਂ ਬਲੀਦਾਨ, ਤਿਆਗ ਅਤੇ ਸ਼ਹਾਦਤ ਦਾ ਜਨਮ ਹੁੰਦਾ ਹੈ। ਜਿਹੜੇ ਕਿ ਸਿੱਖ ਧਰਮ ਦੀ ਰੀੜ ਦੀ ਹੱਡੀ ਹਨ। ਦਸਣ ਦੀ ਲੋੜ ਨਹੀਂ ਕਿ ਸ਼ਹੀਦਾਂ ਦੇ ਸਰਤਾਜ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹਨਾਂ ਗੌਰਵਸ਼ਾਲੀ ਸੰਕਲਪਾਂ ਨੂੰ ਪਿੰਡੇ ਤੇ ਹੰਢਾ ਕੇ ਸਿੱਖ ਜੀਵਨ ਦੇ ਵਿਸਤਾਰ ਨੂੰ ਇਕ ਮਜ਼ਬੂਤ ਅਧਾਰ ਪ੍ਰਦਾਨ ਕੀਤਾ ਹੈ।

ਹੁਕਮ ਵਿਚ ਚਲਣ ਦੀ ਸੋਝੀ ਪੈਦਾ ਕਰਨਾ ਸੱਚੀ ਭਗਤੀ ਵੱਲ ਇਕ ਕਦਮ ਹੋਰ ਚਲਣ ਦੇ ਤੁੱਲ ਹੈ। ਹੁਕਮ ਦੀ ਗਲ ਕਰਦਿਆਂ ਹੁਕਮੀ ਦੀ ਕਲਪਨਾ ਵੀ ਨਾਲ ਹੀ ਹੋ ਜਾਂਦੀ ਹੈ ਅਤੇ ਅਜਿਹਾ ਪ੍ਰਤੀਤ ਹੋਣ ਲਗ ਪੈਂਦਾ ਹੈ ਕਿ ਕੋਈ ਹੁਕਮਰਾਨ ਹੁਕਮ ਕਰ ਰਿਹਾ ਹੈ ਅਤੇ ਇਹ ਸ੍ਰਿਸ਼ਟੀ ਚਲ ਰਹੀ ਹੈ। ਪਰੰਤੂ ਹੁਕਮੀ ਜਾਂ ਪਰਮਾਤਮਾ ਕੋਈ ਵਿਅਕਤੀ ਨਹੀਂ ਹੈ ਸਗੋਂ ਸਾਰੀ ਸ੍ਰਿਸ਼ਟੀ ਦੇ ਪਦਾਰਥਾਂ ਦੇ ਅੰਦਰੂਨੀ ਸੁਭਾਵਾਂ ਦਾ ਮੂਲ ਸੁਭਾਅ ਹੈ। ਹਰ ਵਸਤੂ ਦਾ ਮੂਲ ਸੁਭਾਅ ਉਸ ਲਈ ਹੁਕਮ ਹੈ ਅਤੇ ਮੂਲ ਰੂਪ ਵਿਚ ਕਿਸੀ ਵਸਤੂ ਦਾ ਦੂਜੀ ਵਸਤੂ ਨਾਲ ਵਿਰੋਧ ਨਹੀਂ। ਉਸ ਮੂਲ ਸੁਭਾਅ ਨੂੰ ਪਛਾਨਣ ਦੀ ਲੋੜ ਨੂੰ ਹੀ ਧਿਆਨ ਵਿਚ ਰਖਦਿਆਂ ਹੋਇਆਂ ਗੁਰਬਾਣੀ ਕਹਿੰਦੀ ਹੈ:

''ਮਨਿ ਤੂ ਜੋਤਿ ਸਰੂਪ ਹੈ ਆਪਣਾ ਮੂਲ ਪਛਾਣ ॥ [9]

ਇਹ ਅੰਦਰੂਨੀ ਮੂਲਸਰੂਪ ਹੀ ਵਸਤੂ ਜਾਂ ਵਿਅਕਤੀ ਦਾ ਬਾਹਰੀ ਸੁਭਾਅ ਨਿਰਧਾਰਿਤ ਕਰਦਾ ਹੈ। ਪਾਣੀ ਦਾ ਠੰਡਾਪਣ ਅਤੇ ਅੱਗ ਦੀ ਗਰਮੀ ਕੋਈ ਬਾਹਰੋਂ ਥੋਪੇ ਗੁਣ ਨਹੀਂ

ਹਨ ਸਗੋਂ ਇਹਨਾਂ ਦੇ ਮੂਲ ਸੁਭਾਅ ਹਨ ਜਿਨ੍ਹਾਂ ਨੂੰ ਸਿੱਧ ਕਰਨ ਦੀ ਲੋੜ ਨਹੀਂ ਹੁੰਦੀ। ਇਹਨਾਂ ਨੂੰ ਕੇਵਲ ਅਨੁਭਵ ਕਰਨ ਦੀ ਲੋੜ ਹੁੰਦੀ ਹੈ। ਇਹ ਅੰਦਰੂਨੀ ਸ਼ਕਤੀ ਜਾਂ ਗੁਣ ਹੀ ਹੁਕਮ ਹੈ ਜਿਸ ਲਈ ਗੁਰੂ ਨਾਨਕ ਦੇਵ ਜੀ ਜਪੁਜੀ ਵਿਚ ਕਹਿੰਦੇ ਹਨ ਕਿ ਹੁਕਮ ਦੀ ਇਹ ਜੋਤ ਆਦਿ ਕਾਲ ਤੋਂ ਹੀ ਵਿਅਕਤੀ ਅੰਦਰ ਜਗ ਰਹੀ ਹੈ ਜਿਸਦੇ ਪ੍ਰਕਾਸ਼ ਅੰਦਰ ਚਲਣ ਦਾ ਸੁਭਾਅ ਬਣਾਉਣ ਦੀ ਲੋੜ ਹੈ। ਇਹੋ ਹੀ ਪਰਮਾਤਮਾ ਦੀ ਆਵਾਜ਼ ਹੈ, ਜ਼ਮੀਰ ਦੀ ਦੁਹਾਈ ਹੈ ਅਤੇ ਇਹੀ ਹੁਕਮ ਰੂਪ ਵਿਚ ਘਟ-ਘਟ ਅੰਦਰ ਵਿਆਪ ਰਿਹਾ ਹੈ:

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ [10]

ਦਰਅਸਲ ਹੁਕਮ ਅਤੇ ਸਚ ਇਕ ਹੀ ਸ਼ਕਤੀ ਦੇ ਦੋ ਨਾਮ ਹਨ। ਅਜਿਹੇ ਵਿਹਾਰਕ ਸੱਚ ਦੀ ਸਟੀਲ ਨਾਲ ਬਣੀ ਕਿਰਪਾਨ ਦੁਆਰਾ ਕੀਤੀ ਗਈ ਘਾੜਤ ਸਦਾ, 'ਦੀਨ ਕੇ ਹੇਤ' ਕੀਤੀ ਗਈ ਵਿਸਮਾਦਕਾਰੀ ਅਜਿਹੀ ਰਚਨਾ ਹੁੰਦੀ ਹੈ ਜਿਹੜੀ ਪਰਮਸੱਚ ਦੇ ਅਪਰ ਅਪਾਰ ਮੁਹਾਂਦਰੇ ਵਾਲੀ ਹੋ ਨਿਬੜਦੀ ਹੈ:

ਸਚ ਕੀ ਕਾਤੀ ਸਚ ਸਭੁ ਸਾਰ ॥ ਘਾੜਤ ਤਿਸ ਕੀ ਅਪਰ ਅਪਾਰ ॥ [11]

ਪਰਮਾਰਥਕ ਸੱਚ ਨਾਲ ਇਕਮਿਕ ਹੋਇਆ ਵਿਅਕਤੀ ਸੱਚ ਦੀ ਅਜਰ ਸ਼ਕਤੀ ਨਾਲ ਰੋਸ਼ਨ ਹੋ ਉਠਦਾ ਹੈ ਅਤੇ ਉਸਦੀ ਆਤਮਾ ਮੁਖ ਮੰਡਲ ਉਸੇ ਤਰ੍ਹਾਂ ਹੀ ਖਿੜ ਉਠਦੇ ਹਨ ਜਿਵੇਂ ਸਵੇਰ ਦੇ ਸੂਰਜ ਦੀਆਂ ਕਿਰਨਾਂ ਦੇ ਨਾਲ ਫੁੱਲ ਸੁਭਾਵਕ ਰੂਪ ਵਿਚ ਖਿੜ ਉਠਦਾ ਹੈ। ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ ਪਰਮਸੱਚ ਚੇਤਨਾ ਦੀਆਂ ਉਹ ਉਚੇਰੀਆਂ ਅੱਖਾਂ ਖੋਲ੍ਹ ਦਿੰਦਾ ਹੈ ਕਿ ਵੇਦਾਂ, ਕਤੇਬਾਂ ਅਤੇ ਗ੍ਰੰਥਾਂ ਦੇ ਵਿੰਵਾਦਾਂ ਤੋਂ ਪਰ੍ਹਾਂ ਉਤਾਂਹ ਰਹਿਣ ਵਾਲੇ ਪਰਮ ਸੱਚ ਦਾ ਜ਼ਹੂਰ ਚਾਰੇ ਪਾਸੇ ਦ੍ਰਿਸ਼ਟਮਾਨ ਹੋ ਉਠਦਾ ਹੈ:-

ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥ [12]

ਪਰਮਾਰਥਕ ਸੱਚ ਐਵੇਂ ਕਲਪਨਾ ਹੀ ਹੋਵੇਗੀ ਜੇ ਇਸਨੂੰ ਵਿਵਹਾਰਕ ਰੂਪ ਵਿਚ ਨਹੀਂ ਅਪਨਾਇਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਤਾਂ ਇਥੋਂ ਤਕ ਕਹਿੰਦੇ ਹਨ ਕਿ ਸੱਚ ਤੋਂ ਸਭ ਕੁਝ ਨੀਂਵਾਂ ਹੀ ਹੈ ਪਰ ਸੱਚ ਤੋਂ ਉਚੀ ਮੰਜ਼ਿਲ ਸੱਚ ਉਤੇ ਆਚਰਣ ਕਰਨਾ ਹੈ- ਸਚਹੁ ਓਰੈ ਸਭ ਕੋ ਉਪਰਿ ਸਚੁ ਅਚਾਰ ॥ [13]ਆਚਰਣ ਵਿਚ ਸਚਾਈ ਦੀ ਘਾਟ ਨੇ ਅਜ ਮਨੁੱਖਤਾ ਨੂੰ ਕਿਥੋਂ ਦਾ ਕਿਥੋਂ ਤਕ ਪਹੁੰਚਾ ਦਿਤਾ ਹੈ, ਇਸ ਬਾਰੇ ਬਹੁਤਾ ਦਸਣ ਦੀ ਲੋੜ ਨਹੀਂ। ਸਾਡਾ ਵਿਦਿਅਕ ਢਾਂਚਾ, ਸਾਡੇ ਧਾਰਮਿਕ ਵਿਸ਼ਵਾਸ਼, ਸਾਡੀਆਂ ਸਮਾਜਿਕ ਕਦਰਾਂ ਕੀਮਤਾਂ, ਸਾਡਾ ਅਰਥਚਾਰਾ ਅਰਥਾਤ ਲਗਪਗ ਸਭ ਕੁਝ ਲੜਖੜਾ ਉਠਿਆ ਹੈ। ਦਰਅਸਲ ਘਟ ਘਟ ਵਿਚ ਵਸਦੇ ਪ੍ਰਭੂ ਰੂਪੀ ਸੱਚ ਨੂੰ ਵਿਅਕਤੀ ਦੀ

ਹਉਮੈ ਅਤੇ ਉਸਦੇ ਸੁਆਰਥ ਨੇ ਇਕ ਖੋਖਲਾ ਕਰਮਕਾਂਡ ਅਤੇ ਛਲਾਵ੍ਹਾ ਮਾਤਰ ਬਣਾ ਕੇ ਰਖ ਦਿੱਤਾ ਹੈ। ਸੰਸਾਰ ਦੇ ਕੂੜੇ ਕਾਰਵਿਹਾਰ ਦੀ ਘੋਖ ਪੜਚੋਲ ਕਰਦੀ ਹੋਈ ਗੁਰਬਾਣੀ ਵਿਵਹਾਰਕ ਰੂਪ ਵਿਚ ਸੱਚ ਨੂੰ ਜੀਵਨ ਵਿਚ ਉਤਾਰਨ ਦੀ ਪ੍ਰੇਰਨਾ ਦਿੰਦੀ ਹੋਈ ਸੱਚ ਨੂੰ ਜੀਉਣ ਦੀ ਜੁਗਤ ਦਸਦੀ ਹੈ। ਵਿਅਕਤੀ ਦੇ ਕਰਣਯੋਗ ਕੰਮਾਂ ਨੂੰ ਗਿਣਾਉਂਦੇ ਹੋਏ ਗੁਰੂ ਨਾਨਕ ਕਹਿੰਦੇ ਹਨ ਕਿ ਹਿਰਦੇ ਉਤੇ ਝੂਠ ਦੀ ਮੈਲ ਨ ਚੜ੍ਹਨ ਦੇ ਕੇ ਉਸਨੂੰ ਸੱਚਾ ਰੱਖਣਾ, ਸੱਚ ਨਾਲ ਪਿਆਰ ਪਾਉਣਾ, ਸਹਿਜ ਜੀਵਨ ਜੁਗਤ ਨੂੰ ਅਪਨਾਉਣਾ ਆਦਿ ਅਜਿਹੇ ਕੰਮ ਹਨ ਜਿਨ੍ਹਾਂ ਨੂੰ ਕਰਦਿਆਂ ਹੋਇਆਂ ਕੋਈ ਵੀ ਵਿਅਕਤੀ ਸਰੀਰਕ ਇੰਦਰੀਆਂ ਨੂੰ ਕਾਬੂ ਕਰਕੇ ਉਸ ਵਿਚ ਪ੍ਰਭੂ ਨਾਮ ਦਾ ਬੀਜ ਬੀਜਦਾ ਹੈ। ਸੱਚ ਦੀ ਸੋਝੀ ਉਦੋਂ ਪੈਂਦੀ ਹੈ ਜਦੋਂ ਜੀਵ-ਦਇਆ ਨੂੰ ਅਪਨਾ ਕੇ ਲੋੜਵੰਦ ਦੀ ਮਦਦ ਕਰਨ ਦੀ ਸੱਚੀ ਸਿੱਖਿਆ ਨੂੰ ਗ੍ਰਹਿਣ ਕੀਤਾ ਜਾਂਦਾ ਹੈ। ਗੁਰੂ ਦੇ ਦੱਸੇ ਮਾਰਗ ਤੇ ਚਲ ਕੇ ਆਤਮਕ ਸਰੋਵਰ ਵਿਚ ਚੁੱਭੀ ਲਾਉਣ ਨਾਲ ਪਰਮਾਰਥਕ ਅਤੇ ਵਿਹਾਰਕ ਸੱਚ ਸਾਰੇ ਪਾਪਾਂ ਦਾ ਦਾਰੂ ਬਣ ਜਾਂਦਾ ਹੈ।

ਸਚੁ ਤਾਂ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
ਕੂੜ ਕੀ ਮਲੁ ਉਤਰੈ ਤਨੁ ਕਰੈ ਹਛਾ ਧੋਇ ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨ ਰਹਸੀਐ ਤਾਂ ਪਾਇ ਮੋਖ ਦੁਆਰੁ ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੇ ਜੀਉ ॥
ਧਰਤਿ ਕਾਇਆ ਸਾਧ ਕੇ ਵਿਚਿ ਦੇਇ ਕਰਤਾ ਬੀਉ ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੇ ਜੀਅ ਕੀ ਕਿਛੁ ਪੁੰਨ ਦਾਨੁ ਕਰੇਇ ॥
ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ [14]

ਗੁਰਬਾਣੀ ਵਿਚ ਜਿਹੜਾ ਦੂਜਾ ਵਿਸ਼ਵ ਜਨੀਨੀ ਤੱਤ ਗੁਰੂ ਅਰਜਨ ਦੇਵ ਜੀ ਨੇ ਮੰਨਿਆ ਹੈ, ਉਹ ਸੰਤੋਖ ਹੈ। ਹਿੰਦੀ ਦੇ ਪ੍ਰਸਿੱਧ ਕਵੀ ਅਤੇ ਅਕਬਰ ਦੇ ਨੌਂ ਰਤਨਾਂ ਵਿਚੋਂ ਇਕ ਰਹੀਮ(ਅਬਦੁਰ ਰਹੀਮ ਖਾਨ ਖਾਨਾ) ਨੇ ਇਹ ਕਿਹਾ ਹੈ-ਗੋਧਨ ਗਜਧਨ ਬਾਜਿਧਨ ਔਰ ਰਤਨ ਧਨ ਖਾਨ। ਜਬ ਆਵੇ ਸੰਤੋਸ਼ ਧਨ ਸਭ ਧਨ ਧੂਰ ਸਮਾਨ। ਗੁਰਬਾਣੀ ਵਿਚ ਧਾਰਮਿਕ ਜੀਵਨ ਦਾ ਅਧਾਰ ਸੰਤੋਖ ਹੈ। ਜਪੁ ਜੀ ਵਿਚ ਪੌਰਾਣਿਕ ਬੈਲ- ਜੋ ਧਰਤੀ ਨੂੰ ਆਪਣੇ ਸਿੰਙਾਂ ਉੱਤੇ ਚੁੱਕੀ ਰੱਖਣ ਵਾਲਾ ਮੰਨਿਆ ਗਿਆ ਹੈ, ਦਾ

ਪ੍ਰਤੀਕਾਤਮਕ ਰੂਪ ਵੀ ਗੁਰੂ ਨਾਨਕ ਦੇਵ ਜੀ ਧਰਮ ਨੂੰ ਹੀ ਮੰਨਦੇ ਹਨ। ਉਹ ਮੰਨਦੇ ਹਨ ਕਿ ਧਰਮ ਦੇ ਕਾਰਨ ਹੀ ਸਾਰੀ ਸ੍ਰਿਸ਼ਟੀ ਚਲ ਰਹੀ ਹੈ। ਪਰੰਤੂ ਨਾਲ ਹੀ ਨਾਲ ਉਹ ਸਪਸ਼ਟ ਕਰਦੇ ਹਨ, ਧਰਮ ਦਇਆ ਤੋਂ ਉਤਪੰਨ ਹੋਵੇ, ਕਰੁਣਾ ਦਾ ਪੁੱਤਰ ਹੋਵੇ ਅਤੇ ਇਹ ਦਇਆ ਵੀ ਕਿਸੇ ਲਾਲਚ ਵਸ ਨਾ ਕੀਤੀ ਗਈ ਹੋਵੇ ਸਗੋਂ ਉਸਦੀ ਜੜ ਵਿਚ ਸੰਤੋਖ ਹੋਣਾ ਚਾਹੀਦਾ ਹੈ:

ਧੌਲ ਧਰਮੁ ਦਇਆ ਦਾ ਪੂਤੁ ॥ ਸੰਤੋਖ ਥਾਪਿ ਰਖਿਆ ਜਿਨਿ ਸੂਤ ॥

ਏਥੇ ਸੰਤੋਖੀ ਦਾ ਅਰਥ ਵਿਹਲੇ ਕਰਮਹੀਨ ਬਣ ਕੇ ਬੈਠੇ ਰਹਿਣਾ ਨਹੀਂ। ਹੱਥ ਉੱਤੇ ਹੱਥ ਰੱਖ ਕੇ ਬੈਠੇ ਰਹਿਣ ਵਾਲਾ ਵਿਅਕਤੀ ਸੰਤੋਖੀ ਨਹੀਂ ਆਲਸੀ ਹੁੰਦਾ ਹੈ। ਸੰਤੋਖੀ ਵਿਅਕਤੀ ਉਹ ਵੀ ਨਹੀਂ ਜਿਹੜਾ ਦੂਜਿਆਂ ਨੂੰ ਤੇ ਕਰਮ ਸਿਧਾਂਤ ਤੋਂ ਉਤਪੰਨ ਕਿਸਮਤਵਾਦੀ ਸਿਧਾਂਤ ਮੰਨਣ ਦੀ ਗੱਲ ਸਮਝਾਏ ਪਰੰਤੂ ਜਦੋਂ ਆਪਦੀ ਵਾਰੀ ਆਏ ਤਾਂ ਚੀਕ ਚਿਹਾੜਾ ਸ਼ੁਰੂ ਕਰ ਦੇਵੇ। ਸੰਤੋਖੀ ਉਹ ਵਿਅਕਤੀ ਹੈ ਜਿਹੜਾ ਪ੍ਰਭੂ ਤੋਂ ਮੰਗੇ ਕੁਝ ਨਾ; ਕਾਰਜਸ਼ੀਲ ਨਿਰੰਤਰ ਬਣਿਆ ਰਹੇ ਅਤੇ ਜੋ ਵੀ ਪ੍ਰਾਪਤ ਹੋ ਰਿਹਾ ਹੈ ਉਸ ਲਈ ਪ੍ਰਭੂ ਦਾ ਧੰਨਵਾਦ ਸ਼ੁਕਰ ਕਰਨਾ ਕਦੀ ਨਾ ਭੁੱਲੇ। ਅਜਿਹਾ ਵਿਅਕਤੀ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ ਸਤੁ, ਸੰਤੋਖ ਅਤੇ ਦਇਆ ਦੀ ਕਮਾਈ ਨੂੰ ਹੀ ਸਾਰੀ ਘਾਲਣਾ ਦਾ ਸਾਰ ਮੰਨਦਾ ਹੈ– ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ(ਪੰਨਾ 51)। ਗੁਰਬਾਣੀ ਵਿਚ ਅਜਿਹਾ ਸੰਤੋਖੀ ਵਿਅਕਤੀ ਹੀ ਸੱਚੇ ਅਰਥਾਂ ਵਿਚ ਸੇਵਾ ਕਰਨ ਵਾਲਾ ਮੰਨਿਆ ਗਿਆ ਹੈ। ਏਹੋ ਹੀ ਸਚਿਆਰ ਹੈ; ਅਜਿਹਾ ਵਿਅਕਤੀ ਕਦੀ ਗਲਤ ਰਾਹ ਉੱਤੇ ਪੈਰ ਨਹੀਂ ਪਾਉਂਦਾ ਅਤੇ ਸਦਾ ਸ਼ੁਭ ਕਰਮਾਂ ਦੁਆਰਾ ਧਰਮ ਕਮਾਉਂਦਾ ਹੈ। ਗੁਰਬਾਣੀ ਕਹਿੰਦੀ ਹੈ:

ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ ॥
ਉਨੀ ਮੰਦੇ ਪੈਰੁ ਨ ਰਖਿਓ ਕਰਿ ਸੁਕ੍ਰਿਤ ਧਰਮੁ ਕਮਾਇਆ।
ਓਨੀ ਦੁਨੀਆਂ ਤੋੜੇ ਬੰਧਨਾਂ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥ [15]

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤੀਜਾ ਜ਼ਰੂਰੀ ਤੱਤ ਵਿਚਾਰ ਹੈ ਅਤੇ ਵਿਚਾਰ ਦਾ ਹੀ ਸ਼ੁਧਤਮ ਰੂਪ ਗਿਆਨ ਕਿਹਾ ਜਾ ਸਕਦਾ ਹੈ ਜਿਹੜਾ ਗੁਰੂ ਅਰਜਨ ਜੀ ਦੇ ਸ਼ਬਦਾਂ ਵਿਚ ਅੰਜਨ ਰੂਪ ਹੋ ਕੇ ਵਿਅਕਤੀ ਦਾ ਹਿਰਦਾ ਪ੍ਰਕਾਸ਼ਮਾਨ ਕਰ ਦਿੰਦਾ ਹੈ– ਗਿਆਨ ਅੰਜਨੁ ਜਾਕੀ ਨੇਤ੍ਰੀ ਪੜਿਆ ਤਾਕਉ ਸਰਬ ਪ੍ਰਗਾਸਾ(ਗੁ.ਗ੍ਰੰ.ਸਾ. 610) ॥ ਮਨੁੱਖ ਸੁਭਾਅ ਤੋਂ ਹੀ ਵਿਚਾਰਵਾਨ ਪ੍ਰਾਣੀ ਹੈ ਅਤੇ ਇਸ ਦਾ ਵਿਚਾਰਵਾਨ ਹੋਣਾ ਹੀ ਇਸ ਨੂੰ ਸਮਾਜਿਕ ਪ੍ਰਾਣੀ ਬਣਾਉਂਦਾ ਹੈ। ਫਿਰ ਵੀ ਮਨੁੱਖੀ ਸਮਾਜ ਵਿਚ ਹੀ ਅਜਿਹੇ ਢੌਂਗੀ,

ਪਖੰਡੀ ਅਤੇ ਨਿਰੰਕੁਸ਼ ਵਿਅਕਤੀਆਂ ਦੀ ਗਿਣਤੀ ਘਟ ਨਹੀਂ ਜਿਹੜੇ ਆਪਣੇ ਵਿਚਾਰ ਦੂਜਿਆਂ ਉੱਤੇ ਥੋਪਣ ਵਿਚ ਹੀ ਲੀਨ ਰਹਿੰਦੇ ਹਨ ਅਤੇ ਆਪਣਾ ਉੱਲੂ ਸਿੱਧਾ ਕਰਦੇ ਰਹਿੰਦੇ ਹਨ। ਗੁਰੂ ਨਾਨਕ ਦੇਵ ਜੀ ਦੇਸ ਦੇਸਾਂਤਰਾਂ ਵਿਚ ਘੁੰਮ ਫਿਰ ਕੇ ਇਸ ਹਕੀਕਤ ਤੋਂ ਜਾਣੂੰ ਹੋ ਚੁੱਕੇ ਸਨ। ਗੁਰਬਾਣੀ ਰਾਹੀਂ ਉਹ ਸਮਝਾਉਂਦੇ ਹਨ ਕਿ ਅਕਲਮੰਦ ਬਣ ਕੇ ਅਰਥਾਤ ਵਿਚਾਰਪੂਰਨ ਬਣ ਕੇ ਹੀ ਪਰਮਾਤਮਾ ਦੀ ਸੇਵਾ ਕਰਨੀ ਚਾਹੀਦੀ ਹੈ ਨਾ ਕਿ ਅੰਨੇ ਸ਼ਰਧਾਲੂ ਬਣ ਕੇ। ਬਬੇਕ ਬੁੱਧ ਦੁਆਰਾ ਹੀ ਮਾਨ ਸਨਮਾਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਅਕਲ ਨਾਲ ਕੀਤੇ ਹੋਏ ਅਧਿਐਨ ਦੁਆਰਾ ਹੀ ਧਰਮ ਦੇ ਸਿਧਾਂਤ ਨੂੰ ਸਮਝਿਆ ਜਾਂਦਾ ਹੈ। ਦਾਨ ਵੀ ਸਾਨੂੰ ਸੋਚ ਸਮਝ ਕੇ ਵਿਚਾਰਪੂਰਵਕ ਹੀ ਕਰਨਾ ਚਾਹੀਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦੱਸਿਆ ਗਿਆ ਹੈ– ਅਕਲੀ ਸਾਹਿਬ ਸੇਵੀਐ ਅਕਲੀ ਪਾਈਐ ਮਾਨੁ ॥ ਅਕਲੀ ਪੜ੍ਹ ਕੇ ਬੁਝੀਐ ਅਕਲੀ ਕੀਚੈ ਦਾਨੁ(ਗੁ.ਗ੍ਰੰ.ਸਾ. 1235) ॥ ਬਬੇਕ ਬੁੱਧ ਹੀ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਕਰ ਸਕਦੀ ਹੈ ਅਤੇ ਬਿਨਾ ਵਿਚਾਰੇ ਕੀਤੇ ਕੰਮ ਅਕਸਰ ਅਸਫ਼ਲਤਾ ਦਾ ਮੂੰਹ ਵੇਖਣ ਨੂੰ ਮਜ਼ਬੂਰ ਕਰਦੇ ਹਨ। ਵਿਚਾਰ ਤਾਂ ਹੀ ਸੁਹਿਰਦਤਾ ਪੂਰਨ ਅਤੇ ਲਾਭਦਾਇਕ ਹੋ ਸਕਦੇ ਹਨ ਜਦੋਂ ਉਹਨਾਂ ਦੇ ਅਧਾਰ ਵਿਚ ਸਰਬ ਧਰਮ ਸਮਭਾਵ ਦਾ ਮਨੁੱਖਤਾਵਾਦੀ ਦ੍ਰਿਸ਼ਟੀਕੋਣ ਹੋਵੇ। ਗੁਰੂ ਰਾਮਦਾਸ ਜੀ ਸਪਸ਼ਟ ਆਦੇਸ਼ ਦਿੰਦੇ ਹਨ:

ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ ॥ [16]

ਪਰਤਮਾਨ ਸਮੇਂ ਵਿਚ ਲੋਕ ਬਿਬੇਕ ਬੁੱਧ ਦਾ ਕਿੰਨਾ ਆਸਾਰਾ ਲੈਂਦੇ ਹਨ ਅਤੇ ਇਸ ਰਾਹੀਂ ਕਿਵੇਂ ਸੁਆਰਥ ਸਾਧਣ ਵਿਚ ਜੁਟੇ ਹੋਏ ਹਨ, ਇਸ ਉੱਤੇ ਟਿੱਪਣੀ ਕਰਨਾ ਵਿਅਰਥ ਹੈ ਕਿਉਂਕਿ ਸਭ ਕੁੱਝ ਸਪਸ਼ਟ ਹੈ। ਪਰੰਤੂ ਏਨਾ ਅਵੱਸ਼ ਕਿਹਾ ਜਾ ਸਕਦਾ ਹੈ ਕਿ ਅਠਾਰ੍ਹਵੀਂ ਸਦੀ ਦੇ ਸਿੱਖ ਸਮਾਜ ਨੇ ਘੋਰ ਸੰਕਟਾਂ ਵਿਚੋਂ ਲੰਘਦਿਆਂ ਹੋਇਆਂ ਵੀ ਬਬੇਕ ਬੁੱਧ ਦਾ ਸਾਥ ਨਹੀਂ ਛੱਡਿਆ ਅਤੇ ਏਥੋਂ ਤਕ ਕਿ ਆਪਣੇ ਨਿਤਨੇਮ ਦੀ ਅਰਦਾਸ ਵਿਚ ਵੀ ਇਹ ਸ਼ਾਮਲ ਕੀਤਾ ਕਿ ਹੇ ਪਰਮਾਤਮਾ ਜਿੱਥੇ ਸਿੱਖਾਂ ਨੂੰ ਸਿੱਖੀ ਦਾਨ, ਰਹਿਤ ਦਾਨ ਅਤੇ ਵਿਸਾਹ ਦਾਨ ਬਖਸ਼ੋ ਉਥੇ ਨਾਲ ਹੀ ਨਾਲ ਬਬੇਕ ਦਾਨ ਵੀ ਬਖਸ਼ੋ। ਇਹ ਬਿਬੇਕ ਬੁੱਧ ਹੀ ਹੈ ਜਿਸ ਨੇ ਸ੍ਰੀ ਗ੍ਰੰਥ ਸਾਹਿਬ ਦੇ ਸਿਧਾਂਤਾਂ ਤੇ ਚਲਣ ਵਾਲਿਆਂ ਨੂੰ ਦੁਨੀਆਂ ਦੇ ਕਿਸੇ ਵੀ ਨੁਕਰੇ ਰਚਮਿਚ ਜਾਣ ਵਿਚ ਕੋਈ ਔਕੜ ਨਹੀਂ ਆਉਣ ਦਿੱਤੀ। ਗੁਰੂ ਅਮਰਦਾਸ ਜੀ ਵੀ ਸਾਫ਼ ਸ਼ਬਦਾਂ ਵਿਚ ਕਹਿੰਦੇ ਹਨ ਕਿ ਸੱਚੇ ਗੁਰੂ ਨੂੰ ਬੇਸ਼ਕ ਸਾਰੇ ਹੀ ਵੇਖਦੇ ਹਨ, ਉਸਦਾ ਦਰਸ਼ਨ ਕਰਦੇ ਹਨ ਪਰੰਤੂ ਇਸ ਦਰਸ਼ਨ ਕਰਨ ਮਾਤਰ ਨਾਲ ਮੁਕਤੀ ਪ੍ਰਾਪਤੀ ਨਹੀਂ ਹੋਵੇਗੀ। ਅਜਿਹਾ ਤਾਂ ਹੀ ਹੋ ਸਕੇਗਾ ਜਦੋਂ ਗੁਰੂ ਦੇ ਸ਼ਬਦ ਉੱਤੇ ਵਿਚਾਰ ਪੂਰਵਕ ਅਮਲ ਕੀਤਾ ਜਾਏਗਾ ਉਸ ਨੂੰ ਜੀਵਨ ਵਿਚ ਉਤਾਰਿਆ ਜਾਏਗਾ।

ਸਤਿਗੁਰੂ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥ [17]

ਵਿਚਾਰਾਂ ਦਾਂ ਨਿਖਰਿਆ ਹੋਇਆ ਸ਼ਾਂਤ ਅਤੇ ਸ਼ੁਧ ਰੂਪ ਹੀ ਗਿਆਨ ਹੈ। ਗਿਆਨ ਦੀ ਲੋੜ ਨੂੰ ਹਰ ਸੰਤ, ਮਹਾਂਪੁਰਖ ਗੁਰੂ ਅਥਵਾ ਪੀਰ ਨੇ ਅਨੁਭਵ ਕੀਤਾ ਹੈ। ਗਿਆਨ ਜਗਿਆਸਾ ਦੀ ਅਣਹੋਂਦ ਦੀ ਹਾਲਤ ਵਿਚ ਭਗਤੀ ਦੀਆਂ ਉਚੇਰੀਆਂ ਮੰਜ਼ਲਾਂ ਤਾਂ ਦੂਰ ਰਹਿ ਹੀ ਜਾਂਦੀਆਂ ਹਨ, ਵਿਗਿਆਨਕ ਵਿਕਾਸ ਦੀ ਗੱਲ ਵੀ ਅੱਗੇ ਨਹੀਂ ਤੁਰ ਸਕਦੀ ਅਤੇ ਭਰਮ ਮੋਹ ਦੇ ਜਾਲ ਤੋੜੇ ਨਹੀਂ ਜਾ ਸਕਦੇ। ਗਿਆਨ ਭਰਮ, ਦੁਬਿਧਾ ਅਤੇ ਦੁਰਗਤ ਦਾ ਨਾਸ ਕਰਦਾ ਹੈ ਅਤੇ ਫੋਕੀਆਂ ਤ੍ਰਿਸ਼ਨਾਵਾਂ ਨੂੰ ਵੀ ਸਮਾਪਤ ਕਰਦਾ ਹੈ। ਕਬੀਰ ਜੀ ਕਹਿੰਦੇ ਹਨ:

ਦੇਖੌ ਭਾਈ ਗਾਨ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥ ੨ ॥ ਰਹਾਉ ॥
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ ॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥ ੨ ॥ [18]

ਇਹ ਗੱਲ ਤਾਂ ਠੀਕ ਹੈ ਕਿ ਗਿਆਨਵਾਨ ਵਿਅਕਤੀ ਦੀ ਦਸ਼ਾ ਆਮ ਵਿਅਕਤੀ ਨਾਲੋਂ ਵਖਰੀ ਹੀ ਹੁੰਦੀ ਹੈ ਅਤੇ ਗਿਆਨ ਦੀ ਅੱਗ ਸਾਰੇ ਕਰਮ ਬੰਧਨਾਂ ਦਾ ਨਾਸ਼ ਕਰ ਦਿੰਦੀ ਹੈ: ਪਰ ਸੁਆਲ ਇਹ ਪੈਦਾ ਹੁੰਦਾ ਹੈ ਕਿ ਇਸ ਗਿਆਨ ਦਾ ਸਰੂਪ ਕੀ ਹੈ ਅਤੇ ਇਸਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਗੁਰੂ ਨਾਨਕ ਰਾਗ ਮਾਰੂ ਵਿਚ ਗਿਆਨ ਦੀ ਦੁਧਾਰੇ ਖੜਗ ਨਾਲ ਤੁਲਨਾ ਕਰਦੇ ਹੋਏ ਦੱਸਦੇ ਹਨ ਕਿ ਕਾਮ ਕ੍ਰੋਧਾਦਿਕ ਪੰਜ ਚੋਰਾਂ ਨੂੰ ਸ਼ਬਦ ਰਾਹੀਂ ਜਿਤ ਕੇ ਜਦੋਂ ਵਿਅਕਤੀ ਗਿਆਨ ਦੇ ਖੜਗ ਨਾਲ ਮਨ ਦੇ ਸਨਮੁਖ ਹੋ ਜੂਝਦਾ ਹੈ ਤਾਂ ਮਨ ਦੀਆਂ ਵਾਸਨਾਵਾਂ ਮੁੜ ਮਨ ਵਿਚ ਹੀ ਸਮਾ ਜਾਂਦੀਆਂ ਹਨ ਅਰਥਾਤ ਉਹਨਾਂ ਵਾਸਨਾਵਾਂ ਦਾ ਸਰੂਪ ਨਿਖਰ ਜਾਂਦਾ ਹੈ ਅਤੇ ਉਹੋ ਹੀ ਵਿਅਕਤੀ ਦੀ ਸ਼ਖਸੀਅਤ ਦੇ ਗੁਣ ਬਣ ਜਾਂਦੀਆਂਹਨ:

'ਕਾਮ ਕ੍ਰੋਧੁ ਅਹੰਕਾਰੁ ਨਿਵਾਰੇ ॥
ਤਸਕਰ ਪੰਚ ਸਬਦਿ ਸੰਘਾਰੇ ॥
ਗਿਆਨ ਖੜਗ ਲੈ ਮਨੁ ਸਿਉ ਲੂਝੇ ਮਨਸਾ ਮਨਹਿ ਸਮਾਈ ਹੇ ॥ [19]

ਗੁਰੂ ਅਰਜਨ ਦੇਵ ਜੀ ਇਸੇ ਵਿਚਾਰ ਦੀ ਪ੍ਰੋੜਤਾ ਕਰਦੇ ਹਨ– ਹਰਿ ਕਾ ਨਾਮੁ ਕੋਟਿ ਲਖ ਬਾਹਾ। ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ। ਗਿਆਨ ਖੜਗੁਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ(ਗੁ. ਗ੍ਰੰ. 1072)। ਗੁਰਬਾਣੀ ਵਿਚ ਅਤੇ ਹੋਰਨਾਂ ਧਾਰਮਕ ਗ੍ਰੰਥਾਂ ਵਿਚ ਥਾਂ ਥਾਂ ਤੇ ਬ੍ਰਹਿਮੰਡ ਦੀ ਵਿਸ਼ਾਲਤਾ ਅਤੇ ਪ੍ਰਭੂ ਦੀ ਰਚਨਾਤਮਿਕ ਸ਼ਕਤੀ ਦੀਆਂ ਅਨੇਕਾਂ ਡੂੰਘੀਆਂ ਪਰਤਾਂ ਵੱਲ ਸੰਕੇਤ ਕੀਤਾ ਗਿਆ ਹੈ। ਇਸ ਦ੍ਰਿਸ਼ਟਮਾਨ ਜਗਤ ਵਿਚ ਅਨੇਕਾਂ ਪ੍ਰਕਾਰ ਦੀਆਂ ਜੀਵਨ ਸ੍ਰੋਤੀ ਸ਼ਕਤੀਆਂ ਹਨ ਅਤੇ ਉਹਨਾਂ ਕਾਰਨ ਹੀ ਅਨੇਕਾਂ ਕਿਸਮਾਂ ਦੇ ਜਲ ਹਵਾਵਾਂ ਅਦਿ ਵਿਦਮਾਨ ਹਨ। ਏਨਾ ਹੀ ਨਹੀਂ ਭੂਗੋਲਿਕ

ਦ੍ਰਿਸ਼ਟੀਕੋਣ ਤੋਂ ਵੀ ਭਿੰਨ ਭਿੰਨ ਕਿਸਮ ਦੇ ਅਨੇਕਾਂ ਪ੍ਰਦੇਸ਼ ਅਤੇ ਉਹਨਾਂ ਦੇ ਆਪਣੇ ਜਲਵਾਯੂ ਹਨ। ਇਹ ਪਸਾਰਾ ਇੰਨਾਂ ਵਿਸ਼ਾਲ ਹੈ ਕਿ ਮਨੁੱਖ ਦੀ ਸੀਮਿਤ ਬੁੱਧੀ ਇਸ ਸਭ ਕਾਸੇ ਨੂੰ ਵੇਖਣ ਸਮਝਣ ਲਈ ਸਮਰੱਥ ਨਹੀਂ ਹੈ। ਸਾਡੀ ਧਰਤੀ ਹੀ ਇਸ ਬ੍ਰਹਿਮੰਡ ਦਾ ਕੇਂਦਰ ਨਹੀਂ; ਸਗੋਂ ਜਿਵੇਂ ਕਿ ਅਜੋਕੇ ਵਿਗਿਆਨ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਇਹ ਸੱਚ ਹੈ ਕਿ ਅਨੇਕਾਂ ਹੀ ਸੂਰਜ ਮੰਡਲ, ਧਰਤੀਆਂ ਅਤੇ ਇਹਨਾਂ ਦੇ ਆਲੇ-ਦੁਆਲੇ ਚੱਕਰ ਲਾਉਣ ਵਾਲੇ ਗ੍ਰਹਿ ਮੌਜੂਦ ਹਨ। ਇਹ ਗਿਣਤੀ ਕਰ ਸਕਣਾ ਹੀ ਅਸੰਭਵ ਹੈ ਕਿ ਇਹਨਾਂ ਧਰਤੀਆਂ ਨੂੰ ਬਣਾਉਣ ਵਾਲੇ ਤਥਾ ਕਥਿਤ ਬ੍ਰਹਮਾ ਕਿੰਨੇ ਹਨ:

ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕੇਤੇ ਕਾਨ ਮਹੇਸ ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥
ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥
ਕੇਤੇ ਇੰਦ ਚੰਦ ਸੂਰ ਕੇਤੇ ਮੰਡਲ ਦੇਸ ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ.... ॥ [20]

ਦਰਅਸਲ ਸਾਡੀ ਇਹ ਧਰਤੀ ਤਾਂ ਬ੍ਰਹਿਮੰਡ ਦੀ ਵਿਸ਼ਾਲਤਾ ਦੇ ਸੰਦਰਭ ਵਿਚ ਇਕ ਛੋਟਾ ਜਿਹਾ ਬਿੰਦੂ ਹੈ ਅਤੇ ਇਹ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇਸ ਛੋਟੇ ਜਿਹੇ ਬਿੰਦੂ ਧਰਤੀ ਉਪਰ ਰਹਿ ਰਹੇ ਉਸ ਤੋਂ ਵੀ ਕਿਤੇ ਛੋਟੇ ਮਨੁੱਖਾਂ ਦੀਆਂ ਸ਼ਕਤੀਆਂ ਕਿੰਨੀਆਂ ਕੁ ਹੋ ਸਕਦੀਆਂ ਹਨ। ਜਪੁਜੀ ਦੀਆਂ ਗਿਆਨ ਖੰਡ ਨਾਲ ਸੰਬੰਧਿਤ ਪੰਗਤੀਆਂ ਤਾਂ ਇਕ ਹੋਰ ਗੱਲ ਵੱਲ ਵੀ ਸੰਕੇਤ ਕਰਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਇਸ ਬਾਰੇ ਜ਼ਿਆਦਾ ਚਿੰਤਤ ਨਹੀਂ ਹਨ ਕਿ ਭਾਰਤੀ ਮਿਥਿਹਾਸ ਅਤੇ ਦਰਸ਼ਨ ਦੇ ਬਿਉਰੇਵਾਰ ਵਰਣਨਾਂ ਅਨੁਸਾਰ ਹਵਾਵਾਂ, ਜਲਾਂ, ਪਹਾੜਾਂ, ਅਗਨੀਆਂ ਤੇ ਬ੍ਰਹਮਾ ਆਦਿਕ ਦੀ ਗਿਣਤੀ ਮਿਣਤੀ ਕੀ ਹੈ? ਉਹ ਕੇਵਲ ਇਕ ਅਭੋਲ ਬਾਲਕ ਦੀ ਤਰ੍ਹਾਂ ਵਿਸ਼ਵ ਪਸਾਰੇ ਪ੍ਰਤੀ ਹੈਰਾਨੀ ਪ੍ਰਗਟ ਕਰਦੇ ਹਨ। ਵਿਸਮਾਦ ਵਿਚ ਪੁੱਜਾ ਵਿਅਕਤੀ ਹੀ ਸਹੀ ਅਰਥਾਂ ਵਿਚ ਗਿਆਨਵਾਨ ਵਿਅਕਤੀ ਮੰਨਿਆ ਜਾ ਸਕਦਾ ਹੈ ਕਿਉਂ ਕਿ ਉਹ ਭੌਤਿਕ ਗਿਆਨ ਦੀ ਪ੍ਰਾਪਤੀ ਦੀ ਹਉਮੈ ਅਤੇ ਉਸ ਤੋਂ ਉਤਪੰਨ ਇਕ ਅਜੀਬ ਕਿਸਮ ਦੇ ਆਤਮਘਾਤੀ ਰੁੱਖੇਪਨ ਨੂੰ ਛੱਡ ਕੇ ਵਿਸਮਾਦ ਭਰਪੂਰਤਾ ਕਾਰਨ ਆਪਣੇ ਅੰਦਰ ਵਗ ਰਹੇ ਪ੍ਰੇਮ ਦੇ ਦਰਿਆ ਨੂੰ ਅਨੁਭਵ ਕਰ ਚੁੱਕਿਆ ਹੁੰਦਾ ਹੈ। ਗੁਰੂ ਅਰਜਨ ਅਜਿਹੀ ਅਵਸਥਾ ਦਾ ਵਰਨਨ ਸੁਖਮਨੀ ਵਿਚ ਕਰਦੇ ਹਨ- ਬਿਸਮਾਨ ਬਿਸਮ ਭਏ ਬਿਸਮਾਦ। ਜਿਨ ਬੂਝਿਆ ਤਿਸੁ ਆਇਆ ਸ੍ਵਾਦ(ਪੰਨਾ 285)। ਉਹ ਹੁਣ ਕੀਤੇ ਹੋਏ ਸਿਮਰਨ, ਪਾਠ ਜਾਂ ਗੁਰੁਆਰੇ ਵਿਚ ਟੇਕੇ ਹੋਏ ਮੱਥੇ ਨੂੰ ਲੋਕ ਵਿਖਾਵੇ ਲਈ ਨਹੀਂ ਕਰਦਾ। ਦਿੱਤੇ ਹੋਏ ਦਾਨ ਨੂੰ ਸੰਸਾਰਕ ਸੋਭਾ ਖੱਟਣ ਦੇ ਹਿਸਾਬ ਨਾਲ ਨਹੀਂ ਵੇਖਦਾ ਸਗੋਂ ਭਾਈ ਘਨਈਆਂ ਵਾਂਗ ਹਰ ਜ਼ਖਮੀ, ਹਰ ਪੀੜਤ ਵਿਚ ਆਪਣੇ ਗੁਰੂ ਦਾ ਰੂਪ ਵੇਖਦਾ ਹੈ। ਵਿਸਮਾਦ ਦੀ

ਅਵਸਥਾ ਹੀ ਗੀਤਾ ਵਿਚ ਬਿਆਨ ਕੀਤੇ ਗਏ ਦਿੱਬ ਨੇਤਰ ਦਾ ਰੂਪ ਧਾਰਨ ਕਰਦੀ ਹੈ ਅਤੇ ਵਿਅਕਤੀ ਨੂੰ ਪਰਮ ਸੱਚ ਦੇ ਰੁਬਰੂ ਕਰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਗੁਰੂ ਅਰਜਨ ਦੇਵ ਜੀ ਉਹਨਾਂ 'ਹੋਰ ਅੱਖਾਂ' ਵੱਲ ਸੰਕੇਤ ਕਰਦੇ ਹਨ ਜਿਨ੍ਹਾਂ ਰਾਂਹੀਂ ਪ੍ਰਭੂ ਪ੍ਰੀਤਮ ਦਾ ਦੀਦਾਰ ਹੁੰਦਾ ਹੈ:

'ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥
ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥[21]'

ਗਿਆਨਵਾਨ ਵਿਅਕਤੀ ਕੋਲੋਂ ਇਹ ਆਸ ਕਰਨੀ ਠੀਕ ਹੀ ਹੈ ਕਿ ਉਹ ਸੂਚਨਾਵਾਂ ਦੇ ਰੂਪ ਵਿਚ ਇਕੱਠੇ ਕੀਤੇ ਵਿਦਿਅਕ ਗਿਆਨ ਨੂੰ ਅਸਲੀ ਗਿਆਨ ਨ ਮੰਨੇ ਅਤੇ ਇਸ ਤਰ੍ਹਾਂ ਦੇ ਗਿਆਨ ਉੱਤੇ ਵੀ ਜਿਹੜਾ ਕਿ ਗਿਆਨ ਨਹੀਂ, ਸੂਚਨਾਵਾਂ ਦਾ ਇਕੱਠ ਮਾਤਰ ਹੈ, ਮਾਣ ਨ ਕਰੇ। ਸੂਚਨਾਪਰਕ ਭੌਤਿਕ ਗਿਆਨ ਦੇ ਮੋਹ ਨੂੰ ਛੱਡ ਕੇ ਉਪਰ ਉਠੇ ਅਤੇ ਇਸ ਭੌਤਿਕ ਜਗਤ ਦੀ ਵਿਸ਼ਾਲਤਾ ਅਤੇ ਨੇਮਬੱਧਤਾ ਪਿੱਛੇ ਕਿਸੇ ਵਿਸਮਾਦੀ ਸ਼ਕਤੀ ਨੂੰ ਅਨੁਭਵ ਕਰਕੇ ਆਪ ਵੀ ਵਿਸਮਾਦ ਪੂਰਨ ਹੋ ਜਾਵੇ। ਵਿਸਮਾਦ ਅਥਵਾ ਅਸਚਰਜਤਾ ਵਾਲੀ ਅਵਸਥਾ ਵਿਚ ਪੁੱਜਣਾ ਇਸ ਲਈ ਵੀ ਜ਼ਰੂਰੀ ਹੈ ਕਿਉਂਕਿ ਧਰਮ ਗ੍ਰੰਥਾਂ ਨੂੰ ਪੜ੍ਹ ਕੇ ਪ੍ਰਾਪਤ ਕੀਤੀਆਂ ਗਈਆਂ ਸੂਚਨਾਵਾਂ ਜਾਂ ਜਾਣਕਾਰੀਆਂ ਸਾਡੇ ਅੰਦਰ ਕੇਵਲ ਇਹ ਹਉਮੈ ਪੈਦਾ ਕਰ ਸਕਦੀਆਂ ਹਨ ਕਿ ਅਸੀਂ ਬਹੁਤ ਜਾਣਕਾਰੀ ਦੇ ਮਾਲਕ ਹਾਂ। ਅਸੀਂ ਕਿਸੇ ਵੀ ਵਿਸ਼ੇ ਤੇ ਵਾਦ-ਵਿਵਾਦ ਕਰਕੇ ਵਿਰੋਧੀ ਦੇ ਮੋਢੇ ਲਾ ਸਕਦੇ ਹਾਂ। ਅਜਿਹੇ ਦ੍ਰਿਸ਼ ਅੱਜਕਲ੍ਹ ਯੂਨੀਵਰਸਿਟੀਆਂ ਅਤੇ ਹੋਰ ਅਦਾਰਿਆਂ ਵਲੋਂ ਸੈਮੀਨਾਰਾਂ ਦੇ ਮੌਸਮ ਵਿਚ ਕਰਵਾਏ ਜਾਂਦੇ ਸੈਮੀਨਾਰਾਂ ਵਿਚ ਆਮ ਦਿਸਣ ਵਿਚ ਆਉਂਦੇ ਹਨ। ਪਰੰਤੂ ਵਿਸਮਾਦ ਅਵਸਥਾ ਵਿਚ ਪਹੁੰਚਿਆ ਹੋਇਆ ਵਿਅਕਤੀ ਆਪਣੇ ਆਪ ਨੂੰ ਹੰਕਾਰੀ ਮਾਲਕ ਨ ਮੰਨ ਕੇ ਸੇਵਾਦਾਰ ਅਤੇ ਲੋਕਾਂ ਦਾ ਸਹਿਕਰਮੀ ਮੰਨਦਾ ਹੈ ਅਤੇ ਉਸਦੇ ਅੰਦਰ-ਬਾਹਰ ਨਿਮਰਤਾ ਹੁੰਦੀ ਹੈ। ਗੁਰੂ ਅਰਜਨ ਦੇਵ ਰਾਮਕਲੀ ਰਾਗ ਵਿਚ ਅਜਿਹੇ ਹੀ ਬ੍ਰਹਮ ਗਿਆਨੀ ਦੀ ਖੋਜ ਵਲ ਸੰਕੇਤ ਕਰਦੇ ਹਨ- ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ। ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ( ਪੰਨਾ 893)। ਹਉਮੈ ਸਾਨੂੰ ਮਨੁੱਖਤਾ ਤੋਂ ਦੂਰ ਲੈ ਜਾਂਦੀ ਹੈ ਜਦੋਂ ਕਿ ਵਿਸਮਾਦ ਤੋਂ ਉਪਜੀ ਗਿਆਨ ਦੀ ਅਵਸਥਾ ਵਿਚ ਅਸੀਂ ਆਪਣੀ ਚੇਤਨਾ ਨੂੰ ਪ੍ਰਾਣੀ ਮਾਤਰ ਨਾਲ ਜੁੜਿਆ ਹੋਇਆ ਮਹਿਸੂਸ ਕਰਦੇ ਹਾਂ। ਵਿਸਮਾਦ ਪੂਰਨ ਇਹੋ ਜਿਹੀ ਅਵਸਥਾ ਦਾ ਹੀ ਸੰਕੇਤ ਸ੍ਰੀ ਗੁਰੂ ਨਾਨਕ ਦੇਵ ਜੀ ਜਪੁਜੀ ਦੀ ਸਤਾਈਵੀਂ ਪਉੜੀ ਵਿਚ ਕਰਦੇ ਹਨ ਜਿਥੇ ਉਹ 'ਸੋਦਰੁ ਕੇਹਾ ਸੋ ਘਰ ਕੇਹਾ' ਆਖ ਕੇ ਪ੍ਰਭ ਦੀ ਵਿਰਾਟਤਾ ਬਾਰੇ ਅਸਚਰਜਤਾ ਪ੍ਰਗਟ ਕਰਦੇ ਹਨ।

ਵਿਚਾਰਾਂ ਤੋਂ ਉਤਪੰਨ ਗਿਆਨ ਦੀ ਜੋਤ ਨਾਲ ਪ੍ਰਕਾਸ਼ਮਾਨ ਹੋਈ ਆਤਮਾ ਇਹ ਖੁਦ ਹੀ ਜਾਣ ਜਾਂਦੀ ਹੈ ਕਿ ਇਸ ਸੰਸਾਰ ਵਿਚ ਅਨੇਕਾਂ ਹੀ ਭਿੰਨ ਭਿੰਨ ਧਾਰਮਿਕ ਅਤੇ ਰਹੱਸਵਾਦੀ ਪਰੰਪਰਾਵਾਂ ਹਨ। ਅਜਿਹੇ ਕੱਟੜਵਾਦੀ ਅਤੇ ਤੰਗ ਨਜ਼ਰੀਏ ਦਾ ਤਿਆਗ ਹੋ ਜਾਂਦਾ ਹੈ ਜਿਸ ਰਾਹੀਂ ਇਹ ਮੰਨਿਆ ਜਾਂਦਾ ਹੈ ਕਿ ਦੁਨੀਆ ਵਿਚ ਕੇਵਲ ਇਕ ਹੀ ਧਰਮ ਜਾਂ ਇਕ ਹੀ ਪੈਗੰਬਰ ਹੈ, ਜਿਹੜਾ ਮੁਕਤੀ ਪ੍ਰਦਾਨ ਕਰ ਸਕਦਾ ਹੈ। ਅਜਿਹੇ ਵਿਚਾਰਵਾਨ ਪੁਰਖ ਲਈ ਇਹ ਸਪਸ਼ਟ ਹੁੰਦਾ ਹੈ ਕਿ ਵਿਧਾਤਾ ਦੀ ਇਸ ਬਹੁਪੱਖੀ ਅਤੇ ਅਨੇਕਤਾ ਭਰਪੂਰ ਰਚਨਾ ਵਿਚ ਅਨੇਕਾਂ ਹੀ ਸਭਿਆਤਾਵਾਂ, ਮਿਥਿਹਾਸ ਅਤੇ ਧਾਰਮਕ ਪਰੰਪਰਾਵਾਂ ਹਨ। ਨਤੀਜੇ ਵਜੋਂ ਪਰਮਾਤਮਾ ਨੂੰ ਮਿਲਣ ਦੇ ਢੰਗ, ਤਰੀਕੇ ਅਤੇ ਸੰਭਾਵਨਾਵਾਂ ਵੀ ਅਨੰਤ ਹੋਣੀਆਂ ਬਣਦੀਆਂ ਹਨ। ਅਜਿਹੀ ਸੂਝ ਸਦਕਾ ਹੀ ਕੂੜ ਦੀ ਕੰਧ ਢਹਿ ਢੇਰੀ ਹੋ ਜਾਂਦੀ ਹੈ ਜਿਸ ਵੱਲ ਗੁਰੂ ਨਾਨਕ ਦੇਵ ਜੀ ਜਪੁਜੀ ਦੀ ਪਹਿਲੀ ਪਉੜੀ ਵਿਚ ਵੀ ਇਸ਼ਾਰਾ ਕਰਦੇ ਹਨ- ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਅਜਿਹਾ ਸੂਝਵਾਨ ਅਤੇ ਗਿਆਨਵਾਨ ਵਿਅਕਤੀ ਵਿਗਿਆਨਕ, ਸਭਿਆਚਾਰਕ, ਅਤੇ ਅਧਿਆਤਮਕ ਪੱਖਾਂ ਵਿਚ ਇਕ ਸੁਖਾਵਾਂ ਸੁਮੇਲ ਪੈਦਾ ਕਰਨ ਵਿਚ ਸਫ਼ਲ ਹੁੰਦਾ ਹੈ। ਪਰਸਪਰ ਸਹਿਯੋਗ ਦੇ ਉਮਾਹ ਕਾਰਨ ਉਸਦੀ ਸ਼ਖਸ਼ੀਅਤ ਸਹਿਨਸ਼ੀਲ ਬਣਦੀ ਜਾਂਦੀ ਹੈ ਅਤੇ ਉਸਦਾ ਹਿਰਦਾ ਇਕ ਦੈਵੀ ਸੁੰਦਰਤਾ ਅਤੇ ਅਨੰਦਮਈ ਖੇੜੇ ਨਾਲ ਭਰਪੂਰ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ 'ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ। ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ।(ਪੰਨਾ 1302)।

## ਹਵਾਲੇ


1. ਹਰੀ ਰਾਮ ਗੁਪਤਾ, ਹਿਸਟਰੀ ਆਫ਼ ਸਿੱਖ ਗੁਰੂਜ਼(ਜਿਲਦ 1) ਪੰਨਾ।
2. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1429
3. ਓਹੀ, ਪੰਨਾ 1083
4. ਓਹੀ, ਪੰਨਾ 922
5. ਬੇਕਨ ਨਿਬੰਧ 'ਆਫ ਟਰੁਥ'
6. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 443
7. ਓਹੀ, ਪੰਨਾ 294
8. ਓਹੀ, ਪੰਨਾ 142
9. ਓਹੀ, ਪੰਨਾ 441
10. ਓਹੀ, ਪੰਨਾ।

11. ਓਹੀ, ਪੰਨਾ 956
12. ਓਹੀ, ਪੰਨਾ 397
13. ਓਹੀ, ਪੰਨਾ 62
14. ਓਹੀ, ਪੰਨਾ 468
15. ਓਹੀ, ਪੰਨਾ 466-67
16. ਓਹੀ, ਪੰਨਾ 1325
17. ਓਹੀ, ਪੰਨਾ 594
18. ਓਹੀ, ਪੰਨਾ 331-32
19. ਓਹੀ, ਪੰਨਾ 1022
20. ਓਹੀ, ਪੰਨਾ 7
21. ਓਹੀ, ਪੰਨਾ 577

## ਬਾਣੀ ਖੰਡ

### ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ ਜਤਿ

ੴ ਸਤਿਗੁਰ ਪ੍ਰਸਾਦਿ ॥ ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ ਬਲਿ ਜਾਉ ॥੧॥ ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ ਸੋ ਕਿਉ ਤਜਣਾ ਜਾਇ ॥੨॥ ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ ॥੩॥ ਸੁਖ ਸੀਗਾਰ ਬਿਖਿਆ ਕੇ ਫੀਕੇ ਤਜਿ ਛੋਡੇ ਮੇਰੀ ਮਾਇ ॥੪॥ ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ ॥੫॥ ਜੋ ਜਨ ਰਾਤੇ ਰਾਮ ਸਿਉ ਪਿਆਰੇ ਅਨਤ ਨ ਕਾਹੂ ਜਾਇ ॥੬॥ ਹਰਿ ਰਸੁ ਜਿਨ੍ੀ ਚਾਖਿਆ ਪਿਆਰੇ ਤ੍ਰਿਪਤਿ ਰਹੇ ਆਘਾਇ ॥੭॥ ਅੰਚਲੁ ਗਹਿਆ ਸਾਧ ਕਾ ਨਾਨਕ ਭੈ ਸਾਗਰੁ ਪਾਰਿ ਪਰਾਇ ॥੮॥੧॥੩॥

### ਆਸਾ ਮਹਲਾ ੫ ਬਿਰਹੜੇ(ਵਿਜੋਗ ਦੇ ਗੀਤ) ਘਰੁ ੪
### ਛੰਦ ਦੀ ਟੇਕ ਅਨੁਸਾਰ ਗਾਇਨ ਕਰਨਾ

ੴ ਸਤਿਗੁਰ ਪ੍ਰਸਾਦਿ ॥

ਹੇ ਪਿਆਰੇ, ਸਦਾ ਪਰਮਾਤਮਾ ਦਾ ਸਿਮਰਨ ਕੀਤਾ ਜਾਣਾ ਚਾਹੀਦਾ ਹੈ; ਮੈਂ ਉਸ ਪ੍ਰਭੂ ਦੇ ਦਰਸ਼ਨਾਂ ਤੋਂ ਬਲਿਹਾਰੀ ਜਾਂਦਾ ਹਾਂ ॥ ੧ ॥ ਹੇ ਪਿਆਰੇ, ਜਿਸ ਪ੍ਰਭੂ ਦੇ ਸਿਮਰਨ ਨਾਲ ਸਾਰੇ ਦੁਖ ਭੁੱਲ ਜਾਂਦੇ ਹਨ ਉਸ ਦੇ ਸਿਮਰਨ ਨੂੰ ਕਿਉਂ ਛਡਿਆ ਜਾਵੇ ॥ ੨ ॥ ਹੇ ਪਿਆਰੇ, ਮੈਂ ਇਹ ਆਪਣਾ ਸਰੀਰ ਉਸ ਸ਼ਾਂਤ ਪੁਰਖ(ਸੰਤ) ਕੋਲ ਵੇਚਣ ਲਈ ਤਿਆਰ ਹਾਂ ਜਿਹੜਾ ਮੇਰਾ ਉਸ ਪ੍ਰੀਤਮ ਪ੍ਰਭੂ ਨਾਲ ਮਿਲਾਪ ਕਰਾ ਦੇਵੇ ॥ ੩ ॥ ਹੇ ਮੇਰੀ ਮਾਂ, ਹੁਣ ਮੈਂ ਵਿਸ਼ੇ-ਵਿਕਾਰਾਂ ਵਾਲੇ ਮਾਇਆ ਦੇ ਸਾਰੇ ਸੁਖ ਸ਼ਿੰਗਾਰ ਫਿੱਕੇ ਜਾਣਦੇ ਹੋਏ ਛੱਡ ਦਿੱਤੇ ਹਨ(ਕਿਉਂਕਿ ਇਹ ਸਾਰੇ ਪ੍ਰਭੂ ਨਾਮ ਦੇ ਰਸ ਦੇ ਸਾਮ੍ਹਣੇ ਬੇਕਾਰ ਹਨ) ॥ ੪ ॥

ਹੇ ਪਿਆਰੇ, ਜਦੋਂ ਦਾ ਮੈਂ ਗੁਰੂ ਦੇ ਚਰਨਾਂ ਤੇ ਆ ਪਿਆ ਹਾਂ, ਕਾਮ, ਕ੍ਰੋਧ, ਲੋਭ ਆਦਿ ਮੇਰਾ ਸਾਥ ਛਡ ਗਏ ਹਨ ॥ ੫ ॥ ਹੇ ਪਿਆਰੇ, ਜਿਹੜੇ ਪ੍ਰਭੂ ਦੇ ਸੇਵਕ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦੇ ਹਨ ਉਹ ਫਿਰ ਪਰਮਾਤਮਾ ਨੂੰ ਛਡ ਕੇ ਹੋਰ ਕਿਸੇ ਪਾਸ ਨਹੀਂ ਜਾਂਦੇ ॥ ੬ ॥ ਹੇ ਪਿਆਰੇ, ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਦਾ ਰਸ ਚਖ ਲਿਆ ਹੈ ਉਹ ਤ੍ਰਿਪਤ ਹੋ ਕੇ ਸੰਤੁਸ਼ਟ ਬਣੇ ਰਹਿੰਦੇ ਹਨ ॥ ੭ ॥ ਹੇ ਨਾਨਕ ਜਿਸ ਨੇ ਸਾਧੂ ਰੂਪ ਗੁਰੂ ਦਾ ਪੱਲਾ ਫੜ ਲਿਆ ਹੈ ਉਹ ਇਸ ਭਿਆਨਕ ਸੰਸਾਰ ਸਾਗਰ ਤੋਂ ਪਾਰ ਉਤਰ ਜਾਂਦਾ ਹੈ ॥ ੮ ॥ ੧ ॥ ੩ ॥

**ਜਨਮ ਮਰਣ ਦੁਖੁ ਕਟੀਐ ਪਿਆਰੇ ਜਬ ਭੇਟੈ ਹਰਿ ਰਾਇ ॥੧॥ ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ ਜੀਵਨੁ ਦਰਸੁ ਦਿਖਾਇ ॥੨॥ ਜੋ ਜੀਅ ਤੁਝ ਤੇ ਬੀਛੁਰੇ ਪਿਆਰੇ ਜਨਮਿ ਮਰਹਿ ਬਿਖੁ ਖਾਇ ॥੩॥ ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ ਤਿਸ ਕੈ ਲਾਗਉ ਪਾਇ ॥੪॥ ਜੋ ਸੁਖੁ ਦਰਸਨੁ ਪੇਖਤੇ ਆਰੇ ਮੁਖ ਤੇ ਕਹਣੁ ਨ ਜਾਇ ॥੫॥ ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ ॥੬॥ ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ ॥੭॥ ਨਾਨਕ ਰੰਗਿ ਰਤੇ ਨਾਰਾਇਣੈ ਪਿਆਰੇ ਮਾਤੇ ਸਹਜਿ ਸੁਭਾਇ ॥੮॥੨॥੪॥**

ਹੇ ਪਿਆਰੇ, ਜਦੋਂ ਪਰਮਾਤਮਾ ਰੂਪ ਪਾਤਸ਼ਾਹਿ ਨਾਲ ਮਿਲਾਪ ਹੋ ਜਾਂਦਾ ਹੈ ਤਾਂ ਜਨਮ ਮਰਣ ਦੇ ਚੱਕਰ ਦਾ ਦੁਖ ਕਟਿਆ ਜਾਂਦਾਹੈ ॥ ੧ ॥ ਮੇਰਾ ਪ੍ਰਭੂ ਸੁੰਦਰ ਸੰਪੂਰਨ ਅਤੇ ਸੁਜਾਨ ਹੈ। ਜਦੋਂ ਉਹ ਮੈਨੂੰ ਦਰਸ਼ਨ ਦਿੰਦਾ ਹੈ ਤਾਂ ਇੰਝ ਲਗਦਾ ਹੈ ਜਿਵੇਂ ਮੇਰੇ ਵਿਚ ਜਾਨ ਪੈ ਗਈ ਹੋਵੇ ਅਰਥਾਤ ਪ੍ਰਭੂ ਦਾ ਦਰਸ਼ਨ ਹੀ ਮੇਰਾ ਜੀਵਨ ਹੈ ॥ ੨ ॥ ਹੇ ਪਿਆਰੇ ਪ੍ਰਭੂ, ਜਿਹੜੇ ਜੀਵ ਤੇਰੇ ਤੋਂ ਵਿਛੜੇ ਹੋਏ ਹਨ ਉਹ ਮਾਇਆ ਦੇ ਜਹਿਰ ਨੂੰ ਖਾਂਦੇ ਹੋਏ ਜਨਮ ਲੈਂਦੇ ਅਤੇ ਮਰਦੇ ਰਹਿੰਦੇ ਹਨ ॥ ੩ ॥ ਹੇ ਪਿਆਰੇ ਪ੍ਰਭੂ, ਤੇਰੇ ਨਾਲ ਕੇਵਲ ਉਸੇ ਦਾ ਮਿਲਾਪ ਹੁੰਦਾ ਹੈ ਜਿਸ ਨੂੰ ਤੂੰ ਆਪ ਮਿਲਾ ਦਿੰਦਾ ਹੈ। ਮੈਂ ਉਸ ਭਾਗਸ਼ਾਲੀ ਵਿਅਕਤੀ ਦੇ ਚਰਨ ਪਰਸਦਾ ਹਾਂ ॥ ੪ ॥ ਹੇ ਪਿਆਰੇ, ਜਿਹੜੇ ਤੇਰੇ ਸੁਖਦਾਇਕ ਦਰਸਨ ਕਰਦੇ ਹਨ ਉਹਨਾਂ ਦੇ ਦਰਸ਼ਨ ਦੇ ਅਨੰਦ ਦਾ ਮੂੰਹ ਨਾਲ ਵਰਨਨ ਨਹੀਂ ਕੀਤਾ ਜਾ ਸਕਦਾ ॥ ੫ ॥ ਹੇ ਪਿਆਰੇ ਤੇਰੇ ਨਾਲ ਲਗੀ ਹੋਈ ਸੱਚੀ ਪ੍ਰੀਤ ਕਦੇ ਟੁੱਟ ਨਹੀਂ ਸਕਦੀ ਅਤੇ ਇਹ ਪ੍ਰੀਤ ਜੁਗਾਂ ਜੁਗਾਂ ਤਕ ਹਿਰਦੇ ਵਿਚ ਸਥਿਰ ਬਣੀ ਰਹਿੰਦੀ ਹੈ ॥ ੬ ॥ ਹੇ ਪਿਆਰੇ, ਜੋ ਤੈਨੂੰ ਚੰਗਾ ਲਗਦਾ ਹੈ ਉਹ ਹੀ ਭਲਾ ਹੈ ਅਤੇ ਤੇਰੀ ਰਜ਼ਾ ਅਤੇ ਹੁਕਮ

ਹੀ ਅਟੱਲ ਹੈ ॥ ੭ ॥ ਹੇ ਨਾਨਕ, ਜਿਹੜੇ ਵਿਅਕਤੀ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੇ ਜਾਂਦੇ ਹਨ ਉਹ ਸਦਾ ਆਪਣੇ ਸਹਿਜ ਸੁਭਾ ਵਿਚ ਸਥਿਤ ਹੋ ਕੇ ਉਸ ਪ੍ਰਭੂ ਦੇ ਪ੍ਰੇਮ ਵਿਚ ਲੀਨ ਬਣੇ ਰਹਿੰਦੇ ਹਨ ॥ ੮ ॥ ੨ ॥ ੪ ॥

**ਸਭ ਬਿਧਿ ਤੁਮ ਹੀ ਜਾਨਤੇ ਪਿਆਰੇ ਕਿਸੁ ਪਹਿ ਕਹਉ ਸੁਨਾਇ ॥੧॥ ਤੂੰ ਦਾਤਾ ਜੀਆ ਸਭਨਾ ਕਾ ਤੇਰਾ ਦਿਤਾ ਪਹਿਰਹਿ ਖਾਇ ॥੨॥ ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ ॥੩॥ ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ ਕਰਣੁ ਨ ਜਾਇ॥ ੪॥ ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ ॥੫॥ ਸਾਈ ਕਾਰ ਕਮਾਵਣੀ ਪਿਆਰੇ ਧੁਰਿ ਮਸਤਕਿ ਲੇਖੁ ਲਿਖਾਇ ॥੬॥ ਏਕੋ ਆਪਿ ਵਰਤਦਾ ਪਿਆਰੇ ਘਟਿ ਘਟਿ ਰਹਿਆ ਸਮਾਇ ॥੭॥ ਸੰਸਾਰ ਕੂਪ ਤੇ ਉਧਰਿ ਲੈ ਪਿਆਰੇ ਨਾਨਕ ਹਰਿ ਸਰਣਾਇ ॥੮॥੩॥੨੨॥੧੫॥੨॥੪੨॥**

ਹੇ ਪ੍ਰਭੂ, ਸੰਸਾਰ ਦੇ ਪਾਲਣ ਪੋਸ਼ਣ ਦੀਆਂ ਸਾਰੀਆਂ ਵਿਧੀਆਂ ਨੂੰ ਤੁਸੀਂ ਖ਼ੁਦ ਹੀ ਜਾਣਦੇ ਹੋ; ਮੈਂ ਭਲਾ ਹੁਣ ਹੋਰ ਕਿਸ ਨੂੰ ਆਪਣੀ ਗੱਲ ਸੁਣਾ ਕੇ ਕਹਾਂ ॥ ੧ ॥ ਤੂੰ ਹੀ ਸਾਰੇ ਜੀਵਾਂ ਦਾ ਦਾਤਾ ਹੈਂ ਅਤੇ ਸਾਰੇ ਹੀ ਤੇਰਾ ਦਿੱਤਾ ਹੋਇਆ ਖਾਂਦੇ ਪਹਿਨਦੇ ਹਨ ॥ ੨ ॥ ਹੇ ਪ੍ਰਭੂ, ਤੇਰੀ ਆਗਿਆ ਵਿਚ ਹੀ ਜੀਵਾਂ ਨੂੰ ਸੁਖ ਅਤੇ ਦੁਖ ਪ੍ਰਾਪਤ ਹੁੰਦਾ ਹੈ; ਜੀਵਾਂ ਲਈ ਤੇਰੇ ਤੋਂ ਇਲਾਵਾ ਆਸਰਾ ਦੇਣ ਵਾਲਾ ਹੋਰ ਕੋਈ ਵੀ ਸਥਾਨ ਨਹੀਂ ਹੈ ॥ ੩ ॥ ਹੇ ਪਿਆਰੇ, ਜੋ ਤੂੰ ਕਰਾਉਂਦਾ ਹੈਂ ਮੈਂ ਉਹੀ ਕਰਦਾ ਹਾਂ; ਤੇਰੀ ਆਗਿਆ ਦੇ ਉਲਟ ਹੋਰ ਕੁੱਝ ਵੀ ਨਹੀਂ ਕੀਤਾ ਜਾ ਸਕਦਾ ॥ ੪ ॥ ਹੇ ਪਿਆਰੇ, ਹਰ ਇਕ ਉਹ ਦਿਨ ਅਤੇ ਰਾਤ ਸੁੰਦਰ ਲਗਦਾ ਹੈ ਜਦੋਂ ਤੇਰੇ ਨਾਮ ਦਾ ਸਿਮਰਨ ਕੀਤਾ ਜਾਂਦਾ ਹੈ ॥ ੫ ॥ ਹੇ ਪਿਆਰੇ, ਇਸ ਸੰਸਾਰ ਦੇ ਜੀਵ ਓਹੀ ਕੰਮ ਕਰਦੇ ਚਲੇ ਜਾ ਰਹੇ ਹਨ ਜੋ ਧੁਰ ਤੋਂ ਹੀ ਉਹਨਾਂ ਦੇ ਮਸਤਕ ਤੇ ਲੇਖ ਲਿਖਿਆ ਹੋਇਆ ਹੈ ॥ ੬ ॥ ਹੇ ਪਿਆਰੇ, ਇਸ ਸੰਪੂਰਨ ਸੰਸਾਰ ਵਿਚ ਸਭ ਥਾਂਈਂ ਤੂੰ ਹੀ ਕਾਰਜਸ਼ੀਲ ਹੈਂ ਅਤੇ ਤੂੰ ਹੀ ਘਟ ਘਟ ਵਿਚ ਵਸ ਕੇ ਸਦਾ ਸਥਿਤ ਹੈਂ ॥ ੭ ॥ ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ, ਮੈਂ ਤੇਰੀ ਸ਼ਰਨ ਵਿਚ ਆ ਗਿਆ ਹਾਂ ਮੈਨੂੰ ਇਸ ਸੰਸਾਰ ਦੇ ਮੋਹ ਮਾਇਆ ਦੇ ਮੋਹ ਵਿਚੋਂ ਕੱਢ ਕੇ ਮੇਰਾ ਉਧਾਰ ਕਰ ਦਿਓ ॥ ੮ ॥ ੩ ॥ ੨੨ ॥ ੧੫ ॥ ੨ ॥ ੪੨ ॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਕਲਾ ਉਪਾਇ ਧਰੀ ਜਿਨਿ ਧਰਣਾ ॥ ਗਗਨੁ ਰਹਾਇਆ ਹੁਕਮੇ ਚਰਣਾ ॥ ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ ॥੧॥ ਜੀਅ ਜੰਤ ਕਉ ਰਿਜਕੁ ਸੰਬਾਹੇ ॥ ਕਰਣ ਕਾਰਣ ਸਮਰਥ ਆਪਾਹੇ ॥ ਖਿਨ ਮਹਿ ਥਾਪਿ ਉਥਾਪਨਹਾਰਾ ਸੋਈ ਤੇਰਾ ਹਾਈ ਹੇ ॥੨॥ ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ॥ ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ ॥ ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ ॥੩॥ ਸੁਲਤਾਨ ਖਾਨ ਕਰੇ ਖਿਨ ਕੀਰੇ ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ ॥ ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ ॥੪॥ ਸੋ ਪਤਿਵੰਤਾ ਸੋ ਧਨਵੰਤਾ ॥ ਜਿਸੁ ਮਨਿ ਵਸਿਆ ਹਰਿ ਭਗਵੰਤਾ ॥ ਮਾਤ ਪਿਤਾ ਸੁਤ ਬੰਧਪ ਭਾਈ ਜਿਨਿ ਇਹ ਸ੍ਰਿਸਟਿ ਉਪਾਈ ਹੇ ॥੫॥ ਪ੍ਰਭ ਆਏ ਸਰਣਾ ਭਉ ਨਹੀ ਕਰਣਾ ॥ ਸਾਧਸੰਗਤਿ ਨਿਹਚਉ ਹੈ ਤਰਣਾ ॥ ਮਨ ਬਚ ਕਰਮ ਅਰਾਧੇ ਕਰਤਾ ਤਿਸੁ ਨਾਹੀ ਕਦੇ ਸਜਾਈ ਹੇ ॥੬॥ ਗੁਣ ਨਿਧਾਨ ਮਨ ਤਨ ਮਹਿ ਰਵਿਆ ॥ ਜਨਮ ਮਰਣ ਕੀ ਜੋਨਿ ਨ ਭਵਿਆ ॥ ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ ਹੇ ॥੭॥ ਮੀਤੁ ਹਮਾਰਾ ਸੋਈ ਸੁਆਮੀ ॥ ਥਾਨ ਥਨੰਤਰਿ ਅੰਤਰਜਾਮੀ ॥ ਮਰਿ ਸਿਮਰਿ ਪੂਰਨ ਪਰਮੇਸੁਰ ਚਿੰਤਾ ਗਣਤ ਮਿਟਾਈ ਹੇ ॥੮॥ ਹਰਿ ਕਾ ਨਾਮੁ ਕੋਟਿ ਲਖ ਬਾਹਾ ॥ ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ ॥ ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ ॥੯॥ ਹਰਿ ਕਾ ਜਾਪੁ ਜਪਹੁ ਜਪੁ ਜਪਨੇ ॥ ਜੀਤਿ ਆਵਹੁ ਵਸਹੁ ਘਰਿ ਅਪਨੇ ॥ ਲਖ ਚਉਰਾਸੀਹ ਨਰਕ ਨ ਦੇਖਹੁ ਰਸਕਿ ਰਸਕਿ ਗੁਣ ਗਾਈ ਹੇ ॥੧੦॥ ਖੰਡ ਬ੍ਰਹਮੰਡ ਉਧਾਰਣਹਾਰਾ ॥ ਊਚ ਅਥਾਹ ਅਗੰਮ ਅਪਾਰਾ ॥ ਜਿਸ ਨੋ ਕ੍ਰਿਪਾ ਕਰੇ ਪ੍ਰਭੁ ਅਪਨੀ ਸੋ ਜਨੁ ਤਿਸਹਿ ਧਿਆਈ ਹੇ ॥੧੧॥ ਬੰਧਨ ਤੋੜਿ ਲੀਏ ਪ੍ਰਭਿ ਮੋਲੇ ॥ ਕਰਿ ਕਿਰਪਾ ਕੀਨੇ ਘਰ ਗੋਲੇ ॥ ਅਨਹਦ ਰੁਣ ਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ ॥੧੨॥ ਮਨਿ ਪਰਤੀਤਿ ਬਨੀ ਪ੍ਰਭ ਤੇਰੀ ॥ ਬਿਨਸਿ ਗਈ ਹਉਮੈ ਮਤਿ ਮੇਰੀ ॥ ਅੰਗੀਕਾਰੁ ਕੀਆ ਪ੍ਰਭਿ ਅਪਨੈ ਜਗ ਮਹਿ

**ਸੋਭ ਸੁਹਾਈ ਹੇ ॥੧੩॥ ਜੈ ਜੈ ਕਾਰੁ ਜਪਹੁ ਜਗਦੀਸੈ ॥ ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ ॥ ਤਿਸੁ ਬਿਨੁ ਦੂਜਾ ਅਵਰੁ ਨ ਦੀਸੈ ਏਕਾ ਜਗਤਿ ਸਬਾਈ ਹੇ ॥੧੪॥ ਸਤਿ ਸਤਿ ਸਤਿ ਪ੍ਰਭੁ ਜਾਤਾ ॥ ਗੁਰ ਪਰਸਾਦਿ ਸਦਾ ਮਨੁ ਰਾਤਾ ॥ ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ ਸਮਾਈ ਹੇ ॥੧੫॥ ਭਗਤ ਜਨਾ ਕਾ ਪ੍ਰੀਤਮੁ ਪਿਆਰਾ ॥ ਸਭੈ ਉਧਾਰਣੁ ਖਸਮੁ ਹਮਾਰਾ ॥ ਸਿਮਰਿ ਨਾਮੁ ਪੁੰਨੀ ਸਭ ਇਛਾ ਜਨ ਨਾਨਕ ਪੈਜ ਰਖਾਈ ਹੇ ॥੧੬॥੧॥**

ਜਿਸ ਨੇ ਜੀਵਨ-ਸ਼ਕਤੀ ਨੂੰ ਸਥਾਪਿਤ ਕੀਤਾ ਹੈ, ਆਕਾਸ਼ ਨੂੰ ਆਪਣੇ ਹੁਕਮ ਰੂਪੀ ਚਰਨਾਂ ਵਿਚ ਟਿਕਾ ਰੱਖਿਆ ਹੈ, ਅਗਨੀ ਨੂੰ ਪੈਦਾ ਕਰ ਲਕੜੀ ਵਿਚ ਬੰਨ ਰੱਖਿਆ ਹੈ ਓਹੀ ਪ੍ਰਭੂ, ਹੇ ਭਾਈ, ਸਾਡੀ ਰੱਖਿਆ ਕਰਦਾ ਹੈ ॥ ੧ ॥ ਜੀਆ ਜੰਤ ਨੂੰ ਰੋਜ਼ੀ ਦੇਣ ਵਾਲਾ ਆਪ ਹੀ ਸਭ ਕੁਝ ਕਰਨ ਕਰਾਉਣ ਵਿਚ ਸਮਰੱਥ ਅਤੇ ਛਿੰਨ ਭਰ ਵਿਚ ਸਥਾਪਿਤ ਕਰਕੇ ਨਸ਼ਟ ਕਰ ਦੇਣ ਵਾਲਾ ਪ੍ਰਭੂ, ਹੇ ਜੀਵ, ਤੇਰਾ ਸਹਾਇਕ ਹੈ ॥ ੨ ॥ ਉਸ ਪ੍ਰੀਤਮ ਪ੍ਰਭੂ ਦਾ ਸਦਾ ਜਾਪ ਕਰਨਾ ਚਾਹੀਦਾ ਹੈ ਜਿਸ ਦੀ ਸ਼ੋਭਾ ਮਹਾਨ ਹੈ, ਜਿਸ ਨੇ ਪਾਲਣ ਪੋਸ਼ਣ ਕੀਤਾ ਹੈ ਅਤੇ ਜਿਸ ਨੇ ਹਰ ਸਵਾਸ ਅਤੇ ਗਰਾਸ ਬਣ ਕੇ ਸਾਡੀ ਸੰਭਾਲ ਕੀਤੀ ਹੈ ॥ ੩ ॥ ਵੱਡੇ ਵੱਡੇ ਸੁਲਤਾਨਾਂ ਅਤੇ ਖਾਨਾਂ ਨੂੰ ਉਹ ਛੋਟੇ ਛੋਟੇ ਕੀੜੇ ਬਣਾ ਦਿੰਦਾ ਹੈ ਅਤੇ ਗਰੀਬਾਂ ਉਪਰ ਕ੍ਰਿਪਾ ਕਰਕੇ ਉਹ ਪ੍ਰਭੂ ਉਹਨਾਂ ਨੂੰ ਅਮੀਰ ਬਣਾ ਦਿੰਦਾ ਹੈ। ਉਹ ਪ੍ਰਭੂ ਹੰਕਾਰ ਦਾ ਨਿਵਾਰਨ ਕਰਨ ਵਾਲਾ ਅਤੇ ਸਾਰਿਆਂ ਵਿਚ ਇਕੋ ਜਿਹਾ ਹੀ ਬਣਿਆ ਰਹਿਣ ਵਾਲਾ ਹੈ; ਉਸ ਦੀ ਕੀਮਤ ਨਹੀਂ ਲਾਈ ਜਾ ਸਕਦੀ ॥ ੪ ॥ ਜਿਸ ਦੇ ਮਨ ਵਿਚ ਉਹ ਪ੍ਰਭੂ ਵਸ ਗਿਆ ਹੈ ਉਹ ਸਨਮਾਨ ਪੂਰਨ ਅਤੇ ਧਨਵਾਨ ਹੈ। ਜਿਸ ਪ੍ਰਭੂ ਨੇ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ ਓਹੀ ਸਾਡਾ ਭਾਈ ਬੰਧੂ, ਪੁੱਤਰ, ਮਾਤਾ ਅਤੇ ਪਿਤਾ ਹੈ ॥ ੫ ॥ ਜਦੋਂ ਪ੍ਰਭੂ ਦੀ ਸ਼ਰਨ ਵਿਚ ਆ ਗਏ ਤਾਂ ਫਿਰ ਕੋਈ ਭੈ ਨਹੀਂ ਰਹਿੰਦਾ ਅਤੇ ਸਾਧ ਸੰਗਤ ਰਾਹੀਂ ਤਾਂ ਨਿਸ਼ਚਿਤ ਰੂਪ ਵਿਚ ਪਾਰ ਉਤਰਨਾ ਹੀ ਹੈ। ਜਿਹੜਾ ਮਨ, ਵਚਨ ਕਰਮ ਰਾਹੀਂ ਉਸ ਕਰਤਾ ਪ੍ਰਭੂ ਦਾ ਸਿਮਰਨ ਕਰਦਾ ਰਹਿੰਦਾ ਹੈ ਉਸ ਨੂੰ ਕਦੇ ਵੀ ਕੋਈ ਸਜ਼ਾ ਨਹੀਂ ਮਿਲਦੀ ॥ ੬ ॥ ਉਹ ਗੁਣ ਨਿਧਾਨ ਪ੍ਰਭੂ ਜਿਸ ਨੇ ਤਨ ਮਨ ਰਾਹੀਂ ਯਾਦ ਕੀਤਾ ਹੈ ਉਹ ਫਿਰ ਜਨਮ ਮਰਨ ਦੀਆਂ ਜੂਨਾਂ ਵਿਚ ਨਹੀਂ ਭਟਕਦਾ। ਜੇਕਰ ਉਹ ਤ੍ਰਿਪਤ ਬਣਿਆ ਰਹਿ ਕੇ ਪ੍ਰਸੰਨਤਾ ਪੂਰਵਕ ਚਲਦਾ ਰਹੇ ਤਾਂ ਦੁੱਖਾਂ ਦਾ ਨਾਸ਼ ਹੋ ਕੇ ਉਸ ਦੇ ਪਾਸ ਸੁੱਖਾਂ ਦਾ ਡੇਰਾ ਲਗ ਜਾਂਦਾ ਹੈ ॥ ੭ ॥ ਓਹੀ ਪ੍ਰਭੂ ਸਾਡਾ ਮਿੱਤਰ ਹੈ ਜਿਹੜਾ

ਸਾਰੇ ਸਥਾਨਾਂ ਤੇ ਅੰਤਰਜਾਮੀ ਬਣ ਕੇ ਸਥਿਤ ਹੈ। ਹੇ ਜੀਵ, ਤੂੰ ਉਸ ਪੂਰਨ ਪਰਮੇਸ਼ਰ ਦਾ ਸਿਮਰਨ ਕਰਦਾ ਰਹਿ ਕਿਉਂਕਿ ਉਹ ਹੀ ਚਿੰਤਾਵਾਂ ਅਤੇ ਗਿਣਤੀਆਂ ਨੂੰ ਮਿਟਾਉਣ ਵਾਲਾ ਹੈ ॥ ੮ ॥ ਪ੍ਰਭੂ ਦੇ ਨਾਮ ਵਿਚ ਲੱਖਾਂ ਕਰੋੜਾਂ ਬਾਹਾਂ ਦਾ ਬਲ ਹੈ ਅਤੇ ਪ੍ਰਭੂ ਗੁਣਾਨਵਾਦ ਦਾ ਕੀਰਤਨ ਉਸ ਦੇ ਨਾਲ ਧਨ ਦੇ ਰੂਪ ਵਿਚ ਹੈ। ਪ੍ਰਭੂ ਨੇ ਕ੍ਰਿਪਾ ਕਰਕੇ ਗਿਆਨ ਦਾ ਖੜਗ ਜੀਵ ਨੂੰ ਦਿੱਤਾ ਹੈ ਜਿਸ ਨਾਲ ਉਹ ਵਿਕਾਰ ਰੂਪੀ ਤੱਤਾਂ ਉੱਤੇ ਧਾਵਾ ਕਰਕੇ ਉਹਨਾਂ ਨੂੰ ਮਾਰ ਲੈਂਦਾ ਹੈ ॥ ੯ ॥ ਕਿਸੇ ਹੋਰ ਜਾਪ ਦੀ ਥਾਂ ਪ੍ਰਭੂ ਨਾਮ ਦਾ ਹੀ ਜਾਪ ਕਰੋ ਅਤੇ ਇਸ ਤਰ੍ਹਾਂ ਸੰਸਾਰ ਦੀ ਖੇਡ ਨੂੰ ਜਿਤ ਕੇ ਆਪਣੇ ਸਦੀਵੀ ਘਰ ਪਰਮਾਤਮਾ ਵਿਚ ਨਿਵਾਸ ਬਣਾ ਲਵੋ। ਰਸ ਲੈ ਕੇ ਪ੍ਰਭੂ ਦੇ ਗੁਣਾਂ ਦਾ ਗਾਇਨ ਕਰੋ ਅਤੇ ਚੌਰਾਸੀ ਲੱਖ ਨਰਕਾਂ ਨੂੰ ਵੇਖਣ ਦੀ ਨੌਬਤ ਨਾ ਆਉਣ ਦਿਓ ॥ ੧੦ ॥ ਖੰਡਾਂ ਬ੍ਰਹਿਮੰਡਾਂ ਦਾ ਪਾਰ ਉਤਾਰਾ ਕਰਨ ਵਾਲਾ ਉਹ ਪ੍ਰਭੂ ਉੱਚਾ ਅਥਾਹ ਅਗੰਮ ਅਤੇ ਅਪਰੰਪਾਰ ਹੈ। ਪ੍ਰਭੂ ਜਿਸ ਉੱਤੇ ਆਪਣੀ ਕ੍ਰਿਪਾ ਕਰੇ ਓਹੀ ਸੇਵਕ ਉਸ ਦੀ ਅਰਾਧਨਾ ਕਰਦਾ ਹੈ ॥ ੧੧ ॥ ਬੰਧਨਾਂ ਨੂੰ ਤੋੜ ਕੇ ਪ੍ਰਭੂ ਨੇ ਮੈਨੂੰ ਮੁੱਲ ਲੈ ਲਿਆ ਹੈ ਅਤੇ ਕ੍ਰਿਪਾ ਕਰਕੇ ਆਪਣਾ ਗੁਲਾਮ ਬਣਾ ਲਿਆ ਹੈ। ਉਸ ਦੇ ਅਨਹਦ ਨਾਦ ਦੀ ਸੁਰ ਸੁਭਾਵਿਕ ਰੂਪ ਵਿਚ ਹੀ ਵਜਦੀ ਰਹਿੰਦੀ ਹੈ ਅਤੇ ਪ੍ਰਭੂ ਦਾ ਸੇਵਕ ਸਚ ਨੂੰ ਜੀਵਨ ਵਿਚ ਉਤਾਰਨ ਵਿਚ ਲਗਾ ਰਹਿੰਦਾ ਹੈ ॥ ੧੨ ॥ ਹੇ ਪ੍ਰਭੂ, ਜਦੋਂ ਤੋਂ ਮਨ ਵਿਚ ਤੁਹਾਡਾ ਪ੍ਰੇਮ ਬਣ ਗਿਆ ਹੈ ਮੇਰੀ ਚਤਰਾਈ ਅਤੇ ਹੰਕਾਰ ਦਾ ਨਾਸ਼ ਹੋ ਗਿਆ ਹੈ। ਮੈਨੂੰ ਮੇਰੇ ਆਪਣੇ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ ਅਤੇ ਇਸ ਸੰਸਾਰ ਵਿਚ ਮੇਰੀ ਸੋਭਾ ਬਣ ਗਈ ਹੈ ॥ ੩ ॥ ਉਸ ਪ੍ਰਭੂ ਦੀ ਜੈ ਜੈ ਕਾਰ ਕਰਦੇ ਹੋਏ ਉਸ ਦਾ ਸਿਮਰਨ ਕਰੋ ਅਤੇ ਮੈਂ ਤਾਂ ਆਪਣੇ ਪ੍ਰਭੂ ਤੇ ਬਾਰ ਬਾਰ ਬਲਿਹਾਰੇ ਜਾਂਦਾ ਹਾਂ। ਉਸ ਦੇ ਬਿਨਾਂ ਦੂਸਰਾ ਕੋਈ ਦਿਸਦਾ ਨਹੀਂ ਅਤੇ ਸਾਰੇ ਸੰਸਾਰ ਵਿਚ ਸਾਰਿਆਂ ਵਿਚ ਕੇਵਲ ਇਕ ਓਹੀ ਰਮਣ ਕਰ ਰਿਹਾ ਹੈ ॥ ੧੪ ॥ ਮੈਂ ਉਸ ਪ੍ਰਭੂ ਨੂੰ ਸਤਿ ਰੂਪ ਵਿਚ ਹੀ ਜਾਣਿਆ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਮੇਰਾ ਮਨ ਸਦਾ ਉਸੇ ਵਿਚ ਹੀ ਲੀਨ ਬਣਿਆ ਹੋਇਆ ਹੈ। ਤੇਰੇ ਸੇਵਕ ਤੇਰਾ ਸਿਮਰਨ ਕਰਦੇ ਹੋਏ ਅਧਿਆਤਮਕ ਤੌਰ ਤੇ ਜੀਵਿਤ ਬਣੇ ਰਹਿੰਦੇ ਹਨ ਅਤੇ ਇਕ ਹੀ ਓਅੰਕਾਰ ਪ੍ਰਭੂ ਵਿਚ ਲੀਨ ਬਣੇ ਰਹਿੰਦੇ ਹਨ ॥ ੧੫ ॥ ਉਹ ਪ੍ਰਭੂ ਭਗਤਾਂ ਦਾ ਪਿਆਰਾ ਪ੍ਰੀਤਮ ਹੈ ਅਤੇ ਉਹ ਸਾਡਾ ਮਾਲਕ ਸਭ ਨੂੰ ਪਾਰ ਉਤਾਰਨ ਵਾਲਾ ਹੈ। ਉਸ ਦੇ ਨਾਮ ਦਾ ਸਿਮਰਨ ਕਰਕੇ ਸਾਡੀਆਂ ਸਾਰੀਆਂ ਇਛਾਵਾਂ ਪੂਰੀਆਂ ਹੋ ਗਈਆਂ ਹਨ ਅਤੇ ਉਸੇ ਨੇ ਹੀ ਦਾਸ ਨਾਨਕ ਦੀ ਇੱਜ਼ਤ ਬਚਾ ਲਈ ਹੈ ॥ ੧੬ ॥ ੧ ॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ

ਸੰਗੀ ਜੋਗੀ ਨਾਰਿ ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥ ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥੧॥ ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥ ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥ ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ ॥ ਜੋ ਪਾਵੈ ਸੋ ਆਣਿ ਦਿਖਾਵੈ ॥ ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ ॥੩॥ ਧਨ ਕਰੈ ਬਿਨਉ ਦੋਊ ਕਰ ਜੋਰੈ ॥ ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ ॥ ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸਾ ਹੇ ॥੪॥ ਸਗਲੇ ਕਰਮ ਧਰਮ ਜੁਗ ਸਾਧਾ ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥ ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥ ਧਨ ਅੰਧੀ ਪਿਰੁ ਚਪਲੁ ਸਿਆਨਾ ॥ ਪੰਚ ਤਤੁ ਕਾ ਰਚਨੁ ਰਚਾਨਾ ॥ ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ ॥੬॥ ਧਨ ਕਹੈ ਤੂ ਵਸੁ ਮੈ ਨਾਲੇ ॥ ਪ੍ਰਿਅ ਸੁਖਵਾਸੀ ਬਾਲ ਗੁਪਾਲੇ ॥ ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨੁ ਦੇਹਿ ਛੋਡਿ ਨ ਜਾਸਾ ਹੇ ॥੭॥ ਪਿਰਿ ਕਹਿਆ ਹਉ ਹੁਕਮੀ ਬੰਦਾ ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥ ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ ਹੇ ॥੮॥ ਜਉ ਪ੍ਰਿਅ ਬਚਨ ਕਹੇ ਧਨ ਸਾਚੇ ॥ ਧਨ ਕਛੂ ਨ ਸਮਝੈ ਚੰਚਲਿ ਕਾਚੇ ॥ ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ ॥੯॥ ਆਈ ਆਗਿਆ ਪਿਰਹੁ ਬੁਲਾਇਆ ॥ ਨਾ ਧਨ ਪੁਛੀ ਨ ਮਤਾ ਪਕਾਇਆ ॥ ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ ॥੧੦॥ ਰੇ ਮਨ ਲੋਭੀ ਸੁਣਿ ਮਨ ਮੇਰੇ ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ ॥ ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ ॥੧੧॥ ਮਨਮੁਖਿ ਆਵੈ ਮਨਮੁਖਿ ਜਾਵੈ ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥ ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥ ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ ॥ ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ ॥ ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥੧੩॥ ਹਉ ਬਲਿਹਾਰੀ

**ਸਤਿਗੁਰ ਪੂਰੇ ॥ ਸਰਣਿ ਕੇ ਦਾਤੇ ਬਚਨ ਕੇ ਸੂਰੇ ॥ ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤ ਹੀ ਜਾਸਾ ਹੇ ॥੧੪॥ ਗੁਣ ਨਿਧਾਨ ਕਿਛੁ ਕੀਮ ਨ ਪਾਈ ॥ ਘਟਿ ਘਟਿ ਪੂਰਿ ਰਹਿਓ ਸਭ ਠਾਈ ॥ ਨਾਨਕ ਸਰਣਿ ਦੀਨ ਦੁਖ ਭੰਜਨ ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥**

ਇਹ ਸਰੀਰ ਜੀਵ ਆਤਮਾ ਨੂੰ ਆਪਣਾ ਸਾਥੀ ਬਣਾ ਕੇ ਉਸ ਦੇ ਨਾਲ ਲਿਪਟਿਆ ਹੋਇਆ ਉਸੇ ਵਿਚ ਉਲਝ ਕੇ ਰੰਗਾਂ ਅਤੇ ਰਸਾਂ ਦਾ ਭੋਗ ਕਰ ਰਿਹਾ ਹੈ। ਕਰਮਾਂ ਦੇ ਸੰਸਕਾਰਾਂ ਰਾਹੀ ਮਿਲ ਕੇ ਦੇਹ ਅਤੇ ਜੀਵ ਆਤਮਾ ਇਕੱਠੇ ਹੋ ਗਏ ਹਨ ਅਤੇ ਭੋਗ ਵਿਲਾਸ ਵਿਚ ਲੱਗੇ ਹੋਏ ਹਨ ॥ ੧ ॥ ਜੋ ਪ੍ਰੀਤਮ ਕਰਦਾ ਹੈ ਉਹ ਜੀਵ ਇਸਤਰੀ ਤਤਕਾਲ ਮੰਨ ਜਾਂਦੀ ਹੈ ਅਤੇ ਪ੍ਰੀਤਮ ਵੀ ਦੇਹ ਰੂਪੀ ਇਸਤਰੀ ਦਾ ਸ਼ਿੰਗਾਰ ਬਣਾ ਕੇ ਉਸ ਨੂੰ ਆਪਨੇ ਨਾਲ ਰੱਖਦਾ ਹੈ। ਇਹ ਦੋਵੇਂ ਇਕੱਠੇ ਹੋ ਕੇ ਦਿਨ ਰਾਤ ਨਾਲ ਹੀ ਵਸਦੇ ਹਨ ਅਤੇ ਪ੍ਰੀਤਮ ਜੀਵ ਇਸਤਰੀ ਨੂੰ ਦਿਲਾਸਾ ਦਿੰਦਾ ਰਹਿੰਦਾ ਹੈ ॥ ੨ ॥ ਦੇਹ ਰੂਪੀ ਇਸਤਰੀ ਧੰਨ ਮੰਗਦੀ ਹੈ ਅਤੇ ਜੀਵ ਆਤਮਾ ਰੂਪੀ ਪ੍ਰੀਤਮ ਅਨੇਕਾਂ ਵਿਧੀਆਂ ਨਾਲ ਦੌੜਦਾ ਭੱਜਦਾ ਰਹਿੰਦਾ ਹੈ ਅਤੇ ਜੋ ਕੁਝ ਵੀ ਪ੍ਰਾਪਤ ਕਰਦਾ ਹੈ ਉਹ ਦੇਹੀ ਦੇ ਸਾਹਮਣੇ ਰੱਖ ਦਿੰਦਾ ਹੈ। ਕੇਵਲ ਇਕ ਨਾਮ ਰੂਪੀ ਪਦਾਰਥ ਤਕ ਇਸਦੀ ਪਹੁੰਚ ਨਹੀਂ ਹੋ ਪਾਉਂਦੀ ਤੇ ਇਹ ਸਰੀਰ ਰੂਪੀ ਇਸਤਰੀ ਭੁੱਖੀ ਪਿਆਸੀ ਹੀ ਬਣੀ ਰਹਿੰਦੀ ਹੈ ॥ ੩ ॥ ਦੇਹੀ ਰੂਪੀ ਇਸਤਰੀ ਦੋਵੇਂ ਹੱਥ ਜੋੜ ਕੇ ਬੇਨਤੀ ਕਰਦੀ ਹੈ ਕਿ ਹੇ ਪ੍ਰੀਤਮ ਤੁਸੀਂ ਮੈਨੂੰ ਛੱਡ ਕੇ ਪ੍ਰਦੇਸ ਨਾ ਜਾਓ ਅਤੇ ਮੇਰੇ ਘਰ ਵਿਚ ਹੀ ਵਸਦੇ ਰਹੋ। ਇਸ ਸਰੀਰ ਰੂਪੀ ਘਰ ਵਿਚ ਹੀ ਅਜਿਹਾ ਵਪਾਰ ਕਰੋ ਜਿਸ ਨਾਲ ਸਾਰੀ ਭੁੱਖ ਅਤੇ ਪਿਆਸ ਸਮਾਪਤ ਹੋ ਜਾਵੇ ॥ ੪ ॥ ਸਾਰੇ ਤਰ੍ਹਾਂ ਦੇ ਧਰਮ ਕਰਮ ਅਤੇ ਯੋਗ ਦੀਆਂ ਸਾਧਨਾਵਾਂ ਮੈਂ ਕੀਤੀਆਂ ਪਰੰਤੂ ਹਰੀ ਰਸ ਦੇ ਬਿਨਾਂ ਮੈਨੂੰ ਤਿਲ ਮਾਤਰ ਵੀ ਸੁੱਖ ਪ੍ਰਾਪਤ ਨਹੀਂ ਹੋਇਆ। ਹੇ ਨਾਨਕ, ਜਦੋਂ ਸਤਿਸੰਗਤਿ ਵਿਚ ਪ੍ਰਭੂ ਦੀ ਕ੍ਰਿਪਾ ਹੋਈ ਤਾਂ ਇਹ ਸਰੀਰ ਰੂਪੀ ਇਸਤਰੀ ਅਤੇ ਆਤਮਾ ਰੂਪੀ ਪ੍ਰੀਤਮ ਅਨੰਦ ਅਤੇ ਹੁਲਾਸ ਵਿਚ ਟਿਕ ਗਏ ਹਨ ॥ ੫ ॥ ਅਗਿਆਨ ਦੇ ਕਾਰਨ ਦੇਹੀ ਰੂਪੀ ਇਸਤਰੀ ਅੰਨ੍ਹੀ ਬਣੀ ਹੋਈ ਹੈ ਪਰੰਤੂ ਆਤਮਾ ਰੂਪੀ ਪ੍ਰੀਤਮ ਚੰਚਲ ਅਤੇ ਸਿਆਣਾ ਹੈ। ਉਸੇ ਨੇ ਹੀ ਇਨਾਂ ਪੰਜ ਤੱਤਾਂ ਦੀ ਰਚਨਾ ਰਚਾਈ ਹੋਈ ਹੈ। ਹੇ ਭਾਈ, ਜਿਸ ਸੌਦੇ ਦੇ ਲਈ ਤੁਸੀਂ ਇਥੇ ਆਏ ਹੋ ਉਸ ਨੂੰ ਸੱਚੇ ਗੁਰੂ ਦੇ ਕੋਲੋਂ ਹੀ ਪ੍ਰਾਪਤ ਕੀਤਾ ਜਾਂਦਾ ਹੈ ॥ ੬ ॥ ਦੇਹੀ ਰੂਪੀ ਇਸਤਰੀ ਆਤਮਾ ਰੂਪੀ ਪਤੀ ਨੂੰ ਕਹਿੰਦੀ ਹੈ ਕਿ ਤੁਸੀਂ ਮੇਰੇ ਨਾਲ ਵਸਦੇ ਰਹੋ ਪਰੰਤੂ ਪ੍ਰੀਤਮ ਰੂਪੀ ਆਤਮਾ ਸੁਖ ਵਿਚ ਵਸੇ ਰਹਿਣ ਵਾਲੇ ਬੱਚਿਆਂ ਦੀ ਤਰ੍ਹਾਂ ਚੰਚਲ ਹੈ। ਹੇ ਪ੍ਰੀਤਮ, ਤੇਰੇ ਬਿਨਾਂ ਮੈਂ ਕਿਸੇ ਵੀ ਯੋਗ ਨਹੀਂ

ਹਾਂ। ਇਸ ਲਈ ਤੂੰ ਮੈਨੂੰ ਬਚਨ ਦੇਹ ਕਿ ਤੂੰ ਮੈਨੂੰ ਛੱਡ ਕੇ ਨਹੀਂ ਜਾਵੇਂਗਾ ॥ ੭ ॥ ਜੀਵ ਆਤਮਾ ਕਹਿੰਦੀ ਹੈ ਕਿ ਮੈਂ ਤਾਂ ਹੁਕਮ ਦਾ ਬੰਨਿਆ ਹੋਇਆ ਜੀਵ ਹਾਂ। ਉਹ ਮੇਰਾ ਮਾਲਿਕ ਮਹਾਨ ਹੈ ਜਿਸ ਨੂੰ ਕਿਸੇ ਦਾ ਵੀ ਡਰ ਅਤੇ ਮੋਹਤਾਜੀ ਨਹੀਂ ਹੈ। ਜਦੋਂ ਤਕ ਉਹ ਰੱਖੇਗਾ ਮੈਂ ਉਨੇ ਸਮੇਂ ਤਕ ਹੀ ਤੇਰੇ ਨਾਲ ਰਹਿਣਾ ਹੈ ਅਤੇ ਜਦੋਂ ਉਹ ਪ੍ਰਭੂ ਬੁਲਾ ਲਏਗਾ ਤਾਂ ਮੈਨੂੰ ਉੱਠ ਕੇ ਜਾਣਾ ਹੀ ਪਵੇਗਾ ॥ ੮ ॥ ਪ੍ਰੀਤਮ ਆਤਮਾ ਨੇ ਜਿਹੜੇ ਦੇਹ ਰੂਪੀ ਇਸਤਰੀ ਨੂੰ ਸੱਚੇ ਬਚਨ ਕਹੇ ਉਹ ਇਸਤਰੀ ਉਸ ਵਿਚੋਂ ਕੁਝ ਵੀ ਨਹੀਂ ਸਮਝਦੀ ਅਤੇ ਚੰਚਲ ਬਣੀ ਹੋਈ ਅਸਥਿਰ ਬਣੀ ਰਹਿੰਦੀ ਹੈ। ਇਹ ਵਾਰ ਵਾਰ ਪ੍ਰੀਤਮ ਦਾ ਸਾਥ ਮੰਗਦੀ ਹੈ ਪਰੰਤੂ ਪ੍ਰੀਤਮ ਇਸ ਗੱਲ ਨੂੰ ਹਾਸਾ ਮਖੌਲ ਹੀ ਮੰਨਦਾ ਹੈ ॥ ੯ ॥ ਜਦੋਂ ਪ੍ਰਭੂ ਦਾ ਹੁਕਮ ਆ ਗਿਆ ਤਾਂ ਪ੍ਰੀਤਮ ਨੂੰ ਬੁਲਾ ਲਿਆ ਗਿਆ; ਨਾ ਤਾਂ ਦੇਹ ਰੂਪੀ ਇਸਤਰੀ ਨੂੰ ਪੁਛਿਆ ਗਿਆ ਤੇ ਨਾਂ ਹੀ ਉਸ ਕੋਲੋਂ ਕੋਈ ਸਲਾਹ ਲਈ ਗਈ। ਉਹ ਇਸ਼ ਮਿੱਟੀ ਦੀ ਦੇਹੀ ਨੂੰ ਛੱਡੀ ਹੋਈ ਇਸਤਰੀ ਜਾਣ ਕੇ ਚੱਲ ਪਿਆ; ਇਸ ਲਈ ਹੇ ਨਾਨਕ, ਤੂੰ ਵੇਖ ਲੈ ਕਿ ਇਹ ਮੋਹ ਝੂਠਾ ਹੀ ਸੀ ॥ ੧੦ ॥ ਹੇ ਮੇਰੇ ਲੋਭੀ ਮਨ ਤੂੰ ਮੇਰਾ ਕਿਹਾ ਹੋਇਆ ਸੁਣ ਲੈ ਅਤੇ ਦਿਨ ਰਾਤ ਸਦਾ ਉਸ ਸੱਚੇ ਗੁਰੂ ਪਰਮਾਤਮਾ ਦਾ ਸਿਮਰਨ ਕਰਦਾ ਰਹਿ। ਸੱਚੇ ਗੁਰੂ ਬਾਝੋਂ ਪ੍ਰਭੂ ਤੋਂ ਟੁੱਟੇ ਹੋਏ ਜੀਵ ਮਰ ਖਪ ਗਏ ਹਨ ਅਤੇ ਨਿਗੁਰਿਆਂ ਦੇ ਗਲ ਵਿਚ ਜਮ ਦਾ ਫੰਦਾ ਪਿਆ ਹੀ ਰਹਿੰਦਾ ਹੈ ॥ ੧੧ ॥ ਮਨਮੁਖ ਵਿਅਕਤੀ ਇਸ ਸੰਸਾਰ ਵਿਚ ਆਉਂਦਾ ਹੈ, ਇਥੋਂ ਚਲਾ ਜਾਂਦਾ ਹੈ ਅਤੇ ਮਨਮੁਖ ਹੀ ਵਾਰ ਵਾਰ ਚੋਟਾਂ ਖਾਂਦਾ ਰਹਿੰਦਾ ਹੈ। ਜਿੰਨੇ ਪ੍ਰਕਾਰ ਦੇ ਵੀ ਨਰਕ ਹਨ ਮਨਮੁਖ ਉਹਨਾਂ ਨੂੰ ਭੋਗਦਾ ਹੈ ਅਤੇ ਗੁਰਮੁਖ ਉੱਤੇ ਉਹਨਾਂ ਦਾ ਥੋੜਾ ਜਿੰਨਾ ਵੀ ਪ੍ਰਭਾਵ ਨਹੀਂ ਪੈਂਦਾ ॥ ੧੨ ॥ ਗੁਰਮੁਖ ਓਹੀ ਹੈ ਜੋ ਪ੍ਰਭੂ ਨੂੰ ਚੰਗਾ ਲਗਦਾ ਹੈ। ਜਿਸ ਨੂੰ ਪ੍ਰਭੂ ਆਦਰ ਦਿੰਦਾ ਹੈ ਉਸ ਨੂੰ ਭਲਾ ਕੌਣ ਮਿਟਾ ਸਕਦਾ ਹੈ। ਜਿਸ ਨੂੰ ਪ੍ਰਭੂ ਵੱਲੋਂ ਗਲ ਵਿਚ ਵਿਸ਼ੇਸ਼ ਸਨਮਾਨ ਬਸਤਰ ਪੁਆਇਆ ਗਿਆ ਹੈ ਉਹ ਅਨੰਦਿਤ ਵਿਅਕਤੀ ਸਦਾ ਅਨੰਦ ਵਿਚ ਲੀਨ ਬਣਿਆ ਰਹਿੰਦਾ ਹੈ ॥ ੧੩ ॥ ਮੈਂ ਸੱਚੇ ਗੁਰੂ ਤੋਂ ਬਲਿਹਾਰੀ ਜਾਂਦਾ ਹਾਂ ਕਿਉਂਕਿ ਉਹੀ ਸ਼ਰਨ ਦੇਣ ਵਾਲਾ ਦਾਤਾ ਹੈ ਅਤੇ ਬਚਨ ਦਾ ਪੱਕਾ ਸੂਰਬੀਰ ਹੈ। ਅਜਿਹਾ ਸੱਚਾ ਗੁਰੂ ਪ੍ਰਭੂ ਜਦੋਂ ਮਿਲ ਜਾਂਦਾ ਹੈ ਤਾਂ ਸੁੱਖ ਦਾਤਾ ਫਿਰ ਵਿਛੜ ਕੇ ਕਿਧਰੇ ਵੀ ਨਹੀਂ ਜਾਂਦਾ ॥ ੧੪ ॥ ਗੁਣਾਂ ਦੇ ਭੰਡਾਰ ਉਸ ਪ੍ਰਭੂ ਦੀ ਕੀਮਤ ਨੂੰ ਥੋੜਾ ਜਿਹਾ ਵੀ ਨਹੀਂ ਜਾਣਿਆ ਜਾ ਸਕਦਾ। ਉਹ ਘਟ ਘਟ ਵਿਚ ਅਤੇ ਸਾਰੇ ਸਥਾਨਾਂ ਵਿਚ ਵਿਆਪਤ ਬਣਿਆ ਰਹਿੰਦਾ ਹੈ। ਨਾਨਕ ਤਾਂ ਦੀਨਾਂ ਦੇ ਦੁੱਖ ਨੂੰ ਦੂਰ ਕਰਨ ਵਾਲੇ ਉਸ ਪ੍ਰਭੂ ਦੀ ਸ਼ਰਨ ਵਿਚ ਹੈ ਅਤੇ ਹੇ ਪ੍ਰਭੂ, ਮੈਂ ਤਾਂ ਤੇਰੇ ਦਾਸਾਂ ਦੀ ਵੀ ਚਰਨ-ਧੂੜ ਹਾਂ। ॥ ੧੫ ॥ ੧ ॥ ੨ ॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਕਰੈ ਅਨੰਦੁ ਅਨੰਦੀ ਮੇਰਾ ॥ ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ ॥ ਸਿਰਿ ਸਾਹਾ ਕੈ ਸਚਾ ਸਾਹਿਬੁ ਅਵਰੁ ਨਾਹੀ ਕੋ ਦੂਜਾ ਹੇ ॥੧॥ ਹਰਖਵੰਤ ਆਨੰਤ ਦਇਆਲਾ ॥ ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ ॥ ਰੂਪ ਕਰੇ ਕਰਿ ਵੇਖੈ ਵਿਗਸੈ ਆਪੇ ਹੀ ਆਪਿ ਪੂਜਾ ਹੇ ॥੨॥ ਆਪੇ ਕੁਦਰਤਿ ਕਰੇ ਵੀਚਾਰਾ ॥ ਆਪੇ ਹੀ ਸਚੁ ਕਰੇ ਪਸਾਰਾ ॥ ਆਪੇ ਖੇਲ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ ਭੀਜਾ ਹੇ ॥੩॥ ਸਾਚਾ ਤਖਤੁ ਸਚੀ ਪਾਤਿਸਾਹੀ ॥ ਸਚੁ ਖਜੀਨਾ ਸਾਚਾ ਸਾਹੀ ॥ ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ ॥੪॥ ਸਚੁ ਤਪਾਵਸੁ ਸਚੇ ਕੇਰਾ ॥ ਸਾਚਾ ਥਾਨੁ ਸਦਾ ਪ੍ਰਭ ਤੇਰਾ ॥ ਸਚੀ ਕੁਦਰਤਿ ਸਚੀ ਬਾਣੀ ਸਚੁ ਸਾਹਿਬ ਸੁਖੁ ਕੀਜਾ ਹੇ ॥੫॥ ਏਕੋ ਆਪਿ ਤੂਹੈ ਵਡ ਰਾਜਾ ॥ ਹੁਕਮਿ ਸਚੇ ਕੈ ਪੂਰੇ ਕਾਜਾ ॥ ਅੰਤਰਿ ਬਾਹਰਿ ਸਭੁ ਕਿਛੁ ਜਾਣੈ ਆਪੇ ਹੀ ਆਪਿ ਪਤੀਜਾ ਹੇ ॥੬॥ ਤੂ ਵਡ ਰਸੀਆ ਤੂ ਵਡ ਭੋਗੀ ॥ ਤੂ ਨਿਰਬਾਣੁ ਤੂਹੈ ਹੀ ਜੋਗੀ ॥ ਸਰਬ ਸੂਖ ਸਹਜ ਘਰਿ ਤੇਰੈ ਅਮਿਉ ਤੇਰੀ ਦ੍ਰਿਸਟੀਜਾ ਹੇ ॥੭॥ ਤੇਰੀ ਦਾਤਿ ਤੁਝੈ ਤੇ ਹੋਵੈ ॥ ਦੇਹਿ ਦਾਨੁ ਸਭਸੈ ਜੰਤ ਲੋਐ ॥ ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ ਹੇ ॥੮॥ ਜਾਚਹਿ ਸਿਧ ਸਾਧਿਕ ਬਨਵਾਸੀ ॥ ਜਾਚਹਿ ਜਤੀ ਸਤੀ ਸੁਖਵਾਸੀ ॥ ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ ॥੯॥ ਕਰਹਿ ਭਗਤਿ ਅਰੁ ਰੰਗ ਅਪਾਰਾ ॥ ਖਿਨ ਮਹਿ ਥਾਪਿ ਉਥਾਪਨਹਾਰਾ ॥ ਭਾਰੋ ਤੋਲੁ ਬੇਅੰਤ ਸੁਆਮੀ ਹੁਕਮੁ ਮੰਨਿ ਭਗਤੀਜਾ ਹੇ ॥੧੦॥ ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ ॥ ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ ॥ ਚਤੁਰੁ ਸਰੂਪੁ ਸਿਆਣਾ ਸੋਈ ਜੋ ਮਨਿ ਤੇਰੈ ਭਾਵੀਜਾ ਹੇ ॥੧੧॥ ਜਿਸੁ ਚੀਤਿ ਆਵਹਿ ਸੋ ਵੇਪਰਵਾਹਾ ॥ ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ ॥ ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ ॥੧੨॥ ਤ੍ਰਿਸਨਾ ਬੂਝੀ ਅੰਤਰੁ ਠੰਢਾ ॥ ਗੁਰਿ ਪੂਰੈ ਲੈ ਤੂਟਾ ਗੰਢਾ ॥ ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ ॥੧੩॥ ਮਰੈ ਨਾਹੀ ਸਦ ਸਦ ਹੀ ਜੀਵੈ ॥ ਅਮਰੁ ਭਇਆ ਅਬਿਨਾਸੀ ਥੀਵੈ ॥ ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ ਹੇ ॥੧੪॥ ਪੂਰੇ ਗੁਰ ਕੀ

**ਪੂਰੀ ਬਾਣੀ ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ ॥ ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੇ ॥੧੫॥ ਬਾਰਹਾ ਕੰਚਨੁ ਸੁਧੁ ਕਰਾਇਆ ॥ ਨਦਰਿ ਸਰਾਫ ਵੰਨੀ ਸਚੜਾਇਆ ॥ ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ ॥੧੬॥ ਅੰਮ੍ਰਿਤ ਨਾਮੁ ਤੁਮਾਰਾ ਸੁਆਮੀ ॥ ਨਾਨਕ ਦਾਸ ਸਦਾ ਕੁਰਬਾਨੀ ॥ ਸੰਤਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ ॥੧੭॥੧॥੩॥**

ਉਹ ਅਨੰਦ ਰੂਪ ਮੇਰਾ ਪ੍ਰਭੂ ਆਪ ਹੀ ਅਨੰਦਿਤ ਬਣਿਆ ਰਹਿੰਦਾ ਹੈ; ਉਹ ਘਟਘਟ ਵਿਚ ਬਿਰਜਾਮਾਨ ਹੈ ਅਤੇ ਹਰ ਇਕ ਦੇ ਕਰਮਾਂ ਦੇ ਅਨੁਸਾਰ ਹੀ ਉਸਦਾ ਨਿਬੇੜਾ ਕਰਦਾਹੈ। ਉਹ ਸ਼ਾਹੂਕਾਰਾਂ ਤੋਂ ਵੀ ਵੱਡਾ ਸੱਚਾ ਮਾਲਿਕ ਹੈ ਅਤੇ ਉਸ ਵਰਗਾ ਦੂਸਰਾ ਕੋਈ ਨਹੀਂ ਹੈ ॥ ੧ ॥ ਉਹ ਪ੍ਰਸੰਨ ਬਣਿਆ ਰਹਿਣ ਵਾਲਾ ਦਿਆਲੂ ਅਨੰਤ ਹੈ। ਉਹ ਹੀ ਸਾਰਿਆਂ ਵਿਚ ਪ੍ਰਕਾਸ਼ ਬਣ ਕੇ ਪ੍ਰਗਟ ਬਣਿਆ ਰਹਿੰਦਾ ਹੈ। ਰੂਪ ਅਤੇ ਆਕਾਰਾਂ ਦੀ ਰਚਨਾ ਕਰਕੇ ਉਹ ਉਹਨਾਂ ਨੂੰ ਵੇਖ ਕੇ ਖਿੜਿਆ ਰਹਿੰਦਾ ਹੈ ਅਤੇ ਖੁਦ ਹੀ ਆਪਣੀ ਪੂਜਾ ਕਰਦਾ ਰਹਿੰਦਾ ਹੈ ਅਰਥਾਤ ਪ੍ਰਭੂ ਕਦੀ ਤਾਂ ਪੂਜਨੀਕ ਹੋਣ ਦਾ ਸੁਆਂਗ ਕਰਦਾ ਹੈ ਅਤੇ ਕਦੀ ਪੁਜਾਰੀ ਹੋਣ ਦੀ ਖੇਡ ਖੇਡਦਾ ਹੈ ॥ ੨ ॥ ਆਪਣੀ ਸ਼ਕਤੀ ਦਾ ਵਿਚਾਰ ਉਹ ਖੁਦ ਹੀ ਕਰਦਾ ਹੈ ਅਤੇ ਖੁਦ ਹੀ ਉਸਦਾ ਪਸਾਰਾ ਕਰਦਾ ਹੈ। ਦਿਨ ਰਾਤ ਉਹ ਖੁਦ ਹੀ ਜੀਵਾਂ ਨੂੰ ਖੇਡਾਂ ਖਿਡਾਉਂਦਾ ਰਹਿੰਦਾ ਹੈ ਅਤੇ ਖੁਦ ਹੀ ਉਹਨਾਂ ਦੀ ਸੁਣ ਸੁਣ ਕੇ ਪ੍ਰਸੰਨ ਹੁੰਦਾ ਰਹਿੰਦਾ ਹੈ ॥ ੩ ॥ ਉਸ ਦਾ ਸਿੰਘਾਸਨ ਵੀ ਸੱਚਾ ਹੈ ਅਤੇ ਉਸ ਦਾ ਰਾਜ-ਵਿਸਥਾਰ ਵੀ ਸੱਚਾ ਹੈ। ਸੱਚ ਹੀ ਉਸਦਾ ਖਜ਼ਾਨਾ ਹੈ ਅਤੇ ਉਹ ਹੀ ਸੱਚਾ ਸ਼ਾਹੂਕਾਰ ਹੈ। ਉਸ ਸੱਚੇ ਪ੍ਰਭੂ ਨੇ ਹੀ ਪੂਰਨ ਸੱਚ ਨੂੰ ਧਾਰਨ ਕੀਤਾ ਹੋਇਆ ਹੈ ਅਤੇ ਉਸ ਸੱਚੇ ਪ੍ਰਭੂ ਤੋਂ ਹੀ ਸੱਚ ਕਾਰਜਸ਼ੀਲ ਬਣਿਆ ਰਹਿੰਦਾ ਹੈ ॥ ੪ ॥ ਉਸ ਸੱਚੇ ਦਾ ਨਿਆਂ ਵੀ ਸੱਚਾ ਬਣਿਆ ਰਹਿਣ ਵਾਲਾ ਹੈ। ਤੇਰੀ ਸ਼ਕਤੀ ਅਤੇ ਬਾਣੀ ਦੋਵੇਂ ਹੀ ਸੱਚੇ ਹਨ ਅਤੇ ਸੱਚੇ ਸਾਹਿਬ ਦੇ ਰੂਪ ਵਿਚ ਤੂੰ ਸਾਰੇ ਪਾਸੇ ਸੁੱਖ ਵਰਤਾਅ ਦਿੱਤਾ ਹੈ ॥ ੫ ॥ ਇਕ ਤੂੰ ਹੀ ਵੱਡਾ ਰਾਜਾ ਹੈਂ ਅਤੇ ਸੱਚੇ ਹੁਕਮ ਦੇ ਰੂਪ ਵਿਚ ਤੇਰੇ ਸਾਰੇ ਕੰਮ ਪੂਰਨ ਬਣੇ ਰਹਿੰਦੇ ਹਨ। ਅੰਦਰ ਬਾਹਰ ਤੂੰ ਹੀ ਸਭ ਕੁਝ ਜਾਣਦਾ ਹੈ ਅਤੇ ਤੂੰ ਆਪਣੇ ਆਪ ਹੀ ਆਪਣੇ ਤੋਂ ਪ੍ਰਸੰਨ ਬਣਿਆ ਰਹਿੰਦਾ ਹੈਂ ॥ ੬ ॥ ਤੂੰ ਹੀ ਬੜਾ ਰਸਿਕ ਅਤੇ ਮਹਾਨ ਭੋਗੀ ਹੈਂ, ਤੂੰ ਹੀ ਅਲੇਪ ਬਣਿਆ ਰਹਿਣ ਵਾਲਾ ਹੈਂ ਅਤੇ ਤੂੰ ਹੀ ਯੋਗੀ ਹੈਂ। ਤੇਰੇ ਘਰ ਵਿਚ ਹੀ ਸਾਰੇ ਸੁਖ ਅਤੇ ਸਹਜਭਾਵ ਹਨ ਅਤੇ ਤੇਰੀ ਹੀ ਦ੍ਰਿਸ਼ਟੀ ਤੋਂ ਅੰਮ੍ਰਿਤ ਵਰਸਦਾ ਰਹਿੰਦਾ ਹੈ ॥੭॥ ਤੇਰਾ ਦਾਨ ਕੇਵਲ ਤੂੰ ਹੀ ਕਰ ਸਕਦਾ ਹੈਂ ਅਤੇ ਤੂੰ ਹੀ ਸਾਰੇ ਲੋਕਾਂ ਦੇ

ਜੀਵਾਂ ਨੂੰ ਦਾਨ ਦਿੰਦਾ ਹੈ। ਤੇਰੇ ਭੰਡਾਰ ਭਰੇ ਰਹਿੰਦੇ ਹਨ; ਉਹਨਾਂ ਵਿਚ ਕੋਈ ਕਮੀ ਨਹੀਂ ਆਉਂਦੀ ਅਤੇ ਤੂੰ ਸਦਾ ਤ੍ਰਿਪਤ ਬਣਿਆ ਰਹਿੰਦਾ ਹੈਂ ॥ ੮ ॥ ਸਿੱਧ ਸਾਧਕ ਅਤੇ ਵਣਵਾਸੀ ਸਾਰੇ ਤੇਰੇ ਜਾਚਕ ਹਨ; ਜਤੀ, ਤਿਆਗੀ ਅਤੇ ਸੁਖਾਂ ਵਿਚ ਭੋਗ ਕਰਦੇ ਰਹਿਣ ਵਾਲੇ ਤੇਰੇ ਤੋਂ ਹੀ ਮੰਗਦੇ ਹਨ। ਦਾਤਾ ਤਾਂ ਇਕ ਪ੍ਰਭੂ ਹੀ ਹੈ ਅਤੇ ਜਾਚਕ ਸਾਰੇ ਹੀ ਹਨ; ਹੇ ਪ੍ਰਭੂ, ਤੂੰ ਸਾਰੀ ਸ੍ਰਿਸ਼ਟੀ ਨੂੰ ਦਾਨ ਦਿੰਦਾ ਰਹਿ ॥ ੯ ॥ ਤੂੰ ਹੀ ਭਗਤੀ ਦੇ ਅਨੇਕਾਂ ਰੰਗਾਂ ਨੂੰ ਕਾਰਜਸ਼ੀਲ ਕਰਦਾ ਹੈਂ ਅਤੇ ਤੂੰ ਹੀ ਛਿਣਭਰ ਵਿਚ ਬਣਾ ਕੇ ਵਿਗਾੜ ਦੇਣ ਵਾਲਾ ਹੈਂ। ਤੂੰ ਅਨੰਤ ਸੁਆਮੀ ਅਤਿਅੰਤ ਭਾਰਾ ਹੈਂ ਅਤੇ ਤੇਰਾ ਹੁਕਮ ਮੰਨ ਕੇ ਹੀ ਤੇਰੇ ਭਗਤ ਕਹਾਇਆ ਜਾਂਦਾ ਹੈ ॥ ੧੦ ॥ ਜਿਸ ਨੂੰ ਤੂੰ ਦਰਸ਼ਨ ਦਿੱਤਾ ਹੈ ਉਹ ਹੀ ਤੈਨੂੰ ਜਾਣਦਾ ਹੈ ਅਤੇ ਓਹੀ ਸ਼ਬਦ-ਗੁਰੂ ਰਾਹੀਂ ਸਦਾ ਪ੍ਰਭੂ ਪ੍ਰੇਮ ਦਾ ਅਨੰਦ ਲੈਂਦਾ ਰਹਿੰਦਾ ਹੈ ॥ ੧੧ ॥ ਜਿਹੜਾ ਤੈਨੂੰ ਚਿੱਤ ਵਿਚ ਵਸਾਈ ਰਖਦਾ ਹੈ ਉਹ ਬੇਪਰਵਾਹ ਹੋ ਜਾਂਦਾ ਹੈ। ਜਿਸ ਨੂੰ ਤੂੰ ਯਾਦ ਰਹਿੰਦਾ ਹੈਂ ਉਹ ਹੀ ਸੱਚਾ ਸ਼ਾਹੂਕਾਰ ਹੋ ਜਾਂਦਾ ਹੈ। ਜਿਸ ਨੂੰ ਤੂੰ ਯਾਦ ਰਹਿੰਦਾ ਹੈਂ ਉਸ ਨੂੰ ਫਿਰ ਭਲਾ ਕਾਹਦਾ ਭੈ ਹੋ ਸਕਦਾ ਹੈ ਅਤੇ ਕੋਈ ਭਲਾ ਉਸ ਦਾ ਕੀ ਕਰ ਸਕਦਾ ਹੈ ॥ ੧੨ ॥ ਜਿਸ ਦੀ ਤ੍ਰਿਸ਼ਨਾ ਬੁਝ ਗਈ ਉਸ ਦਾ ਅੰਤਰ ਮਨ ਠੰਢਾ ਹੋ ਜਾਂਦਾ ਹੈ ਅਤੇ ਪੂਰਨ ਗੁਰੂ ਨੂੰ ਮਿਲ ਕੇ ਉਹ ਟੁਟਿਆ ਹੋਇਆ ਵਿਅਕਤੀ ਫਿਰ ਪ੍ਰਭੂ ਨਾਲ ਜੁੜ ਜਾਂਦਾ ਹੈ। ਉਸ ਦੀ ਸੁਰਤਿ ਅਤੇ ਸ਼ਬਦ ਹਿਰਦੇ ਵਿਚ ਜਾਗ ਜਾਂਦੇ ਹਨ ਅਤੇ ਉਹ ਭਰਪੂਰ ਰੂਪ ਵਿਚ ਅਨੰਦਿਤ ਹੋ ਕੇ ਅੰਮ੍ਰਿਤ ਪੀਂਦਾ ਰਹਿੰਦਾ ਹੈ ॥ ੧੩ ॥ ਅਜਿਹਾ ਵਿਅਕਤੀ ਮਰਦਾ ਨਹੀਂ ਸਦਾ ਜੀਵਿਤ ਹੀ ਬਣਿਆ ਰਹਿੰਦਾ ਹੈ ਅਤੇ ਅਮਰ ਹੋ ਕੇ ਅਬਿਨਾਸ਼ੀ ਹੋ ਜਾਂਦਾ ਹੈ। ਗੁਰੂ ਇਸ ਭਰਮ ਨੂੰ ਦੂਰ ਕਰ ਦਿੰਦਾ ਹੈ ਕਿ ਅਸਲ ਵਿਚ ਨਾਂ ਤਾਂ ਕੋਈ ਆਉਂਦਾ ਹੈ ਅਤੇ ਨਾ ਹੀ ਕੋਈ ਕਿਧਰੇ ਜਾਂਦਾ ਹੈ ਅਰਥਾਤ ਆਤਮ ਰੂਪ ਵਿਚ ਉਹ ਪਰਮਾਤਮਾ ਹੀ ਸਭ ਪਾਸੇ ਵਿਆਪਤ ਬਣਿਆ ਰਹਿੰਦਾ ਹੈ ॥ ੧੪ ॥ ਪੂਰਨ ਗੁਰੂ ਦੀ ਬਾਣੀ ਵੀ ਪੂਰਨ ਹੈ। ਇਹ ਪੂਰਨ ਨੂੰ ਹੀ ਸਮਝ ਆਉਂਦੀ ਹੈ ਅਤੇ ਪੂਰਨ ਵਿਚ ਹੀ ਸਮਾ ਜਾਂਦੀ ਹੈ। ਇਸਦਾ ਰੰਗ ਸਦਾ ਵਧਦਾ ਚੜ੍ਹਦਾ ਰਹਿੰਦਾ ਹੈ ਅਤੇ ਕਦੇ ਰਤਾ ਜਿੰਨਾਂ ਵੀ ਆਪਣੇ ਪ੍ਰਭਾਵ ਵਿਚ ਘਟ ਨਹੀਂ ਹੁੰਦਾ ॥ ੧੫ ॥ ਸੋਨੇ ਨੂੰ ਜਦੋਂ ਪੂਰਨ ਸ਼ੁੱਧ ਕਰ ਲਿਆ ਜਾਂਦਾ ਹੈ ਤਾਂ ਉਹ ਗੁਰੂ ਰੂਪੀ ਸਰਾਫ ਦੀ ਨਜ਼ਰ ਵਿਚ ਸੱਚਾ ਸਾਬਿਤ ਹੋ ਜਾਂਦਾ ਹੈ। ਗੁਰੂ ਰੂਪੀ ਸਰਾਫ ਉਸ ਨੂੰ ਪਰਖ ਕੇ ਖਜ਼ਾਨੇ ਵਿਚ ਰਖ ਲੈਂਦਾ ਹੈ ਅਤੇ ਫਿਰ ਉਸ ਨੂੰ ਗਰਮ ਕਰਕੇ ਤਪਾਇਆ ਨਹੀਂ ਜਾਂਦਾ ॥ ੧੬ ॥ ਹੇ ਸੁਆਮੀ, ਤੁਹਾਡਾ ਨਾਮ ਅੰਮ੍ਰਿਤ ਹੈ ਅਤੇ ਦਾਸ ਨਾਨਕ ਸਦਾ ਉਸ ਉਤੋਂ ਕੁਰਬਾਨ ਜਾਂਦਾ ਹੈ। ਸੰਤ ਪੁਰਖਾਂ ਦੀ ਸੰਗਤ ਵਿਚ ਮੈਂ ਮਹਾਨ ਸੁਖ ਪ੍ਰਾਪਤ ਕੀਤਾ ਹੈ ਅਤੇ ਉਹਨਾਂ ਦੇ ਦਰਸ਼ਨ ਕਰਕੇ ਇਹ ਮਨ ਪ੍ਰਸੰਨ ਹੋ ਉਠਿਆ ਹੈ ॥ ੧੭ ॥ ੧ ॥ ੩ ॥

## ਮਾਰੂ ਮਹਲਾ ੫ ਸੋਲਹੇ ੧ਓ ਸਤਿਗੁਰ ਪ੍ਰਸਾਦਿ ॥

ਗੁਰੁ ਗੋਪਾਲੁ ਗੁਰੁ ਗੋਵਿੰਦਾ ॥ ਗੁਰੁ ਦਇਆਲੁ ਸਦਾ ਬਖਸਿੰਦਾ ॥ ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ ਗੁਰੁ ਪਵਿਤ੍ਰੁ ਅਸਥाਨਾ ਹੇ ॥੧॥ ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ ॥ ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥ ਗੁਰੁ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ ਹੇ ॥੨॥ ਗੁਰ ਕਾ ਸੇਵਕੁ ਨਰਕਿ ਨ ਜਾਏ ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥ ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥ ਗੁਰ ਦੁਆਰੈ ਹਰਿ ਕੀਰਤਨੁ ਸੁਣੀਐ ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥ ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥੪॥ ਅਗਮੁ ਅਗੋਚਰੁ ਗੁਰੂ ਦਿਖਾਇਆ ॥ ਭੂਲਾ ਮਾਰਗਿ ਸਤਿਗੁਰਿ ਪਾਇਆ ॥ ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜ੍ਹਾਇਆ ਗਿਆਨਾਂ ਹੇ ॥੫॥ ਗੁਰਿ ਦ੍ਰਿਸਟਾਇਆ ਸਭਨੀ ਠਾਂਈ ॥ ਜਲਿ ਥਲਿ ਪੂਰਿ ਰਹਿਆ ਗੋਸਾਈ ॥ ਊਚ ਊਨ ਸਭ ਏਕ ਸਮਾਨਾਂ ਮਨਿ ਲਾਗਾ ਸਹਜਿ ਧਿਆਨਾ ਹੇ ॥੬॥ ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥ ਗੁਰਿ ਮਿਲਿਐ ਨਹ ਜੋਹੈ ਮਾਈ ॥ ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥੭॥ ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ ॥ ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ ॥੮॥ ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥ ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ ॥੯॥੧॥੪॥

## ਮਾਰੂ ਮਹਲਾ ੫ ਸੋਹਲੇ ੧ਓ ਸਤਿਗੁਰ ਪ੍ਰਸਾਦਿ

ਗੁਰੂ ਹੀ ਧਰਤੀ ਦਾ ਪਾਲਣਹਾਰਹੈ, ਗੁਰੂ ਹੀ ਗੋਬਿੰਦ ਪਰਮਾਤਮਾ ਹੈ, ਗੁਰੂ ਹੀ ਦਿਆਲੂ ਹੈ ਅਤੇ ਗੁਰੂ ਹੀ ਸਦਾ ਦਾਨ ਦੇਣ ਵਾਲਾ ਹੈ। ਸ਼ਾਸਤਰ, ਸਿਮਰਤੀ ਅਤੇ ਖਟ ਕਰਮ ਸਭ ਕੁਝ ਗੁਰੂ ਹੀ ਹੈ ਅਤੇ ਗੁਰੂ ਹੀ ਪਵਿੱਤਰ ਅਸਥਾਨ ਹੈ ॥ ੧ ॥ ਗੁਰੂ ਦੇ ਸਿਮਰਨ ਨਾਲ ਸਾਰੇ ਪਾਪ ਭੱਜ ਜਾਂਦੇ ਹਨ ਅਤੇ ਗੁਰੂ ਦਾ ਸਿਮਰਨ ਕਰਦੇ ਹੋਏ ਨੂੰ ਜਮ ਦੇ ਨਾਲ ਫਸਣਾ ਨਹੀਂ ਪੈਂਦਾ। ਗੁਰੂ ਦੇ ਸਿਮਰਨ ਨਾਲ ਮਨ ਨਿਰਮਲ ਹੋ ਜਾਂਦਾ ਹੈ

ਅਤੇ ਗੁਰੂ ਹੀ ਸਾਡੇ ਅਭਿਮਾਨ ਨੂੰ ਸਮਾਪਤ ਕਰ ਦਿੰਦਾ ਹੈ ॥ ੨ ॥ ਗੁਰੂ ਦਾ ਸੇਵਕ ਨਰਕ ਵਿਚ ਨਹੀਂ ਜਾਂਦਾ ਅਤੇ ਗੁਰੂ ਦਾ ਸੇਵਕ ਪਾਰਬ੍ਰਹਮ ਪ੍ਰਭੂ ਦਾ ਸਿਮਰਨ ਕਰਦਾ ਰਹਿੰਦਾ ਹੈ। ਸਾਧ ਸੰਗਤ ਵੀ ਗੁਰੂ ਦੇ ਸੇਵਕ ਨੂੰ ਹੀ ਪ੍ਰਾਪਤ ਹੁੰਦੀ ਹੈ ਅਤੇ ਗੁਰੂ ਹੀ ਸਦਾ ਅਧਿਆਤਮਿਕ ਜੀਵਨ ਦਾ ਦਾਨ ਜੀਵਾਂ ਨੂੰ ਦਿੰਦਾ ਹੈ ॥ ੩ ॥ ਗੁਰੂ ਦੇ ਦੁਆਰ ਹੀ ਪ੍ਰਭੂ ਦਾ ਕੀਰਤਨ ਸੁਣਨਾ ਚਾਹੀਦਾ ਹੈ ਅਤੇ ਸਚੇ ਗੁਰੂ ਨਾਲ ਮਿਲਾਪ ਕਰਕੇ ਹਰੀ ਜਸ ਨੂੰ ਮੁੱਖ ਤੋਂ ਕਹਿੰਦੇ ਰਹਿਣਾ ਚਾਹੀਦਾ ਹੈ। ਸੱਚਾ ਗੁਰੂ ਹੀ ਕੱਲ੍ਹਾ ਤੇ ਕਲੇਸ਼ ਮਿਟਾਉਂਦਾ ਹੈ ਅਤੇ ਉਹ ਪ੍ਰਭੂ ਹੀ ਆਪਣੇ ਦਰਬਾਰ ਵਿਚ ਵਡੱਪਨ ਪ੍ਰਦਾਨ ਕਰਦਾ ਹੈ ॥ ੪ ॥ ਗੁਰੂ ਹੀ ਅਗੰਮ, ਅਗੋਚਰ ਪ੍ਰਭੂ ਦਿਖਾ ਦਿੰਦਾ ਹੈ ਅਤੇ ਭੁੱਲੇ ਹੋਏ ਨੂੰ ਠੀਕ ਮਾਰਗ ਤੇ ਸੱਚਾ ਗੁਰੂ ਹੀ ਪਾਉਂਦਾ ਹੈ। ਗੁਰੂ ਦੇ ਸੇਵਕ ਨੂੰ ਭਗਤੀ ਦੇ ਕਾਰਨ ਕੋਈ ਵੀ ਵਿਘਨ ਨਹੀਂ ਪੈਂਦਾ ਕਿਉਂਕਿ ਉਸ ਨੂੰ ਗੁਰੂ ਨੇ ਪ੍ਰਭੂ ਦਾ ਪੂਰਨ ਗਿਆਨ ਹਿਰਦੇ ਵਿਚ ਪੱਕਾ ਕਰ ਦਿੱਤਾ ਹੁੰਦਾ ਹੈ ॥ ੫ ॥ ਗੁਰੂ ਨੇ ਹੀ ਪਰਮਾਤਮਾ ਨੂੰ ਸਾਰੇ ਸਥਾਨਾਂ ਵਿਚ ਵਸਿਆ ਹੋਇਆ ਵਿਖਾ ਦਿੱਤਾ ਹੈ ਅਤੇ ਦਸ ਦਿੱਤਾ ਹੈ ਕਿ ਜਲ ਥਲ ਅਰਥਾਤ ਸਾਰਿਆਂ ਵਿਚ ਉਹ ਧਰਤੀ ਦਾ ਮਾਲਕ ਪ੍ਰਭੂ ਹੀ ਵਿਆਪਤ ਹੈ। ਉੱਚਾ ਤੇ ਨੀਵਾਂ ਸਭ ਉਸ ਦੇ ਲਈ ਇਕ ਸਮਾਨ ਹੈ ਅਤੇ ਇਹ ਜਾਨ ਕੇ ਮੇਰਾ ਮਨ ਉਸ ਦੇ ਸਹਿਜ ਧਿਆਨ ਵਿਚ ਲੀਨ ਹੋ ਗਿਆ ਹੈ ॥ ੬ ॥ ਗੁਰੂ ਨੂੰ ਮਿਲਨ ਨਾਲ ਸਾਰੀਆਂ ਤ੍ਰਿਸ਼ਨਾਵਾਂ ਬੁਝ ਜਾਂਦੀਆਂ ਹਨ ਅਤੇ ਗੁਰੂ ਨਾਲ ਮਿਲਾਪ ਹੋ ਜਾਂਦਾ ਹੈ ਅਤੇ ਫਿਰ ਮਾਇਆ ਦੁੱਖ ਨਹੀਂ ਦਿੰਦੀ। ਪੂਰਨ ਗੁਰੂ ਨੇ ਹੀ ਸੱਚ ਅਤੇ ਸੰਤੋਖ ਪ੍ਰਦਾਨ ਕੀਤਾ ਹੈ, ਗੁਰੂ ਨੇ ਹੀ ਅੰਮ੍ਰਿਤ ਨਾਮ ਦਿੱਤਾ ਅਤੇ ਹੋਰਨਾਂ ਨੂੰ ਪਾਨ ਕਰਾਇਆ ਹੈ ॥ ੭ ॥ ਗੁਰੂ ਦੀ ਬਾਣੀ ਸਾਰਿਆਂ ਵਿਚ ਵਿਆਪਤ ਹੋ ਜਾਂਦੀ ਹੈ ਅਤੇ ਗੁਰੂ ਖੁਦ ਹੀ ਸੁਣਦਾ ਹੈ ਅਤੇ ਖੁਦ ਹੀ ਉਸ ਦਾ ਉਚਾਰਣ ਕਰਦਾ ਹੈ। ਜਿਸ ਜਿਸ ਨੇ ਉਸ ਦਾ ਜਾਪ ਕੀਤਾ ਹੈ ਓਹੀ ਪਾਰ ਉਤਰ ਗਏ ਹਨ ਅਤੇ ਉਹਨਾਂ ਨੇ ਹੀ ਉਸ ਦਾ ਅਟੱਲ ਸਥਾਨ ਪ੍ਰਾਪਤ ਕਰ ਲਿਆ ਹੈ ॥ ੮ ॥ ਸਚੇ ਗੁਰੂ ਦੀ ਮਹਿਮਾ ਤਾਂ ਸੱਚਾ ਗੁਰੂ ਹੀ ਜਾਣਦਾ ਹੈ ਅਤੇ ਉਹ ਜੋ ਕੁਝ ਵੀ ਕਰਦਾ ਹੈ ਆਪਣੀ ਮਰਜੀ ਨਾਲ ਹੀ ਕਰਦਾ ਹੈ। ਤੇਰੇ ਸੇਵਕ ਤਾਂ ਸਾਧੂ ਪੁਰਖਾਂ ਦੀ ਚਰਨ ਧੂੜ ਦੀ ਮੰਗ ਕਰਦੇ ਹਨ ਅਤੇ ਹੇ ਨਾਨਕ, ਸਦੈਵ ਉਸ ਤੇ ਕੁਰਬਾਨ ਜਾਂਦੇ ਰਹਿੰਦੇ ਹਨ ॥ ੯ ॥ ੧ ॥ ੪ ॥

**ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥**

**ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ ਆਪਿ ਨਿਰਾਰਾ ॥**
**ਵਰਨੁ ਜਾਤਿ ਚਿਹਨੁ ਨਹੀ ਕੋਈ ਸਭ ਹੁਕਮੇ ਸ੍ਰਿਸਟਿ ਉਪਾਇਦਾ ॥੧॥ ਲਖ**

ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥ ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥੨॥ ਕੀਤਾ ਹੋਵੈ ਤਿਸੁ ਕਿਆ ਕਹੀਐ ॥ ਗੁਰਮੁਖਿ ਨਾਮੁ ਪਦਾਰਥੁ ਲਹੀਐ ॥ ਜਿਸੁ ਆਪਿ ਭੁਲਾਏ ਸੋਈ ਭੂਲੈ ਸੋ ਬੂਝੈ ਜਿਸਹਿ ਬੁਝਾਇਦਾ ॥੩॥ ਹਰਖ ਸੋਗ ਕਾ ਨਗਰੁ ਇਹੁ ਕੀਆ ॥ ਸੇ ਉਬਰੇ ਜੋ ਸਤਿਗੁਰ ਸਰਣੀਆ ॥ ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ ॥੪॥ ਅਨਿਕ ਕਰਮ ਕੀਏ ਬਹੁਤੇਰੇ ॥ ਜੋ ਕੀਜੈ ਸੋ ਬੰਧਨੁ ਪੈਰੇ ॥ ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥੫॥ ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥ ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥੬॥ ਖੰਡ ਪਤਾਲ ਦੀਪ ਸਭਿ ਲੋਆ ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ ॥ ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥੭॥ ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥ ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥ ਇਕੁ ਜਾਚਿਕੁ ਮੰਗੈ ਦਾਨੁ ਦੁਆਰੈ ॥ ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ ॥ ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ ਹਰਿ ਕੀਰਤਨਿ ਮਨੁ ਠਹਰਾਇਦਾ ॥੯॥ ਰੂੜੋ ਠਾਕੁਰੁ ਕਿਤੈ ਵਸਿ ਨ ਆਵੈ ॥ ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥ ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥੧੦॥ ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ ॥ ਤਿਥੈ ਹਰਿ ਧਿਆਈਐ ਸਾਰਿੰਗਪਾਣੀ ॥ ਜਿਥੈ ਪੂਤੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ ॥੧੧॥ ਵਡਾ ਸਾਹਿਬੁ ਅਗਮ ਅਥਾਹਾ ॥ ਕਿਉ ਮਿਲੀਐ ਪ੍ਰਭ ਵੇਪਰਵਾਹਾ ॥ ਕਾਟਿ ਸਿਲਕ ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ ॥੧੨॥ ਹੁਕਮੁ ਬੂਝੈ ਸੋ ਸੇਵਕੁ ਕਹੀਐ ॥ ਬੁਰਾ ਭਲਾ ਦੁਇ ਸਮਸਰਿ ਸਹੀਐ ॥ ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ ॥੧੩॥ ਹਰਿ ਕੇ ਭਗਤ ਸਦਾ ਸੁਖਵਾਸੀ ॥ ਬਾਲ ਸੁਭਾਇ ਅਤੀਤ ਉਦਾਸੀ ॥ ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥੧੪॥ ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਤਾ ਮਿਲੀਐ ਜਾ ਲਏ ਮਿਲਾਈ ॥ ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ ॥੧੫॥ ਤੂ ਆਪੇ

**ਕਰਤਾ ਕਾਰਣ ਕਰਣਾ ॥ ਸ੍ਰਿਸਟਿ ਉਪਾਇ ਧਰੀ ਸਭ ਧਰਣਾ ॥ ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ ਹਰਿ ਭਾਵੈ ਲਾਜ ਰਖਾਇਦਾ ॥੧੬॥੧॥੫॥**

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰੂ ਪ੍ਰਸਾਦਿ ।

ਮਾਇਆ ਦੀ ਕਾਲਖ ਤੋਂ ਰਹਿਤ ਉਹ ਆਦਿ ਪ੍ਰਭੂ ਨਿਰਾਕਾਰ ਹੋ ਕੇ ਕਾਰਜਸ਼ੀਲ ਹੈ । ਉਸ ਦਾ ਕੋਈ ਵਰਣ, ਜਾਤ ਜਾਂ ਚਿੰਨ੍ਹ ਵਿਸ਼ੇਸ਼ ਨਹੀਂ ਹੈ । ਉਹ ਆਪਣੇ ਹੀ ਹੁਕਮ ਰੂਪੀ ਵਿਧਾਨ ਦੇ ਅੰਤਰਗਤ ਸ੍ਰਿਸ਼ਟੀ ਉਤਪੰਨ ਕਰਦਾ ਰਹਿੰਦਾ ਹੈ ॥ ੧ ॥ ਸਾਰੀਆਂ ਚੌਰਾਸੀ ਲੱਖ ਜੂਨਾਂ ਵਿਚ ਪ੍ਰਭੂ ਨੇ ਮਨੁੱਖ ਨੂੰ ਹੀ ਵਡੱਪਨ ਪ੍ਰਦਾਨ ਕੀਤਾ ਹੈ ਕਿ ਉਹ ਪ੍ਰਭੂ ਨਾਲ ਮਿਲਾਪ ਕਰ ਸਕੇ । ਪਰੰਤੂ ਇਸ ਅਵਸਰ ਨੂੰ ਜਿਹੜਾ ਵਿਅਕਤੀ ਗਵਾ ਦਿੰਦਾ ਹੈ ਉਹ ਆਵਾਗਮਨ ਵਿਚ ਪਿਆ ਹੋਇਆ ਦੁੱਖ ਪ੍ਰਾਪਤ ਕਰਦਾ ਰਹਿੰਦਾ ਹੈ ॥ ੨ ॥ ਜੋ ਕੁਝ ਪ੍ਰਭੂ ਦਾ ਕੀਤਾ ਹੋਇਆ ਹੈ ਉਸ ਕੀਤੇ ਹੋਏ ਦੀ ਪ੍ਰਸ਼ੰਸਾ ਕੀ ਕੀਤੀ ਜਾਵੇ; ਗੁਰਮੁਖ ਬਣ ਕੇ ਪ੍ਰਭੂ ਨਾਮ ਰੂਪੀ ਪਦਾਰਥ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ । ਪ੍ਰਭੂ ਜਿਸ ਨੂੰ ਖੁਦ ਫਸਾਉਂਦਾ ਹੈ ਓਹੀ ਭਟਕਦਾ ਹੈ ਅਤੇ ਓਹੀ ਸਮਝਦਾਰ ਬਣ ਜਾਂਦਾ ਹੈ ਜਿਸ ਨੂੰ ਉਹ ਖੁਦ ਸਮਝ ਦਿੰਦਾ ਹੈ ॥ ੩ ॥ ਇਸ ਸਰੀਰ ਰੂਪੀ ਨਗਰ ਵਿਚ ਖੁਸ਼ੀ ਅਤੇ ਸੋਗ ਦਾ ਮਿਲਾਪ ਹੈ ਅਤੇ ਇਸ ਸੰਸਾਰ ਸਾਗਰ ਤੋਂ ਓਹੀ ਪਾਰ ਹੁੰਦਾ ਹੈ ਜਿਹੜਾ ਸੱਚੇ ਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ । ਓਹੀ ਗੁਰਮੁਖ ਸ਼ੋਭਾ ਪ੍ਰਾਪਤ ਕਰਦਾ ਹੈ ਜੋ ਤਿੰਨਾਂ ਗੁਣਾਂ ਤੋਂ ਅਲੇਪ ਬਣਿਆ ਰਹੇ ॥ ੪ ॥ ਜੀਵ ਅਨੇਕਾਂ ਕਰਮ ਕਰਦਾ ਹੈ ਪਰੰਤੂ ਜੋ ਜੋ ਵੀ ਕਰਮ ਇਹ ਕਰਦਾ ਜਾਂਦਾ ਹੈ ਇਸ ਦੇ ਪੈਰਾਂ ਦੇ ਬੰਧਨ ਬਣ ਜਾਂਦੇ ਹਨ । ਬੇ ਮੌਸਮ ਦਾ ਬੀਜ ਬੀਜਣ ਨਾਲ ਉਹ ਬੀਜ ਪੁੰਗਰਦਾ ਨਹੀਂ ਅਤੇ ਇਸ ਤਰ੍ਹਾਂ ਇਹ ਜੀਵ ਆਪਣਾ ਮੂਲ ਧਨ ਅਤੇ ਲਾਭ ਦੋਨੋਂ ਹੀ ਗਵਾ ਲੈਂਦਾ ਹੈ ॥ ੫ ॥ ਕਲਯੁਗ ਵਿਚ ਤਾਂ ਪ੍ਰਭੂ ਦੀ ਕੀਰਤੀ ਦਾ ਗਾਇਨ ਹੀ ਪ੍ਰਮੁੱਖ ਹੈ ਅਤੇ ਗੁਰਮੁਖ ਉਸੇ ਵਿਚ ਧਿਆਨ ਲਗਾ ਕੇ ਉਸ ਦਾ ਜਾਪ ਕਰਦਾ ਹੈ । ਗੁਰਮੁਖ ਵਿਅਕਤੀ ਖੁਦ ਤਾਂ ਪਾਰ ਉਤਰਦਾ ਹੀ ਹੈ ਉਹ ਆਪਣੀਆਂ ਸਾਰੀਆਂ ਕੁਲਾਂ ਨੂੰ ਵੀ ਪਾਰ ਉਤਾਰ ਦਿੰਦਾ ਹੈ ਅਤੇ ਪ੍ਰਭੂ ਦਰਬਾਰ ਵਿਚ ਸਨਮਾਨ ਸਹਿਤ ਦਾਖਲ ਹੁੰਦਾ ਹੈ ॥ ੬ ॥ ਦੀਪ, ਖੰਡ, ਪਤਾਲ ਅਤੇ ਸਾਰੇ ਲੋਕਾਂ ਨੂੰ ਪ੍ਰਭੂ ਨੇ ਕਾਲ ਦੇ ਵਸ ਵਿਚ ਹੀ ਸੁੱਟਿਆ ਹੋਇਆ ਹੈ । ਉਹ ਇਕ ਅਬਿਨਾਸੀ ਪ੍ਰਭੂ ਹੀ ਅਟੱਲ ਹੈ ਅਤੇ ਜਿਹੜਾ ਉਸ ਦਾ ਸਿਮਰਨ ਕਰਦਾ ਹੈ ਉਹ ਵੀ ਅਟੱਲ ਹੋ ਜਾਂਦਾ ਹੈ ॥ ੭ ॥ ਪ੍ਰਭੂ ਦਾ ਸੇਵਕ ਵੀ ਪ੍ਰਭੂ ਵਰਗਾ ਹੀ ਹੋ ਜਾਂਦਾ ਹੈ ਅਤੇ ਮਨੁੱਖਾ ਦੇਹ ਵਿਚ ਬਣੇ ਰਹਿਣ ਕਾਰਨ ਉਸ ਵਿਚ ਅਤੇ ਪ੍ਰਭੂ ਵਿਚ ਕੋਈ ਅੰਤਰ ਨਾ ਸਮਝੋ । ਜਿਸ ਪਾਣੀ ਵਿਚ ਅਨੇਕਾਂ ਤਰ੍ਹਾਂ

ਦੀਆਂ ਬਹੁਤ ਸਾਰੀਆਂ ਲਹਿਰਾਂ ਉਠਦੀਆਂ ਹਨ ਪਾਣੀ ਫਿਰ ਪਾਣੀ ਵਿਚ ਲੀਨ ਹੋ ਜਾਂਦਾ ਹੈ। ਇਸੇ ਤਰ੍ਹਾਂ ਪ੍ਰਭੂ ਦਾ ਸੇਵਕ ਭੀ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ ॥ ੮ ॥ ਕੋਈ ਜਾਚਕ ਤਾਂ ਪ੍ਰਭੂ ਦੁਆਰ ਤੋਂ ਉਸ ਤੋਂ ਦਾਨ ਮੰਗ ਰਿਹਾ ਹੈ ਅਤੇ ਜੇਕਰ ਪ੍ਰਭੂ ਨੂੰ ਚੰਗਾ ਲੱਗੇ ਤਾਂ ਹੀ ਉਹ ਕਿਰਪਾ ਕਰੇਗਾ। ਹੇ ਪ੍ਰਭੂ, ਦਰਸ਼ਨ ਦਿਓ ਜਿਸ ਨਾਲ ਮੇਰਾ ਮਨ ਸੰਤੁਸ਼ਟ ਹੁੰਦਾ ਹੈ ਅਤੇ ਪ੍ਰਭੂ ਦੇ ਕੀਰਤਨ ਵਿਚ ਸਥਿਰ ਹੁੰਦਾ ਹੈ ॥ ੯ ॥ ਉਹ ਸੁੰਦਰ ਮਾਲਕ ਕਿਸੇ ਵੀ ਤਰ੍ਹਾਂ ਵਸ ਵਿਚ ਨਹੀਂ ਆਉਂਦਾ । ਪ੍ਰਭੂ ਓਹੀ ਕਰਦਾ ਹੈ ਜੋ ਪ੍ਰਭੂ ਦੇ ਸੰਤ ਪੁਰਖਾਂ ਨੂੰ ਚੰਗਾ ਲਗਦਾ ਹੈ। ਜੋ ਉਹ ਕਰਨਾ ਚਾਹੁੰਦੇ ਹਨ ਓਹੀ ਕਰਾ ਲੈਂਦੇ ਹਨ ਅਤੇ ਉਹਨਾਂ ਨੂੰ ਪ੍ਰਭੂ ਦੇ ਦੁਆਰ ਤੇ ਕੋਈ ਵੀ ਰੁਕਾਵਟ ਨਹੀਂ ਆਉਂਦੀ ॥ ੧੦ ॥ ਜਿਥੇ ਪ੍ਰਾਣੀ ਨੂੰ ਕੋਈ ਮੁਸੀਬਤ ਦੀ ਘੜੀ ਆ ਬਣਦੀ ਹੈ ਉਥੇ ਉਸ ਪ੍ਰਭੂ ਦਾ ਸਿਮਰਨ ਕੀਤਾ ਜਾਣਾ ਚਾਹੀਦਾ ਹੈ। ਜਿਥੇ ਪੁੱਤਰ, ਇਸਤਰੀ ਅਤੇ ਕੋਈ ਮਿੱਤਰ ਨਹੀਂ ਹੁੰਦਾ ਉਥੇ ਪ੍ਰਭੂ ਖੁਦ ਹੀ ਸਾਨੂੰ ਛੁਡਾ ਲੈਂਦਾ ਹੈ ॥ ੧੧ ॥ ਉਹ ਵੱਡਾ ਪ੍ਰਭੂ ਅਗੰਮ ਅਤੇ ਅਥਾਹ ਹੈ; ਉਸ ਬੇ ਪਰਵਾਹ ਪ੍ਰਭੂ ਨਾਲ ਕਿਸ ਤਰ੍ਹਾਂ ਮਿਲਿਆ ਜਾਵੇ। ਸਾਡੇ ਭਰਮ ਦੀ ਰੱਸੀ ਨੂੰ ਕਟ ਕੇ ਜਿਸ ਨੇ ਸਾਨੂੰ ਠੀਕ ਮਾਰਗ ਉੱਤੇ ਪਾਇਆ ਹੈ ਉਹ ਪ੍ਰਭੂ ਸੰਗਤ ਵਿਚ ਹੀ ਵਸਦਾ ਹੈ ॥ ੧੨ ॥ ਸੇਵਕ ਉਸੇ ਨੂੰ ਕਿਹਾ ਜਾਂਦਾ ਹੈ ਜੋ ਪ੍ਰਭੂ ਦੇ ਹੁਕਮ ਦੇ ਰਹੱਸ ਨੂੰ ਜਾਣ ਜਾਂਦਾ ਹੈ ਅਤੇ ਬੁਰੇ ਭਲੇ ਨੂੰ ਸਮਾਨ ਭਾਵਨਾ ਨਾਲ ਸਹਿਨ ਕਰਦਾ ਹੈ। ਜਦੋਂ ਹੰਕਾਰ ਚਲਿਆ ਜਾਂਦਾ ਹੈ ਤਾਂ ਉਸ ਇਕ ਪ੍ਰਭੂ ਦੀ ਸਮਝ ਆ ਜਾਂਦੀ ਹੈ ਅਤੇ ਅਜਿਹਾ ਗੁਰਮੁੱਖ ਆਪਣੇ ਸੁਭਾਵਿਕ ਰੂਪ ਵਿਚ ਲੀਨ ਹੋ ਜਾਂਦਾ ਹੈ ॥ ੧੩ ॥ ਪ੍ਰਭੂ ਦੇ ਭਗਤ ਸਦਾ ਸੁਖ ਵਿਚ ਨਿਵਾਸ ਕਰਦੇ ਹਨ, ਉਹ ਬੱਚੇ ਦੀ ਤਰ੍ਹਾਂ ਸਰਲ ਸੁਭਾਅ ਦੇ ਹੁੰਦੇ ਹਨ, ਉਹ ਤਿਆਗੀ ਵੀ ਹੁੰਦੇ ਹਨ ਅਤੇ ਨਿਰਪੱਖ ਵੀ ਹੁੰਦੇ ਹਨ। ਜਿਵੇਂ ਪਿਤਾ ਆਪਣੇ ਪੁੱਤਰ ਨਾਲ ਲਾਡ ਪਿਆਰ ਕਰਦਾ ਹੈ ਉਸੇ ਤਰ੍ਹਾਂ ਉਹ ਵੀ ਅਨੇਕਾਂ ਕੌਤਕ ਅਤੇ ਪ੍ਰੇਮ ਦੀਆਂ ਖੇਡਾਂ ਖੇਡਦਾ ਰਹਿੰਦਾ ਹੈ ॥ ੧੪ ॥ ਉਸ ਅਗੰਮ ਅਤੇ ਅਗੋਚਰ ਪ੍ਰਭੂ ਦਾ ਮੂਲ ਨਹੀਂ ਪਾਇਆ ਜਾ ਸਕਦਾ ਅਤੇ ਉਸ ਨਾਲ ਉਦੋਂ ਹੀ ਮਿਲਿਆ ਜਾਂਦਾ ਹੈ ਜਦੋਂ ਉਹ ਆਪਣੇ ਨਾਲ ਮਿਲਾ ਲਵੇ। ਗੁਰਮੁਖ ਬਣੇ ਹੋਏ ਉਹਨਾਂ ਸੇਵਕਾਂ ਦੇ ਸਨਮੁਖ ਪ੍ਰਭੂ ਪ੍ਰਤੱਖ ਹੁੰਦਾ ਹੈ ਜਿਨ੍ਹਾਂ ਦੇ ਭਾਗ ਵਿਚ ਧੁਰ ਤੋਂ ਹੀ ਪ੍ਰਭੂ ਦਾ ਇਹ ਲੇਖ ਲਿਖਿਆ ਹੁੰਦਾ ਹੈ ॥ ੧੫ ॥ ਹੇ ਕਰਤਾ ਪ੍ਰਭੂ, ਤੂੰ ਖੁਦ ਹੀ ਕਾਰਨ ਹੈਂ ਅਤੇ ਖੁਦ ਹੀ ਸਭ ਕੁਝ ਕਰਨ ਵਾਲਾ ਹੈਂ; ਤੂੰ ਹੀ ਸ੍ਰਿਸ਼ਟੀ ਉਤਪੰਨ ਕਰਕੇ ਸਾਰੀਆਂ ਧਰਤੀਆਂ ਨੂੰ ਸੰਭਾਲਿਆ ਹੋਇਆ ਹੈ। ਦਾਸ ਨਾਨਕ ਤਾਂ ਪ੍ਰਭੂ ਦੇ ਦੁਆਰ ਉੱਤੇ ਉਸ ਦੀ ਸ਼ਰਨ ਵਿਚ ਆ ਗਿਆ ਹੈ; ਜੇਕਰ ਪ੍ਰਭੂ ਨੂੰ ਚੰਗਾ ਲਗ ਜਾਵੇਗਾ ਤਾਂ ਉਹ ਉਸ ਦੀ ਵੀ ਲਾਜ ਰੱਖ ਲਵੇਗਾ ॥ ੧੬ ॥ ੧ ॥ ੫ ॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਜੋ ਦੀਸੈ ਸੋ ਏਕੋ ਤੂਹੈ ॥ ਬਾਣੀ ਤੇਰੀ ਸ੍ਰਵਣਿ ਸੁਣੀਐ ॥ ਦੂਜੀ ਅਵਰ ਨ ਜਾਪਸਿ ਕਾਈ ਸਗਲ ਤੁਮਾਰੀ ਧਾਰਣਾ ॥੧॥ ਆਪਿ ਚਿਤਾਰੇ ਅਪਣਾ ਕੀਆ ॥ ਆਪੇ ਆਪਿ ਆਪਿ ਪ੍ਰਭੁ ਥੀਆ ॥ ਆਪਿ ਉਪਾਇ ਰਚਿਓਨੁ ਪਸਾਰਾ ਆਪੇ ਘਟਿ ਘਟਿ ਸਾਰਣਾ ॥੨॥ ਇਕਿ ਉਪਾਏ ਵਡ ਦਰਵਾਰੀ ॥ ਇਕਿ ਉਦਾਸੀ ਇਕਿ ਘਰ ਬਾਰੀ ॥ ਇਕਿ ਭੂਖੇ ਇਕਿ ਤ੍ਰਿਪਤਿ ਅਘਾਏ ਸਭਸੈ ਤੇਰਾ ਪਾਰਣਾ ॥੩॥ ਆਪੇ ਸਤਿ ਸਤਿ ਸਤਿ ਸਾਚਾ ॥ ਓਤਿ ਪੋਤਿ ਭਗਤਨ ਸੰਗਿ ਰਾਚਾ ॥ ਆਪੇ ਗੁਪਤੁ ਆਪੇ ਹੈ ਪਰਗਟੁ ਅਪਣਾ ਆਪੁ ਪਸਾਰਣਾ ॥੪॥ ਸਦਾ ਸਦਾ ਸਦ ਹੋਵਣਹਾਰਾ ॥ ਊਚਾ ਅਗਮੁ ਅਥਾਹੁ ਅਪਾਰਾ ॥ ਊਣੇ ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ ਕਾਰਣਾ ॥੫॥ ਮੁਖਿ ਸਾਲਾਹੀ ਸਚੇ ਸਾਹਾ ॥ ਨੈਣੀ ਪੇਖਾ ਅਗਮ ਅਥਾਹਾ ॥ ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ ਮੇਰੇ ਸਾਹਿਬ ਸਗਲ ਉਧਾਰਣਾ ॥੬॥ ਕਰਿ ਕਰਿ ਵੇਖਹਿ ਕੀਤਾ ਅਪਣਾ ॥ ਜੀਅ ਜੰਤ ਸੋਈ ਹੈ ਜਪਣਾ ॥ ਅਪਣੀ ਕੁਦਰਤਿ ਆਪੇ ਜਾਣੈ ਨਦਰੀ ਨਦਰਿ ਨਿਹਾਲਣਾ ॥੭॥ ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥ ਅਨੰਦ ਮੰਗਲ ਹਰਿ ਚਲਤ ਤਮਾਸੇ ॥ ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ ਚਿਤਾਰਣਾ ॥੮॥ ਆਵਣੁ ਜਾਣਾ ਸਭੁ ਚਲਤੁ ਤੁਮਾਰਾ ॥ ਕਰਿ ਕਰਿ ਦੇਖੈ ਖੇਲੁ ਅਪਾਰਾ ॥ ਆਪਿ ਉਪਾਏ ਉਪਾਵਣਹਾਰਾ ਅਪਣਾ ਕੀਆ ਪਾਲਣਾ ॥੯॥ ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਸਦਾ ਸਦਾ ਜਾਈ ਬਲਿਹਾਰੀ ॥ ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ ਮੇਰੇ ਸੁਆਮੀ ਅਗਮ ਅਪਾਰਣਾ ॥੧੦॥ ਤੁਧੁ ਬਿਨੁ ਦੂਜੇ ਕਿਸੁ ਸਾਲਾਹੀ ॥ ਏਕੋ ਏਕੁ ਜਪੀ ਮਨ ਮਾਹੀ ॥ ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ ॥੧੧॥ ਗੁਰ ਉਪਦੇਸਿ ਜਪੀਐ ਮਨਿ ਸਾਚਾ ॥ ਗੁਰ ਉਪਦੇਸਿ ਰਾਮ ਰੰਗਿ ਰਾਚਾ ॥ ਗੁਰ ਉਪਦੇਸਿ ਤੁਟਹਿ ਸਭਿ ਬੰਧਨ ਇਹੁ ਭਰਮੁ ਮੋਹੁ ਪਰਜਾਲਣਾ ॥੧੨॥ ਜਹ ਰਾਖੈ ਸੋਈ ਸੁਖ ਥਾਨਾ ॥ ਸਹਜੇ ਹੋਇ ਸੋਈ ਭਲ ਮਾਨਾ ॥ ਬਿਨਸੇ ਬੈਰ ਨਾਹੀ ਕੋ ਬੈਰੀ ਸਭੁ ਏਕੋ ਹੈ ਭਾਲਣਾ ॥੧੩॥ ਡਰ ਚੂਕੇ ਬਿਨਸੇ ਅੰਧਿਆਰੇ ॥ ਪ੍ਰਗਟ ਭਏ ਪ੍ਰਭ ਪੁਰਖ ਨਿਰਾਰੇ ॥ ਆਪੁ ਛੋਡਿ ਪਏ ਸਰਣਾਈ ਜਿਸ ਕਾ ਸਾ ਤਿਸੁ ਘਾਲਣਾ

**॥੧੪॥ ਐਸਾ ਕੋ ਵਡਭਾਗੀ ਆਇਆ ॥ ਆਠ ਪਹਰ ਜਿਨਿ ਖਸਮੁ ਧਿਆਇਆ ॥ ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ ॥੧੫॥ ਇਹ ਬਖਸੀਸ ਖਸਮ ਤੇ ਪਾਵਾ ॥ ਆਠ ਪਹਰ ਕਰ ਜੋੜਿ ਧਿਆਵਾ ॥ ਨਾਮੁ ਜਪੀ ਨਾਮਿ ਸਹਜਿ ਸਮਾਵਾ ਨਾਮੁ ਨਾਨਕ ਮਿਲੈ ਉਚਾਰਣਾ ॥੧੬॥੧॥੬॥**

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ

ਜੋ ਦਿਸਦਾ ਹੈ ਉਹ ਤੂੰ ਹੀ ਹੈ ਅਤੇ ਤੇਰੀ ਹੀ ਬਾਣੀ ਨੂੰ ਕੰਨਾਂ ਨਾਲ ਸੁਣਿਆ ਜਾਂਦਾ ਹੈ। ਮੈਨੂੰ ਤਾਂ ਦੂਜਾ ਕੋਈ ਵੀ ਦਿਸਦਾ ਹੀ ਨਹੀਂ ਅਤੇ ਇਸ ਸਾਰੀ ਸ੍ਰਿਸ਼ਟੀ ਨੂੰ ਕੇਵਲ ਤੇਰਾ ਹੀ ਆਸਰਾ ਹੈ ॥ ੧ ॥ ਆਪਣੇ ਕੀਤੇ ਹੋਏ ਦਾ ਉਹ ਖੁਦ ਹੀ ਧਿਆਨ ਰੱਖਦਾ ਹੈ ਅਤੇ ਉਹ ਪ੍ਰਭੂ ਖੁਦ ਹੀ ਆਪਣੇ ਆਪ ਤੋਂ ਉਤਪੰਨ ਹੋਇਆ ਹੈ। ਉਸ ਨੇ ਆਪਣੇ ਆਪ ਨੂੰ ਉਤਪੰਨ ਕਰਕੇ ਸਾਰੇ ਸੰਸਾਰ ਦੇ ਵਿਸਤਾਰ ਦੀ ਰਚਨਾ ਕੀਤੀ ਅਤੇ ਖੁਦ ਹੀ ਉਹ ਹਰ ਜੀਵ ਦੀ ਸੰਭਾਲ ਕਰਦਾਹੈ ॥ ੨ ॥ ਉਸ ਨੇ ਕਈ ਵੱਡੇ ਦਰਬਾਰਾਂ ਵਾਲੇ ਪੈਦਾ ਕੀਤੇ ਅਤੇ ਕਈ ਉਦਾਸੀਨ ਅਤੇ ਕਈ ਘਰਬਾਰੀ ਜੀਵ ਉਤਪੰਨ ਕੀਤੇ ਹਨ। ਕਈ ਭੁੱਖੇ ਬਣੇ ਰਹਿੰਦੇ ਹਨ, ਕਈ ਤ੍ਰਿਪਤ ਹੋ ਕੇ ਸੰਤੁਸ਼ਟ ਬਣੇ ਰਹਿੰਦੇ ਹਨ ਪਰੰਤੂ ਹੇ ਪ੍ਰਭੂ ਸਾਰਿਆਂ ਨੂੰ ਤੇਰਾ ਹੀ ਭਰੋਸਾ ਹੈ ॥ ੩ ॥ ਉਹ ਪ੍ਰਭੂ ਸਦਾ ਸਤਿ ਅਤੇ ਸਤਿ ਹੀ ਹੈ। ਜਿਹੜਾ ਭਗਤਾਂ ਦੇ ਵਿਚ ਓਤਪੋਤ ਹੋ ਕੇ ਉਹਨਾਂ ਵਿਚ ਹੀ ਲੀਨ ਬਣਿਆ ਰਹਿੰਦਾ ਹੈ। ਉਹ ਆਪ ਹੀ ਗੁਪਤ ਹੈ, ਆਪ ਹੀ ਪ੍ਰਗਟ ਹੈ ਅਤੇ ਆਪ ਹੀ ਆਪਣੇ ਆਪ ਦਾ ਵਿਸਤਾਰ ਕਰਦਾ ਹੈ ॥ ੪ ॥ ਉਹ ਸਦਾ ਹੀ ਬਣਿਆ ਰਹਿਣ ਵਾਲਾ ਉੱਚਾ, ਅਗੰਮ, ਅਥਾਹ ਅਤੇ ਅਪਰੰਪਾਰ ਹੈ। ਉਹ ਖਾਲੀ ਨੂੰ ਤਾਂ ਭਰ ਦਿੰਦਾ ਹੈ ਅਤੇ ਭਰੇ ਹੋਏ ਨੂੰ ਖਾਲੀ ਵੀ ਕਰ ਦਿੰਦਾ ਹੈ; ਇਹ ਹੀ ਉਸ ਸੁਆਮੀ ਦੇ ਕੀਤੇ ਜਾਣ ਵਾਲੇ ਕੌਤਕ ਹਨ ॥ ੫ ॥ ਮੈਂ ਆਪਣੇ ਮੁਖ ਨਾਲ ਉਸ ਸੱਚੇ ਪ੍ਰਭੂ ਦਾ ਗੁਣ ਗਾਉਂਦਾ ਹਾਂ ਅਤੇ ਅੱਖਾਂ ਨਾਲ ਉਸ ਅਗੰਮ ਅਤੇ ਅਥਾਹ ਦਾ ਦਰਸ਼ਨ ਕਰਦਾ ਹਾਂ। ਕੰਨਾਂ ਨਾਲ ਸੁਣ ਸੁਣ ਕੇ ਮੇਰਾ ਮਨ ਤਨ ਹਰਿਆ ਭਰਿਆ ਹੋ ਗਿਆ ਹੈ ਅਤੇ ਮੇਰਾ ਮਾਲਕ ਪ੍ਰਭੂ ਸਾਰਿਆਂ ਦਾ ਹੀ ਉਧਾਰ ਕਰਨ ਵਾਲਾ ਹੈ ॥ ੬ ॥ ਉਹ ਆਪਣੀ ਕੀਤੀ ਹੋਈ ਰਚਨਾ ਨੂੰ ਪ੍ਰਸੰਨਤਾ ਨਾਲ ਵੇਖਦਾ ਰਹਿੰਦਾ ਹੈ ਅਤੇ ਸਾਰੇ ਜੀਵਾਂ ਨੂੰ ਉਸੇ ਦਾ ਹੀ ਸਿਮਰਨ ਕਰਨਾ ਹੈ। ਆਪਣੀ ਸ਼ਕਤੀ ਨੂੰ ਤਾਂ ਉਹ ਆਪ ਹੀ ਜਾਣਦਾ ਹੈ ਪਰੰਤੂ ਕਿਰਪਾ ਦ੍ਰਿਸ਼ਟੀ ਕਰਨ ਵਾਲਾ ਉਹ ਪ੍ਰਭੂ ਇਕ ਦ੍ਰਿਸ਼ਟੀ ਵਿਚ ਹੀ ਜੀਆਜੰਤ ਨੂੰ ਅਨੰਦਿਤ ਕਰ ਦਿੰਦਾ ਹੈ ॥ ੭ ॥ ਜਿਥੇ ਸੰਤਜਨ ਸਭਾ ਬਣਾ ਕੇ ਬੈਠਦੇ ਹਨ ਉਥੈ ਪ੍ਰਭੂ ਨੇੜੇ ਹੀ ਹੁੰਦਾ ਹੈ। ਉਥੇ ਹੀ ਅਨੰਦ ਮੰਗਲ ਅਤੇ ਪ੍ਰਭੂ ਦੇ ਖੇਲ

ਤਮਾਸ਼ੇ ਵਾਲੇ ਕੌਤਕ ਭਰਪੂਰ ਕਾਰਜ ਚਲਦੇ ਰਹਿੰਦੇ ਹਨ। ਭਗਤ ਜਨ ਅਨਹਦ ਦੀ ਧੁਨ ਅਤੇ ਬਾਣੀ ਰਾਹੀਂ ਜਿੱਥੇ ਪ੍ਰਭੂ ਦੇ ਗੁਣ ਗਾਉਂਦੇ ਹਨ ਉੱਥੇ ਦਾਸ ਨਾਨਕ ਵੀ ਉਸਦਾ ਸਿਮਰਨ ਕਰਦਾ ਹੈ ॥ ੮ ॥ ਇਹ ਆਵਾਗਮਨ ਸਭ ਤੇਰੀ ਹੀ ਖੇਡ ਹੈ ਅਤੇ ਤੂੰ ਅਜਿਹੀਆਂ ਅਨੇਕਾਂ ਖੇਡਾਂ ਖੇਡ ਕੇ ਵੇਖਦਾ ਰਹਿੰਦਾ ਹੈ। ਉਹ ਰਚਨਹਾਰ ਪ੍ਰਭੂ ਆਪ ਹੀ ਰਚਨਾ ਕਰਦਾ ਹੈ ਅਤੇ ਆਪਣੇ ਕੀਤੇ ਹੋਇਆਂ ਦਾ ਪਾਲਣ ਪੋਸ਼ਣ ਵੀ ਕਰਦਾ ਹੈ ॥ ੯ ॥ ਹੇ ਪ੍ਰਭੂ, ਤੇਰੀ ਖਬਰ ਸੁਣ-ਸੁਣ ਕਿ ਮੈਂ ਜੀਉਂਦਾ ਰਹਿੰਦਾ ਹਾਂ ਅਤੇ ਸਦਾ ਤੇਰੇ ਤੋਂ ਬਲਿਹਾਰੀ ਜਾਂਦਾ ਰਹਿੰਦਾ ਹਾਂ। ਮੇਰੇ ਅਗੰਮ ਅਤੇ ਅਪੰਰਪਰ ਸੁਆਮੀ, ਮੈਂ ਦੋਵੇਂ ਹੱਥ ਜੋੜ ਕੇ ਦਿਨ ਰਾਤ ਤੇਰਾ ਸਿਮਰਨ ਕਰਦਾ ਰਹਿੰਦਾ ਹਾਂ ॥ ੧੦ ॥ ਤੇਰੇ ਬਿਨਾਂ ਮੈਂ ਹੋਰ ਕਿਸ ਦਾ ਗੁਣ ਗਾਵਾਂ ਅਤੇ ਇਸੇ ਕਾਰਨ ਮੈਂ ਆਪਣੇ ਮਨ ਵਿਚ ਕੇਵਲ ਇਕ ਪ੍ਰਭੂ ਦਾ ਸਿਮਰਨ ਕਰਦਾ ਰਹਿੰਦਾ ਹਾਂ। ਭਗਤ ਜਨਾਂ ਦੀ ਕਮਾਈ ਤਾਂ ਇਹੀ ਹੈ ਕਿ ਤੇਰੇ ਇਹ ਸੇਵਕ ਤੇਰੇ ਹੁਕਮ ਨੂੰ ਬੁਝ ਕੇ ਅਨੰਦ ਭਰਪੂਰ ਹੋ ਗਏ ਹਨ ॥ ੧੧ ॥ ਮਨ ਵਿਚ ਉਸ ਸੱਚੇ ਗੁਰੂ ਦਾ ਸੱਚਾ ਉਪਦੇਸ਼ ਯਾਦ ਰੱਖਣਾ ਚਾਹੀਦਾ ਹੈ ਅਤੇ ਗੁਰੂ ਦੇ ਉਪਦੇਸ਼ ਦੇ ਫਲਸਰੂਪ ਹੀ ਵਿਅਕਤੀ ਸਾਰਿਆਂ ਵਿਚ ਰਮੇ ਰਹਿਣ ਵਾਲੇ ਉਸ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ। ਗੁਰੂ ਦੇ ਉਪਦੇਸ਼ ਦੇ ਕਾਰਨ ਸਾਰੇ ਬੰਧਨ ਟੁੱਟ ਜਾਂਦੇ ਹਨ ਅਤੇ ਭਰਮ ਤਥਾ ਮੋਹ ਚੰਗੀ ਤਰ੍ਹਾਂ ਸੜ ਕੇ ਨਸ਼ਟ ਹੋ ਜਾਂਦੇ ਹਨ ॥ ੧੨ ॥ ਉਹ ਜਿਥੇ ਰੱਖੇ ਉਥੇ ਹੀ ਸੁੱਖ ਦਾ ਥਾਂ ਹੈ ਅਤੇ ਜੋ ਸੁਭਾਵਿਕ ਰੂਪ ਵਿਚ ਹੁੰਦਾ ਹੈ ਉਸੇ ਨੂੰ ਹੀ ਭਲਾ ਮੰਨਣਾ ਚਾਹੀਦਾ ਹੈ। ਇਸ ਤਰ੍ਹਾਂ ਸਾਰੇ ਸ਼ਤਰੂਆਂ ਦਾ ਨਾਸ਼ ਹੋ ਜਾਂਦਾ ਹੈ; ਹੁਣ ਕੋਈ ਵੀ ਦੁਸ਼ਮਣ ਨਹੀਂ ਲਗਦਾ ਅਤੇ ਸਾਰਿਆਂ ਨੂੰ ਇਕ ਪ੍ਰਭੂ ਦੇ ਰੂਪ ਵਿਚ ਹੀ ਵੇਖਿਆ ਜਾਂਦਾ ਹੈ ॥ ੧੩ ॥ ਜਦੋਂ ਅਗਿਆਨ ਦਾ ਹਨੇਰਾ ਨਸ਼ਟ ਹੋ ਜਾਂਦਾ ਹੈ ਤਾਂ ਡਰ ਮੁਕ ਜਾਂਦਾ ਹੈ ਅਤੇ ਅਲੇਪ ਪ੍ਰਭੂ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ। ਹੁਣ ਅਸੀਂ ਆਪਣਾ ਅਭਿਮਾਨ ਛੱਡ ਕੇ ਉਸ ਦੀ ਸ਼ਰਨ ਵਿਚ ਆ ਗਏ ਹਾਂ ਅਤੇ ਵਾਸਤਵ ਵਿਚ ਅਸੀਂ ਜਿਸ ਦੇ ਸਾਂ ਉਸੇ ਨੇ ਹੀ ਸਾਨੂੰ ਇਸ ਪਾਸੇ ਭੇਜਿਆ ਹੈ ॥ ੧੪ ॥ ਅਜਿਹਾ ਕੋਈ ਭਾਗਸ਼ਾਲੀ ਇਸ ਸੰਸਾਰ ਵਿਚ ਆਇਆ ਹੈ ਜਿਸ ਤੇ ਅੱਠੇ ਪਹਿਰ ਆਪਣੇ ਮਾਲਿਕ ਦਾ ਹੀ ਸਿਮਰਨ ਕੀਤਾ ਹੈ। ਅਜਿਹੇ ਵਿਅਕਤੀ ਦੀ ਸੰਗਤ ਵਿਚ ਸਾਰੇ ਪਾਰ ਉਤਰ ਜਾਂਦੇ ਹਨ ਅਤੇ ਉਹ ਆਪਣੇ ਪਰਿਵਾਰ ਨੂੰ ਵੀ ਚੰਗਾ ਬਣਾ ਲੈਂਦਾ ਹੈ ॥ ੧੫ ॥ ਇਹ ਦਾਨ ਮੈਂ ਉਸ ਮਾਲਕ ਤੋਂ ਹੀ ਪ੍ਰਾਪਤ ਕਰਦਾ ਹਾਂ ਅਤੇ ਇਸੇ ਲਈ ਹੀ ਅੱਠੇ ਪਹਿਰ ਹੱਥ ਜੋੜ ਕੇ ਉਸ ਦਾ ਸਿਮਰਨ ਕਰਦਾ ਹਾਂ। ਉਸ ਪ੍ਰਭੂ ਦੇ ਨਾਮ ਦਾ ਸਿਮਰਨ ਕਰਦੇ ਹੋਏ ਮੈਂ ਸੁਭਾਵਿਕ ਰੂਪ ਵਿਚ ਉਸਦੇ ਨਾਮ ਵਿਚ ਲੀਨ ਹੋ ਜਾਵਾਂਗਾ। ਹੇ ਨਾਨਕ ਮੈਨੂੰ ਉਚਾਰਨ ਕਰਣ ਲਈ ਉਸਦਾ ਨਾਮ ਹੀ ਪ੍ਰਾਪਤ ਹੋਵੇ ॥ ੧੬ ॥ ੧ ॥ ੬ ।

## ਮਾਰੂ ਮਹਲਾ ੫ ॥

ਸੂਰਤਿ ਦੇਖਿ ਨ ਭੂਲੁ ਗਵਾਰਾ ॥ ਮਿਥਨ ਮੋਹਾਰਾ ਝੂਠੁ ਪਸਾਰਾ ॥ ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ ॥੧॥ ਗੁਰ ਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥ ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ ॥੨॥ ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥ ਸਗਲ ਭਗਤ ਜਾ ਕੀ ਕਰਦੇ ਸੇਵਾ ॥ ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥੩॥ ਹੋਰੁ ਦੁਆਰਾ ਕੋਇ ਨ ਸੂਝੈ ॥ ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥ ਸਤਿਗੁਰੁ ਸਾਹੁ ਭੰਡਾਰੁ ਨਾਮ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ ॥੪॥ ਜਾ ਕੀ ਧੂਰਿ ਕਰੇ ਪੁਨੀਤਾ ॥ ਸੁਰਿ ਨਰ ਦੇਵ ਨ ਪਾਵਹਿ ਮੀਤਾ ॥ ਸਤਿ ਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ ॥੫॥ ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥ ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥੬॥ ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ ॥ ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥੭॥ ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥ ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥੮॥ ਗੁਰ ਕੀ ਸੇਵ ਨ ਜਾਣੈ ਕੋਈ ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ ॥ ਜਿਸ ਨੋ ਲਾਇ ਲਏ ਸੋ ਸੇਵਕੁ ਜਿਸੁ ਵਡਭਾਗ ਮਥਾਇਣਾ ॥੯॥ ਗੁਰ ਕੀ ਮਹਿਮਾ ਬੇਦ ਨ ਜਾਣਹਿ ॥ ਤੁਛ ਮਾਤ ਸੁਣਿ ਸੁਣਿ ਵਖਾਣਹਿ ॥ ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ ਸੀਤਲਾਇਣਾ ॥੧੦॥ ਜਾ ਕੀ ਸੋਇ ਸੁਣੀ ਮਨੁ ਜੀਵੈ ॥ ਰਿਦੈ ਵਸੈ ਤਾ ਠੰਢਾ ਥੀਵੈ ॥ ਗੁਰੁ ਮੁਖਹੁ ਅਲਾਏ ਤਾ ਸੋਭਾ ਪਾਏ ਤਿਸੁ ਜਮ ਕੈ ਪੰਥਿ ਨ ਪਾਇਣਾ ॥੧੧॥ ਸੰਤਨ ਕੀ ਸਰਣਾਈ ਪੜਿਆ ॥ ਜੀਉ ਪ੍ਰਾਣ ਧਨੁ ਆਗੈ ਧਰਿਆ॥ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ ॥੧੨॥ ਨਿਰਗੁਣ ਕਉ ਸੰਗਿ ਲੇਹੁ ਰਲਾਏ ॥ ਕਰਿ ਕਿਰਪਾ ਮੋਹਿ ਟਹਲੈ ਲਾਏ ॥ ਪਖਾ ਫੇਰਉ ਪੀਸਉ ਸੰਤ ਆਗੈ ਚਰਣ ਧੋਇ ਸੁਖੁ ਪਾਇਣਾ ॥੧੩॥ ਬਹੁਤੁ ਦੁਆਰੇ ਭ੍ਰਮਿ ਭ੍ਰਮਿ ਆਇਆ ॥ ਤੁਮਰੀ ਕ੍ਰਿਪਾ ਤੇ ਤੁਮ ਸਰਣਾਇਆ ॥ ਸਦਾ ਸਦਾ ਸੰਤਹ

**ਸੰਗਿ ਰਾਖਹੁ ਏਹੁ ਨਾਮ ਦਾਨੁ ਦੇਵਾਇਣਾ ॥੧੪॥ ਭਏ ਕ੍ਰਿਪਾਲ ਗੁਸਾਈ ਮੇਰੇ ॥ ਦਰਸਨੁ ਪਾਇਆ ਸਤਿਗੁਰ ਪੂਰੇ ॥ ਸੂਖ ਸਹਜ ਸਦਾ ਆਨੰਦਾ ਨਾਨਕ ਦਾਸ ਦਸਾਇਣਾ ॥੧੫॥੨॥੭॥**

## ਮਾਰੂ ਮਹਲਾ ੫ ੧ੴ ਸਤਿਗੁਰ ਪ੍ਰਸਾਦਿ

ਬਾਹਰੀ ਸੂਰਤ ਨੂੰ ਵੇਖ ਕੇ ਹੇ ਮੂਰਖ ਵਿਅਕਤੀ ਤੂੰ ਧੋਖੇ ਵਿਚ ਨਾ ਰਹਿ ਕਿਉਂਕਿ ਇਹ ਮੋਹ ਤੇ ਇਸਦਾ ਵਿਸਤਾਰ ਸਾਰੇ ਝੂਠੇ ਹਨ। ਇਸ ਸੰਸਾਰ ਵਿਚ ਕੋਈ ਟਿਕਿਆ ਨਹੀਂ ਰਹਿ ਸਕਦਾ ਅਤੇ ਇਥੇ ਕੇਵਲ ਇਕ ਪ੍ਰਭੂ ਹੀ ਅਟੱਲ ਬਣਿਆ ਰਹਿਣ ਵਾਲਾ ਹੈ ॥ ੧ ॥ ਤੂੰ ਪੂਰਨ ਗੁਰੂ ਦੀ ਸ਼ਰਨ ਵਿਚ ਆ ਜਾ ਅਤੇ ਤੇਰੇ ਮੋਹ, ਸੋਗ ਅਤੇ ਸਾਰੇ ਭਰਮ ਮਿਟ ਜਾਣਗੇ। ਗੁਰੂ ਕੇਵਲ ਇਕ ਹੀ ਪ੍ਰਭੂ ਦਾ ਜਾਪ ਹਿਰਦੇ ਵਿਚ ਪੱਕਾ ਕਰਦਾ ਰਹਿ ਜਿਹੜਾ ਦਵਾਈ ਦਾ ਕੰਮ ਕਰਦਾ ਹੈ ਅਤੇ ਵਿਅਕਤੀ ਨੂੰ ਦੱਸਦਾ ਹੈ ਕਿ ਪ੍ਰਭੂ ਦੇ ਸੱਚੇ ਨਾਮ ਦਾ ਹੀ ਹਿਰਦੇ ਵਿਚ ਗਾਇਨ ਕਰਨਾ ਹੈ ॥ ੨ ॥ ਜਿਸ ਪ੍ਰਭੂ ਨਾਮ ਲਈ ਅਨੇਕਾਂ ਦੇਵਤੇ ਤਰਸਦੇ ਰਹਿੰਦੇ ਹਨ, ਸਾਰੇ ਭਗਤ ਵੀ ਜਿਸਦੀ ਸੇਵਾ ਕਰਦੇ ਹਨ, ਨਾਥਾਂ ਦੇ ਨਾਥ ਅਤੇ ਦੀਨਾਂ ਦੇ ਦੁੱਖ ਦੂਰ ਕਰਨ ਵਾਲੇ ਉਸ ਪ੍ਰਭੂ ਨੂੰ ਪੂਰਨ ਗੁਰੂ ਰਾਹੀਂ ਹੀ ਪ੍ਰਾਪਤ ਕੀਤਾ ਜਾਂਦਾ ਹੈ ॥ ੩ ॥ ਹੋਰ ਕੋਈ ਵੀ ਦੁਆਰਾ ਦਿਸਦਾ ਨਹੀਂ ਅਤੇ ਜਦੋਂ ਜੀਵ ਤਿੰਨਾਂ ਲੋਕਾਂ ਵਿਚ ਦੌੜਦਾ ਰਹਿੰਦਾ ਹੈ ਤਾਂ ਇਸ ਨੂੰ ਕੁਝ ਵੀ ਸਮਝ ਨਹੀਂ ਪੈਂਦੀ। ਸੱਚਾ ਗੁਰੂ ਪ੍ਰਭੂ ਨਾਮ ਦਾ ਭੰਡਾਰ ਵੀ ਹੈ ਅਤੇ ਸ਼ਾਹੂਕਾਰ ਵੀ ਹੈ ਅਤੇ ਇਹ ਰਤਨ ਉਸੇ ਤੋਂ ਪ੍ਰਾਪਤ ਕੀਤਾ ਜਾਂਦਾ ਹੈ ॥ ੪ ॥ ਜਿਸ ਦੀ ਚਰਨ ਧੂੜ ਪਵਿੱਤਰ ਬਣਾ ਦਿੰਦੀ ਹੈ, ਹੇ ਮਿੱਤਰ, ਉਸ ਧੂੜ ਨੂੰ ਉਤਮ ਪੁਰਸ਼ ਅਤੇ ਦੇਵਤਾ ਵੀ ਪ੍ਰਾਪਤ ਨਹੀਂ ਕਰ ਪਾਉਂਦੇ। ਸੱਚਾ ਪੁਰਸ਼ ਅਤੇ ਸੱਚਾ ਗੁਰੂ ਪਰਮੇਸ਼ਰ ਹੀ ਹੈ ਜਿਸਦੇ ਮਿਲਾਪ ਨਾਲ ਸੰਸਾਰ ਸਾਗਰ ਤੋਂ ਪਾਰ ਹੋਇਆ ਜਾਂਦਾ ਹੈ ॥ ੫ ॥ ਹੇ ਮੇਰੇ ਪਿਆਰੇ ਮਨ, ਜੇ ਤੂੰ ਸਾਰੀਆਂ ਇਛਾਵਾਂ ਨੂੰ ਪੂਰਾ ਕਰਨ ਵਾਲਾ ਪਾਰਿਜਾਤ ਰੁੱਖ ਚਾਹੁੰਦਾ ਹੈਂ ਅਤੇ ਸਾਰੀਆਂ ਕਾਮਨਾਵਾਂ ਨੂੰ ਪੂਰੀਆਂ ਕਰਨ ਵਾਲੀ ਤਥਾ ਕਥਿਤ ਕਾਮਧੇਨੁ ਵੀ ਆਪਣੇ ਘਰ ਦੇ ਦਰਵਾਜ਼ੇ ਤੇ ਸੁਭਾਇਮਾਨ ਦੇਖਣਾ ਚਾਹੁੰਦਾ ਹੈ ਤਾਂ ਤ੍ਰਿਪਤ ਅਤੇ ਸੰਤੁਸ਼ਟ ਹੋ ਕੇ ਪੂਰਨ ਗੁਰੂ ਦੀ ਸੇਵਾ ਕਰ ਅਤੇ ਰਸ ਦੇ ਘਰ ਪ੍ਰਭੂ-ਨਾਮ ਨੂੰ ਜੀਵਨ ਵਿਚ ਕਾਰਜਸ਼ੀਲ ਕਰ ॥ ੬ ॥ ਸ਼ਬਦ-ਗੁਰੂ ਦੇ ਰਾਹੀਂ ਹੀ ਪੰਜੇ ਵਿਕਾਰ ਨਸ਼ਟ ਹੁੰਦੇ ਹਨ ਅਤੇ ਪਾਰਬ੍ਰਹਮ ਪ੍ਰਭੂ ਦੇ ਭੈਅ ਵਿਚ ਹੇ ਜੀਵ, ਤੂੰ ਨਿਰਮਲ ਹੋ ਜਾਂਦਾ ਹੈਂ।

ਜਦੋਂ ਪੂਰਨ ਗੁਰੂ ਵਰਗਾ ਪਾਰਸ ਮਿਲ ਜਾਏ ਤਾਂ ਉਸਦਾ ਸਪਰਸ਼ ਕਰਕੇ ਵਿਅਕਤੀ ਪਾਰਸ ਵਰਗਾ ਹੀ ਵਿਖਾਈ ਦੇਣ ਲਗ ਜਾਂਦਾ ਹੈ ॥ ੭ ॥ ਅਨੇਕਾਂ ਬੈਕੁੰਠ ਵੀ ਉਸਦੀ ਬਰਾਬਰੀ ਤਕ ਨਹੀਂ ਪਹੁੰਚ ਪਾਉਂਦੇ ਅਤੇ ਗਿਆਨਵਾਨ ਵਿਅਕਤੀ ਤਾਂ ਵਿਚਾਰੀ ਮੁਕਤੀ ਨੂੰ ਵੀ ਤਿਆਗ ਦਿੰਦਾ ਹੈ। ਉਸ ਇਕ ਓਅੰਕਾਰ ਪ੍ਰਭੂ ਨੂੰ ਸੱਚੇ ਗੁਰੂ ਰਾਹੀਂ ਹੀ ਪ੍ਰਾਪਤ ਕੀਤਾ ਜਾਂਦਾ ਹੈ ਅਤੇ ਇਸੇ ਲਈ ਮੈਂ ਗੁਰੂ ਦੇ ਦਰਸ਼ਨ ਤੋਂ ਬਲਿਹਾਰੀ ਜਾਂਦਾ ਹਾਂ ॥ ੮ ॥ ਗੁਰੂ ਦੀ ਸੇਵਾ ਬਾਰੇ ਕੋਈ ਨਹੀਂ ਜਾਣਦਾ; ਗੁਰੂ ਪਾਰਬ੍ਰਹਮ ਹੀ ਹੈ ਜੋ ਇੰਦਰੀਆਂ ਦਾ ਵਿਸ਼ਾ ਨਹੀਂ ਹੈ। ਜਿਸਦੇ ਵੱਡੇ ਭਾਗ ਹੁੰਦੇ ਹਨ ਉਸ ਨੂੰ ਹੀ ਉਹ ਆਪਣੇ ਵੱਲ ਲਾਉਂਦਾ ਹੈ ਅਤੇ ਓਹੀ ਸੇਵਕ ਕਹਾਉਂਦਾ ਹੈ ॥ ੯ ॥ ਗੁਰੂ ਦੀ ਮਹਿਮਾ ਤਾਂ ਵੇਦ ਵੀ ਨਹੀਂ ਜਾਣਦੇ ਅਤੇ ਸੁਣ-ਸੁਣ ਕੇ ਥੋੜਾ ਜਿਹਾ ਉਸਦਾ ਵਰਨਨ ਕਰਦੇ ਹਨ। ਸੱਚਾ ਗੁਰੂ ਅਪਰੰਪਾਰ ਪ੍ਰਭੂ ਹੈ ਜਿਸਦਾ ਸਿਮਰਨ ਕਰਨ ਨਾਲ ਮਨ ਸੀਤਲ ਹੋ ਜਾਂਦਾ ਹੈ ॥ ੧੦ ॥ ਜਿਸ ਦੀ ਸੋਭਾ ਸੁਣਨ ਨਾਲ ਮਨ ਅਧਿਆਤਮਿਕ ਰੂਪ ਵਿਚ ਜੀਵਿਤ ਬਣਿਆ ਰਹਿੰਦਾ ਹੈ ਉਹ ਪ੍ਰਭੂ ਜਦੋਂ ਹਿਰਦੇ ਵਿਚ ਵਸ ਜਾਂਦਾ ਹੈ ਤਾਂ ਹਿਰਦਾ ਸੀਤਲ ਹੋ ਜਾਂਦਾ ਹੈ। ਗੁਰਮੁਖ ਬਣ ਕੇ ਜੇਕਰ ਉਸਦਾ ਸਿਮਰਨ ਕੀਤਾ ਜਾਏ ਤਾਂ ਹੀ ਸੋਭਾ ਪ੍ਰਾਪਤ ਹੁੰਦੀ ਹੈ ਅਤੇ ਅਜਿਹਾ ਵਿਅਕਤੀ ਫਿਰ ਜਮ ਦੇ ਮਾਰਗ ਉਤੇ ਨਹੀਂ ਜਾਂਦਾ ॥ ੧੧ ॥ ਮੈਂ ਤਾਂ ਸੰਤ ਜਨਾਂ ਦੀ ਸ਼ਰਨ ਵਿਚ ਆ ਪਿਆ ਹਾਂ ਅਤੇ ਮੈਂ ਆਪਣਾ ਧਨ ਅਤੇ ਪ੍ਰਾਣ ਉਸਦੇ ਅੱਗੇ ਸਮਰਪਿਤ ਕਰ ਦਿੱਤੇ ਹਨ। ਹੇ ਪ੍ਰਭੂ, ਤੁਸੀਂ ਮੇਰੇ ਵਰਗੇ ਕੀੜੇ ਤੇ ਦਇਆ ਕਰੋ ਕਿਉਂਕਿ ਮੈਨੂੰ ਤੁਹਾਡੀ ਸੇਵਾ ਅਤੇ ਸਿਮਰਨ ਬਾਰੇ ਕੁਝ ਵੀ ਪਤਾ ਨਹੀਂ ॥ ੧੨ ॥ ਮੈਨੂੰ ਗੁਣਵਿਹੀਨ ਨੂੰ ਆਪਣੀ ਸੰਗਤ ਵਿਚ ਸ਼ਾਮਿਲ ਕਰ ਲਵੋ ਅਤੇ ਕ੍ਰਿਪਾ ਕਰਕੇ ਮੈਨੂੰ ਆਪਣੀ ਸੇਵਾ ਵਿਚ ਲਗਾ ਲਵੋ। ਮੈਂ ਤਾਂ ਸੰਤ ਪੁਰਖਾਂ ਦੇ ਸਾਹਮਣੇ ਪੱਖਾ ਝੱਲਦਾ ਹਾਂ ਅਤੇ ਚੱਕੀ ਪੀਸਦਾ ਹਾਂ ਅਤੇ ਸੰਤਪੁਰਖ ਦੇ ਚਰਨ ਧੋ ਕੇ ਹੀ ਮੈਨੂੰ ਸੁੱਖ ਪ੍ਰਾਪਤ ਹੁੰਦਾ ਹੈ ॥ ੧੩ ॥ ਅਨੇਕਾਂ ਦਰਵਾਜ਼ਿਆਂ ਤੇ ਮੈਂ ਭਟਕਦਾ ਭਟਕਦਾ ਵਾਪਿਸ ਆਇਆ ਹਾਂ ਅਤੇ ਤੇਰੀ ਕਿਰਪਾ ਦੇ ਕਾਰਨ ਹੀ ਮੈਂ ਤੇਰੀ ਸ਼ਰਨ ਵਿਚ ਆ ਪਿਆ ਹਾਂ। ਹੇ ਨਾਮ ਦਾ ਦਾਨ ਦੇਣ ਵਾਲੇ ਪ੍ਰਭੂ, ਮੈਨੂੰ ਸਦਾ ਸ਼ਾਂਤ ਪੁਰਖਾਂ(ਸੰਤਾਂ) ਦੀ ਸੰਗਤ ਵਿਚ ਬਣਾਈ ਰੱਖੋ ॥ ੧੪ ॥ ਧਰਤੀ ਦਾ ਸੁਆਮੀ ਮੇਰਾ ਪ੍ਰਭੂ ਜਦੋਂ ਕਿਰਪਾਲੂ ਹੋ ਗਿਆ ਤਾਂ ਮੈਂ ਪੂਰਨ ਸੱਚੇ ਗੁਰੂ ਦਾ ਦਰਸ਼ਨ ਪ੍ਰਾਪਤ ਕਰ ਲਿਆ। ਹੁਣ ਸਦਾ ਮੈਂ ਸੁੱਖ ਅਤੇ ਆਪਣੇ ਸੁਭਾਵਿਕ ਰੂਪ ਵਿਚ ਸਥਿਰ ਹੋ ਕੇ ਅਨੰਦ ਲੈ ਰਿਹਾ ਹਾਂ ਅਤੇ ਹੇ ਨਾਨਕ ਮੈਂ ਤਾਂ ਪ੍ਰਭੂ ਦੇ ਦਾਸਾਂ ਦਾ ਵੀ ਦਾਸ ਬਣ ਗਿਆ ਹਾਂ॥੧੫॥੨॥੭॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥ ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥੧॥ ਸਿਮਰਹਿ ਖੰਡ ਦੀਪ ਸਭਿ ਲੋਆ ॥ ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥ ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ ॥੨॥ ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥ ਸਿਮਰਹਿ ਦੇਵਤੇ ਕੋੜਿ ਤੇਤੀਸਾ ॥ ਸਿਮਰਹਿ ਜਖ੍ਹਿ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ ॥੩॥ ਸਿਮਰਹਿ ਪਸੁ ਪੰਖੀ ਸਭਿ ਭੂਤਾ ॥ ਸਿਮਰਹਿ ਬਨ ਪਰਬਤ ਅਉਧੂਤਾ ॥ ਲਤਾ ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ ॥੪॥ ਸਿਮਰਹਿ ਥੂਲ ਸੂਖਮ ਸਭਿ ਜੰਤਾ ॥ ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥ ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭ ਧਨਾ ॥੫॥ ਸਿਮਰਹਿ ਨਰ ਨਾਰੀ ਆਸਰਮਾ ॥ ਸਿਮਰਹਿ ਜਾਤਿ ਜੋਤਿ ਸਭਿ ਵਰਨਾ ॥ ਸਿਮਰਹਿ ਗੁਣੀ ਚਤੁਰ ਸਭਿ ਬੇਤੇ ਸਿਮਰਹਿ ਰੈਣੀ ਅਰੁ ਦਿਨਾ ॥੬॥ ਸਿਮਰਹਿ ਘੜੀ ਮੂਰਤ ਪਲ ਨਿਮਖਾ ॥ ਸਿਮਰੈ ਕਾਲੁ ਅਕਾਲੁ ਸੁਚਿ ਸੋਚਾ ॥ ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ ॥੭॥ ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥੮॥ ਜਾ ਕੈ ਮਨਿ ਵੂਠਾ ਪ੍ਰਭੁ ਅਪਨਾ ॥ ਪੂਰੈ ਕਰਮਿ ਗੁਰ ਕਾ ਜਪੁ ਜਪਨਾ ॥ ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ਬਹੁੜਿ ਨ ਜੋਨੀ ਭਰਮਿ ਰੁਨਾ ॥੯॥ ਗੁਰ ਕਾ ਸਬਦੁ ਵਸੈ ਮਨਿ ਜਾ ਕੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥ ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ ॥੧੦॥ ਸੋ ਧਨਵੰਤਾ ਜਿਨਿ ਪ੍ਰਭੁ ਧਿਆਇਆ ॥ ਸੋ ਪਤਿਵੰਤਾ ਜਿਨਿ ਸਾਧਸੰਗੁ ਪਾਇਆ ॥ ਪਾਰਬ੍ਰਹਮੁ ਜਾ ਕੈ ਮਨਿ ਵੂਠਾ ਸੋ ਪੂਰ ਕਰੰਮਾ ਨਾ ਛਿਨਾ ॥੧੧॥ ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ ਦੂਜਾ ਕੋਈ ॥ ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ ॥੧੨॥ ਊਚੇ ਤੇ ਊਚਾ ਦਰਬਾਰਾ ॥ ਕਹਣੁ ਨ ਜਾਈ ਅੰਤੁ ਨ ਪਾਰਾ ॥ ਗਹਿਰ ਗੰਭੀਰ ਅਥਾਹ ਸੁਆਮੀ ਅਤੁਲੁ ਨ ਜਾਈ ਕਿਆ ਮਿਨਾ ॥੧੩॥ ਤੂ ਕਰਤਾ ਤੇਰਾ ਸਭੁ ਕੀਆ ॥

**ਤੁਝੁ ਬਿਨੁ ਅਵਰੁ ਨ ਕੋਈ ਬੀਆ ॥ ਆਦਿ ਮਧਿ ਅੰਤਿ ਪ੍ਰਭੁ ਤੂਹੈ ਸਗਲ ਪਸਾਰਾ ਤੁਮ ਤਨਾ ॥੧੪॥ ਜਮਦੂਤੁ ਤਿਸੁ ਨਿਕਟਿ ਨ ਆਵੈ ॥ ਸਾਧਸੰਗਿ ਹਰਿ ਕੀਰਤਨੁ ਗਾਵੈ ॥ ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥੧੫॥ ਤੂ ਸਭਨਾ ਕਾ ਸਭੁ ਕੋ ਤੇਰਾ ॥ ਸਾਚੇ ਸਾਹਿਬ ਗਹਿਰ ਗੰਭੀਰਾ ॥ ਕਹੁ ਨਾਨਕ ਸੇਈ ਜਨ ਊਤਮ ਜੋ ਭਾਵਹਿ ਸੁਆਮੀ ਤੁਮ ਮਨਾ ॥੧੬॥੧॥੮॥**

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ

ਧਰਤੀ ਅਤੇ ਅਕਾਸ਼ ਵੀ ਉਸ ਪ੍ਰਭੂ ਦਾ ਸਿਮਰਨ ਕਰਦੇ ਹਨ ਅਤੇ ਚੰਦ ਸੂਰਜ ਵੀ ਗੁਣਾਂ ਦੇ ਭੰਡਾਰ ਉਸ ਪ੍ਰਭੂ ਦੀ ਅਰਾਧਨਾ ਕਰਦੇ ਹਨ। ਪੌਣ, ਅਗਨੀ ਅਤੇ ਸਾਰੀਆਂ ਉਤਪੰਨ ਹੋ ਚੁੱਕੀਆਂ ਸ੍ਰਿਸ਼ਟੀਆਂ ਉਸ ਦਾ ਸਿਮਰਨ ਕਰਦੀਆਂ ਰਹਿੰਦੀਆਂ ਹਨ ॥ ੧ ॥ ਦੀਪ ਖੰਡ ਅਤੇ ਸਾਰੇ ਲੋਕ ਉਸ ਦਾ ਸਿਮਰਨ ਕਰਦੇ ਹਨ ਅਤੇ ਉਸ ਸੱਚੇ ਪ੍ਰਭੂ ਨੂੰ ਪਤਾਲ ਪੁਰੀਆਂ ਆਦਿ ਸਾਰੇ ਯਾਦ ਕਰਦੇ ਹਨ। ਜੀਵਨ ਦੇ ਸਾਰੇ ਸ੍ਰੋਤ ਆਪਣੀਆਂ ਆਪਣੀਆਂ ਬਾਣੀਆਂ ਰਾਹੀਂ ਤਥਾ ਪ੍ਰਭੂ ਦੇ ਸਾਰੇ ਸੇਵਕ ਉਸ ਦਾ ਸਿਮਰਨ ਕਰਦੇ ਹਨ ॥ ੨ ॥ ਬ੍ਰਹਮਾ, ਵਿਸ਼ਨੂ ਅਤੇ ਮਹੇਸ਼ ਸਾਰੇ ਉਸ ਦਾ ਸਿਮਰਨ ਕਰਦੇ ਹਨ ਅਤੇ ਤੇਤੀ ਕਰੋੜ ਦੇਵਤੇ ਵੀ ਉਸੇ ਦੀ ਅਰਾਧਨਾ ਕਰਦੇ ਹਨ। ਯਕਸ਼, ਦੈਂਤ ਇਤਿਆਦਿ ਉਸ ਦਾ ਸਿਮਰਨ ਕਰਦੇ ਹਨ; ਉਸ ਦਾ ਜਸ ਅਣਗਿਣਤ ਹੈ ਜਿਸ ਨੂੰ ਗਿਣਿਆ ਨਹੀਂ ਜਾ ਸਕਦਾ ॥ ੩ ॥ ਪਸ਼ੂ ਪੰਖੀ ਅਤੇ ਸਾਰੇ ਤੱਤ, ਬਨਣ, ਪਰਬਤ ਅਤੇ ਅਵਧੂਤ ਗਣ ਸਾਰੇ ਉਸੇ ਦਾ ਸਿਮਰਨ ਕਰਦੇ ਹਨ। ਲਤਾਂਵਾਂ ਵੇਲਾਂ ਟਹਿਣੀਆਂ ਸਾਰੇ ਉਸ ਪ੍ਰਭੂ ਦਾ ਸਿਮਰਨ ਕਰਦੇ ਹਨ ਜੋ ਸਾਰਿਆਂ ਦੇ ਮਨ ਵਿਚ ਵਸ ਕੇ ਅਨੰਦ ਲੈ ਰਿਹਾ ਹੈ ॥ ੪ ॥ ਸੂਖਮ ਅਤੇ ਸਥੂਲ ਸਾਰੇ ਜੀਵ ਉਸੇ ਦਾ ਸਿਮਰਨ ਕਰਦੇ ਹਨ ਅਤੇ ਪ੍ਰਭੂ ਦੇ ਉਪਦੇਸ਼ ਨੂੰ ਸਾਰੇ ਸਿੱਧ ਅਤੇ ਸੇਵਕ ਯਾਦ ਕਰਦੇ ਰਹਿੰਦੇ ਹਨ। ਗੁਪਤ ਅਤੇ ਪ੍ਰਗਟ ਰੂਪ ਵਿਚ ਬਣੇ ਰਹਿਣ ਵਾਲੇ ਸਾਰੇ ਜੀਵ ਮੇਰੇ ਉਸ ਪ੍ਰਭੂ ਦਾ ਸਿਮਰਨ ਕਰਦੇ ਹਨ ਜੋ ਸਾਰੇ ਲੋਕਾਂ ਦਾ ਮਾਲਕ ਹੈ ॥ ੫ ॥ ਚਾਰੇ ਆਸਰਮਾਂ ਦੇ ਇਸਤਰੀ ਪੁਰਖ ਅਤੇ ਸਾਰੀਆਂ ਜਾਤੀਆਂ ਅਤੇ ਵਰਣਾ ਦੇ ਲੋਕ ਉਸ ਦਾ ਸਿਮਰਨ ਕਰਦੇ ਹਨ। ਗੁਣੀ ਚਵਰ ਅਤੇ ਤਤਵੇਤਾ ਲੋਕ ਦਿਨ ਰਾਤ ਉਸ ਦਾ ਸਿਮਰਨ ਕਰਦੇ ਹਨ ॥ ੬ ॥ ਕਾਲ ਦੇ ਹਿੱਸੇ ਘੜੀ, ਮਹੂਰਤ ਪਲ ਅਤੇ ਨਿਮਖ ਵੀ ਉਸਦਾ ਸਿਮਰਨ ਕਰਦੇ ਹਨ ਤਥਾ ਜੀਵਨ ਮਰਨ ਸਵੱਛਤਾ ਅਤੇ ਗੰਦਗੀਆਂ ਵੀ ਉਸੇ ਨੂੰ

ਹੀ ਯਾਦ ਕਰਦੇ ਹਨ। ਸਗਨ ਆਦਿ ਸੰਜੋਗਾਂ ਨੂੰ ਦਸਣ ਵਾਲੇ ਸ਼ਾਸਤਰ ਵੀ ਉਸੇ ਦਾ ਸਿਮਰਨ ਕਰਦੇ ਹਨ ਪਰੰਤੂ ਉਸ ਅਦ੍ਰਿਸ਼ਟ ਪ੍ਰਭੂ ਨੂੰ ਇਕ ਛਿੰਨ ਭਰ ਦੇ ਵਾਸਤੇ ਵੀ ਨਹੀਂ ਵੇਖਿਆ ਜਾ ਸਕਦਾ ॥ ੭ ॥ ਉਹ ਸਵਾਮੀ ਪ੍ਰਭੂ ਸਭ ਕੁਝ ਕਰਨ ਕਰਾਉਣ ਵਾਲਾ ਹੈ ਅਤੇ ਸਾਰਿਆਂ ਦੇ ਹਿਰਦੇ ਦੀਆਂ ਗੱਲਾਂ ਜਾਣਨ ਵਾਲਾ ਹੈ। ਕ੍ਰਿਪਾ ਕਰਕੇ ਹੇ ਪ੍ਰਭੂ, ਜਿਸ ਨੂੰ ਤੁਸੀਂ ਭਗਤੀ ਵਿਚ ਲਾ ਲੈਂਦੇ ਹੋ, ਇਹ ਜੀਵਨ ਰੂਪੀ ਪੰਧ ਉਸ ਦੁਆਰਾ ਜਿੱਤ ਲਿਆ ਜਾਂਦਾ ਹੈ ॥ ੮ ॥ ਜਿਸ ਦੇ ਮਨ ਵਿਚ ਆਪਣਾ ਪ੍ਰਭੂ ਵਸ ਗਿਆ, ਪੂਰਨ ਭਾਗ ਵਾਲਾ ਬਣ ਕੇ ਉਹ ਗੁਰੂ ਦਾ ਸਿਮਰਨ ਕਰਦਾ ਰਹਿੰਦਾ ਹੈ। ਉਸੇ ਨੇ ਹੀ ਸਭ ਵਿਚ ਵਸਣ ਵਾਲੇ ਪ੍ਰਭੂ ਨੂੰ ਜਾਣ ਲਿਆ ਹੈ ਅਤੇ ਉਹ ਵਾਰ ਵਾਰ ਜੂਨਾਂ ਵਿਚ ਭਟਕਦਾ ਹੋਇਆ ਰੋਂਦਾ ਨਹੀਂ ਰਹਿੰਦਾ। ਜਿਸਦੇ ਮਨ ਵਿਚ ਸ਼ਬਦ-ਗੁਰੂ ਵਸ ਗਿਆ ਹੈ ਉਸ ਦੇ ਦੁਖ ਦਰਦ ਅਤੇ ਭਰਮ ਭੱਜ ਖੜੇ ਹੁੰਦੇ ਹਨ। ਸੁਭਾਵਿਕ ਰੂਪ ਵਿਚ ਹੀ ਉਸ ਨੂੰ ਸੁੱਖ ਅਨੰਦ, ਨਾਮ ਰਸ ਅਤੇ ਅਨਹਤ ਬਾਣੀ ਦੀ ਸਹਿਜ ਧੁੰਨ ਪ੍ਰਾਪਤ ਹੋ ਜਾਂਦੀ ਹੈ। ਧਨਵਾਨ ਉਹ ਹੈ ਜਿਸ ਨੇ ਪ੍ਰਭੂ ਦਾ ਸਿਮਰਨ ਕੀਤਾ ਹੈ ਅਤੇ ਸਨਮਾਨਯੋਗ ਓਹੀ ਹੈ ਜਿਸ ਨੇ ਸਾਧ ਸੰਗਤ ਪ੍ਰਾਪਤ ਕਰ ਲਈ ਹੈ। ਪਾਰਬ੍ਰਹਮ ਪ੍ਰਭੂ ਜਿਸ ਦੇ ਮਨ ਵਿਚ ਵਸ ਗਿਆ ਹੈ ਉਹ ਹੀ ਪੂਰਨ ਭਾਗਸ਼ਾਲੀ ਹੈ ਅਤੇ ਫਿਰ ਉਹ ਲੁਕਿਆ ਨਹੀਂ ਰਹਿੰਦਾ ॥ ੧੧ ॥ ਧਰਤੀ, ਜਲ ਅਤੇ ਅਕਾਸ਼ ਵਿਚ ਉਹ ਸਵਾਮੀ ਹੈ ਅਤੇ ਉਸ ਦੇ ਬਿਨਾਂ ਦੂਜਾ ਕੋਈ ਵੀ ਨਹੀਂ ਜਾਣਿਆ ਜਾਂਦਾ। ਗੁਰੂ ਦੇ ਗਿਆਨ ਰੂਪੀ ਅੰਜਨ ਨਾਲ ਸਾਰੇ ਭਰਮ ਕਟ ਦਿੱਤੇ ਜਾਂਦੇ ਹਨ ਅਤੇ ਉਸ ਇਕ ਦੇ ਬਿਨਾਂ ਹੁਣ ਹੋਰ ਕੋਈ ਵੀ ਦਿਖਾਈ ਨਹੀਂ ਦਿੰਦਾ ॥ ੧੨ ॥ ਉਸ ਪ੍ਰਭੂ ਦਾ ਦਰਬਾਰ ਉਚੇ ਤੋਂ ਉੱਚਾ ਹੈ ਅਤੇ ਉਸ ਦੇ ਇਧਰ ਉਧਰ ਦੇ ਕਿਨਾਰੇ ਬਾਰੇ ਕੁਝ ਵੀ ਨਹੀਂ ਕਿਹਾ ਜਾ ਸਕਦਾ। ਉਹ ਸਵਾਮੀ ਗਹਿਰਾ ਗੰਭੀਰ ਅਥਾਹ ਅਤੇ ਅਤੁਲ ਹੈ; ਉਸ ਨੂੰ ਭਲਾ ਕਿਵੇਂ ਤੋਲਿਆ ਜਾਏ ॥ ੧੩ ॥ ਤੂੰ ਕਰਤਾ ਪ੍ਰਭੂ ਹੈਂ ਅਤੇ ਸਭ ਕੁਝ ਤੇਰਾ ਹੀ ਕੀਤਾ ਹੋਇਆ ਹੈ; ਤੇਰੇ ਬਿਨਾਂ ਦੂਜਾ ਕੋਈ ਵੀ ਨਹੀਂ। ਸ੍ਰਿਸ਼ਟੀ ਦੇ ਆਦਿ, ਮਧ ਅਤੇ ਅੰਤ ਵਿਚ ਹੇ ਪ੍ਰਭੂ ਤੂੰ ਹੀ ਹੈਂ ਅਤੇ ਇਹ ਸਾਰਾ ਪਸਾਰਾ ਹੀ ਤੇਰਾ ਸਰੀਰ ਹੈ ॥ ੧੪ ॥ ਜੋ ਸਾਧ ਸੰਗਤ ਵਿਚ ਪ੍ਰਭੂ ਦਾ ਗੁਣ ਗਾਇਨ ਕਰਦਾ ਹੈ ਜਮਦੂਤ ਉਸ ਦੇ ਕੋਲ ਵੀ ਨਹੀਂ ਆ ਪਾਉਂਦੇ। ਜਿਸ ਨੇ ਆਪਣੇ ਗੁਣਾਂ ਨਾਲ ਪ੍ਰਭੂ ਦੇ ਜਸ ਨੂੰ ਸੁਣ ਲਿਆ ਹੈ ਉਸ ਦੇ ਮਨ ਦੀਆਂ ਸਾਰੀਆਂ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ ॥ ੧੫ ॥ ਹੇ ਸੱਚੇ ਗਹਿਰੇ ਤੇ ਗੰਭੀਰ ਪ੍ਰਭੂ ਤੂੰ ਸਭ ਦਾ ਹੈਂ ਅਤੇ ਸਭ ਕੋਈ ਤੇਰੇ ਹੀ ਹਨ। ਨਾਨਕ ਦਾ ਕਥਨ ਹੈ ਕਿ ਉਹ ਹੀ ਸੇਵਕ ਉਤਮ ਹਨ ਜਿਹੜੇ ਮੇਰੇ ਸਵਾਮੀ, ਤੇਰੇ ਮਨ ਨੂੰ ਚੰਗੇ ਲਗ ਜਾਂਦੇ ਹਨ ॥ ੧੬ ॥ ੧ ॥ ੮ ॥

## ਮਾਰੂ ਮਹਲਾ ੫ ॥

ਪ੍ਰਭ ਸਮਰਥ ਸਰਬ ਸੁਖ ਦਾਨਾ ॥ ਸਿਮਰਉ ਨਾਮੁ ਹੋਹੁ ਮਿਹਰਵਾਨਾ ॥ ਹਰਿ ਦਾਤਾ ਜੀਅ ਜੰਤ ਭੇਖਾਰੀ ਜਨੁ ਬਾਂਛੈ ਜਾਚੰਗਨਾ ॥੧॥ ਮਾਗਉ ਜਨ ਧੂਰਿ ਪਰਮ ਗਤਿ ਪਾਵਉ ॥ ਜਨਮ ਜਨਮ ਕੀ ਮੈਲੁ ਮਿਟਾਵਉ ॥ ਦੀਰਘ ਰੋਗ ਮਿਟਹਿ ਹਰਿ ਅਉਖਧਿ ਹਰਿ ਨਿਰਮਲਿ ਰਾਪੈ ਮੰਗਨਾ ॥੨॥ ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥ ਏਕਾ ਓਟ ਤਜਉ ਬਿਖੁ ਕਾਮੀ ॥ ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ ॥੩॥ ਰਸਨਾ ਗੁਣ ਗਾਵੈ ਹਰਿ ਤੇਰੇ ॥ ਮਿਟਹਿ ਕਮਾਤੇ ਅਵਗੁਣ ਮੇਰੇ ॥ ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ ॥੪॥ ਚਰਨ ਕਮਲ ਜਪਿ ਬੋਹਿਥਿ ਚਰੀਐ ॥ ਸੰਤਸੰਗਿ ਮਿਲਿ ਸਾਗਰੁ ਤਰੀਐ ॥ ਅਰਚਾ ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨੰਗਨਾ ॥੫॥ ਦਾਸ ਦਾਸਨ ਕੋ ਕਰਿ ਲੇਹੁ ਗੋੁਪਾਲਾ ॥ ਕ੍ਰਿਪਾ ਨਿਧਾਨ ਦੀਨ ਦਇਆਲਾ ॥ ਸਖਾ ਸਹਾਈ ਪੂਰਨ ਪਰਮੇਸੁਰ ਮਿਲੁ ਕਦੇ ਨ ਹੋਵੀ ਭੰਗਨਾ ॥੬॥ ਮਨੁ ਤਨੁ ਅਰਪਿ ਧਰੀ ਹਰਿ ਆਗੈ ॥ ਜਨਮ ਜਨਮ ਕਾ ਸੋਇਆ ਜਾਗੈ ॥ ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ ॥੭॥ ਜਲਿ ਥਲਿ ਪੂਰਨ ਅੰਤਰਜਾਮੀ ॥ ਘਟਿ ਘਟਿ ਰਵਿਆ ਅਛਲ ਸੁਆਮੀ ॥ ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ ॥੮॥ ਜਤ ਕਤ ਪੇਖਉ ਪ੍ਰਭ ਸੁਖ ਸਾਗਰ ॥ ਹਰਿ ਤੋਟਿ ਭੰਡਾਰ ਨਾਹੀ ਰਤਨਾਗਰ ॥ ਅਗਹ ਅਗਾਹ ਕਿਛੁ ਮਿਤਿ ਨਹੀ ਪਾਈਐ ਸੋ ਬੂਝੈ ਜਿਸੁ ਕਿਰਪੰਗਨਾ ॥੯॥ ਛਾਤੀ ਸੀਤਲ ਮਨੁ ਤਨੁ ਠੰਢਾ ॥ ਜਨਮ ਮਰਣ ਕੀ ਮਿਟਵੀ ਡੰਝਾ ॥ ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ ਅਮਿਓ ਧਾਰਿ ਦ੍ਰਿਸਟੰਗਨਾ ॥੧੦॥ ਏਕੋ ਏਕੁ ਰਵਿਆ ਸਭ ਠਾਈ ॥ ਤਿਸੁ ਬਿਨੁ ਦੂਜਾ ਕੋਈ ਨਾਹੀ ॥ ਆਦਿ ਮਧਿ ਅੰਤਿ ਪ੍ਰਭੁ ਰਵਿਆ ਤ੍ਰਿਸਨ ਬੁਝੀ ਭਰਮੰਗਨਾ ॥੧੧॥ ਗੁਰੁ ਪਰਮੇਸਰੁ ਗੁਰੁ ਗੋਬਿੰਦੁ ॥ ਗੁਰੁ ਕਰਤਾ ਗੁਰੁ ਸਦ ਬਖਸੰਦੁ ॥ ਗੁਰ ਜਪੁ ਜਾਪਿ ਜਪਤ ਫਲੁ ਪਾਇਆ ਗਿਆਨ ਦੀਪਕੁ ਸੰਤ ਸੰਗਨਾ ॥੧੨॥ ਜੋ ਪੇਖਾ ਸੋ ਸਭੁ ਕਿਛੁ

**ਸੁਆਮੀ ॥ ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥ ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ ॥੧੩॥ ਜਾਚਕੁ ਜਾਚੈ ਤੁਮਹਿ ਅਰਾਧੈ ॥ ਪਤਿਤ ਪਾਵਨ ਪੂਰਨ ਪ੍ਰਭ ਸਾਧੈ ॥ ਏਕੋ ਦਾਨੁ ਸਰਬ ਸੁਖ ਗੁਣ ਨਿਧਿ ਆਨ ਮੰਗਨ ਨਿਹਕਿੰਚਨਾ ॥੧੪॥ ਕਾਇਆ ਪਾਤ੍ਰੁ ਪ੍ਰਭੁ ਕਰਣੈਹਾਰਾ ॥ ਲਗੀ ਲਾਗਿ ਸੰਤ ਸੰਗਾਰਾ ॥ ਨਿਰਮਲ ਸੋਇ ਬਣੀ ਹਰਿ ਬਾਣੀ ਮਨੁ ਨਾਮਿ ਮਜੀਠੈ ਰੰਗਨਾ ॥੧੫॥ ਸੋਲਹ ਕਲਾ ਸੰਪੂਰਨ ਫਲਿਆ ॥ ਅਨਤ ਕਲਾ ਹੋਇ ਠਾਕੁਰੁ ਚੜਿਆ ॥ ਅਨਦ ਬਿਨੋਦ ਹਰਿ ਨਾਮਿ ਸੁਖ ਨਾਨਕ ਅੰਮ੍ਰਿਤ ਰਸੁ ਹਰਿ ਭੁੰਚਨਾ ॥੧੬॥੨॥੯॥**

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ

ਸਮਰੱਥ ਪ੍ਰਭੂ ਹੀ ਸਾਰੇ ਸੁਖਾਂ ਦਾ ਦਾਨ ਦੇਣ ਵਾਲਾ ਹੈ ਅਤੇ ਹੇ ਪ੍ਰਭੂ ਤੂੰ ਕਿਰਪਾ ਕਰ ਜਿਸ ਨਾਲ ਮੈਂ ਤੇਰੇ ਨਾਮ ਦਾ ਸਿਮਰਨ ਕਰਦਾ ਰਹਾਂ। ਪ੍ਰਭੂ ਦਾਤਾ ਹੈ ਅਤੇ ਇਹ ਜੀਆ ਜੰਤ ਸਾਰੇ ਭਿਖਾਰੀ ਹਨ; ਪ੍ਰਭੂ ਦਾ ਸੇਵਕ ਤਾਂ ਕੇਵਲ ਉਸ ਪ੍ਰਭੂ ਤੋਂ ਹੀ ਦਾਨ ਮੰਗਣਾ ਚਾਹੁੰਦਾ ਹੈਂ। ॥ ੧ ॥ ਮੈਂ ਪ੍ਰਭੂ ਦੇ ਸੇਵਕਾਂ ਦੀ ਚਰਨ ਧੂੜ ਮੰਗਦਾ ਹਾਂ ਜਿਸ ਦੇ ਕਾਰਨ ਉਚੇ ਤੋਂ ਉੱਚੀ ਗਤੀ ਪ੍ਰਾਪਤ ਹੁੰਦੀ ਹੈ ਅਤੇ ਜਨਮਾਂ ਜਮਾਂਤਰਾਂ ਦੀ ਮੈਲ ਕੱਟ ਜਾਂਦੀ ਹੈ। ਪ੍ਰਭੂ ਨਾਮ ਰੂਪੀ ਦਵਾਈ ਦੇ ਨਾਲ ਬਹੁਤ ਵੱਡੇ ਵੱਡੇ ਰੋਗ ਮਿਟ ਜਾਂਦੇ ਹਨ; ਇਸ ਲਈ ਮੈਂ ਪ੍ਰਭੂ ਦੇ ਰੰਗ ਵਿਚ ਰੰਗੇ ਜਾਣ ਦੀ ਕਾਮਨਾ ਕਰਦਾ ਹਾਂ ॥ ੨ ॥ ਕੰਨਾਂ ਨਾਲ ਉਸ ਪ੍ਰਭੂ ਦਾ ਪਵਿੱਤਰ ਜਸ ਨੂੰ ਸੁਣਾਂ ਅਤੇ ਵਿਸ਼ਿਆਂ ਅਤੇ ਕਾਮਨਾਵਾਂ ਨੂੰ ਤਿਆਗ ਕੇ ਉਸ ਇਕ ਪ੍ਰਭੂ ਦਾ ਆਸਰਾ ਵੇਖਦਾ ਰਹਾਂ। ਝੁਕ ਝੁਕ ਕੇ ਮੈਂ ਤੇਰੇ ਦਾਸਾਂ ਦੇ ਚਰਨਾਂ ਨੂੰ ਛੂੰਹਦਾ ਰਹਾਂ ਅਤੇ ਸ਼ੁਭ ਕਰਮ ਕਰਨ ਵਿਚ ਲਾਜ ਦਾ ਅਨੁਭਵ ਨਾ ਕਰਾਂ ॥ ੩ ॥ ਹੇ ਪ੍ਰਭੂ, ਮੇਰੀ ਜੀਭ ਤੇਰੇ ਗੁਣ ਗਾਉਂਦੀ ਹੈ ਜਿਸ ਕਾਰਨ ਮੇਰੇ ਕਮਾਏ ਹੋਏ ਔਗਣ ਨਸ਼ਟ ਹੋ ਜਾਂਦੇ ਹਨ।ਉਸ ਪ੍ਰਭੂ ਦਾ ਸਿਮਰਨ ਕਰਦੇ ਹੋਏ, ਅਤੇ ਪੰਜਾਂ ਵਿਕਾਰਾਂ ਨੂੰ ਤਿਆਗ ਕੇ ਹੀ ਮੇਰਾ ਮਨ ਅਧਿਆਤਮਿਕ ਤੌਰ ਤੇ ਜੀਵਿਤ ਬਣਿਆ ਰਹੇਗਾ ॥ ੪ ॥ ਪ੍ਰਭੂ ਦੇ ਚਰਨ ਕਮਲਾਂ ਦਾ ਸਿਮਰਨ ਕਰਕੇ ਪ੍ਰਭੂ ਨਾਮ ਦੇ ਜਹਾਜ ਤੇ ਚੜ੍ਹ ਜਾਇਆ ਜਾਏ ਤਥਾ ਸੰਤ ਪੁਰਖਾਂ ਦੀ ਸੰਗਤ ਨਾਲ ਮਿਲਾਪ ਕਰਕੇ ਸੰਸਾਰ ਸਾਗਰ ਪਾਰ ਕਰ ਲਿਆ ਜਾਏ। ਇਕ ਸਮਾਨ ਵਿਆਪਤ ਬਣੇ ਰਹਿਣ ਵਾਲੇ ਪ੍ਰਭੂ ਨੂੰ ਜਾਨਣਾ ਹੀ ਉਸ ਦੀ ਪੂਜਾ ਅਤੇ ਵੰਧਨਾ ਹੈ ਅਤੇ ਇਸ ਤਰ੍ਹਾਂ ਜੂਨਾਂ ਪ੍ਰਾਪਤ ਕਰਕੇ ਵੀ ਜੀਵ ਨੰਗਾ ਅਰਥਾਤ ਬੇਇੱਜ਼ਤ ਨਹੀਂ

ਹੁੰਦਾ ॥ ੫ ॥ ਹੇ ਪ੍ਰਭੂ ਤੂੰ ਸਾਨੂੰ ਆਪਣੇ ਦਾਸਾਂ ਦਾ ਦਾਸ ਬਣਾ ਲੈ ਕਿਉਂਕਿ ਤੂੰ ਹੀ ਕਿਰਪਾ ਦਾ ਭੰਡਾਰ ਅਤੇ ਦੀਨਦਿਆਲੂ ਹੈਂ। ਹੇ ਪੂਰਨ ਪਰਮੇਸ਼ਰ ਤੂੰ ਹੀ ਸਾਡਾ ਸਦਾ ਸਹਾਇਤਾ ਕਰਨ ਵਾਲਾ ਮਿੱਤਰ ਹੈਂ। ਤੈਨੂੰ ਮਿਲ ਕੇ ਕਦੀ ਵੀ ਜੀਵ ਨਸ਼ਟ ਨਹੀਂ ਹੁੰਦਾ ॥ ੬ ॥ ਪ੍ਰਭੂ ਦੇ ਸਾਹਮਣੇ ਜਦੋਂ ਮਨ ਤਨ ਅਰਪਨ ਕਰ ਦਿੱਤਾ ਜਾਂਦਾ ਹੈ ਤਾਂ ਜਨਮਾਂ ਜਨਮਾਂਤਰਾਂ ਦੇ ਅਗਿਆਨ ਵਿਚ ਸੁੱਤਾ ਜੀਵ ਸਾਵਧਾਨ ਹੋ ਜਾਂਦਾ ਹੈ। ਇਹ ਜੀਵ ਜਿਸ ਦਾ ਸੀ ਓਹੀ ਇਸ ਦੀ ਪਾਲਣਾ ਕਰਦਾ ਹੈ ਅਤੇ ਇਸ ਤੱਥ ਨੂੰ ਜਾਣ ਕੇ ਇਹ ਆਪਣੇ ਹੰਕਾਰ ਨੂੰ ਤਿਆਗ ਕੇ ਜੀਵ ਨੂੰ ਮਾਰ ਸੁੱਟਣ ਵਾਲੇ ਹੰਕਾਰ ਦਾ ਤਿਆਗ ਕਰ ਦਿੰਦਾ ਹੈ ॥ ੭ ॥ ਜਲ, ਥਲ ਅਰਥਾਤ ਸਾਰਿਆਂ ਵਿਚ ਉਹ ਅੰਤਰਜਾਮੀ ਪ੍ਰਭੂ ਪਰਿਪੂਰਨ ਰੂਪ ਵਿਚ ਸਥਿਤ ਹੈ ਅਤੇ ਛਲਿਆ ਨਾ ਜਾ ਸਕਣ ਵਾਲਾ ਉਹ ਮਾਰਗ ਘਟ ਘਟ ਵਿਚ ਰਮਣ ਕਰਦਾ ਰਹਿੰਦਾਹੈ। ਪੂਰਨ ਗੁਰੂ ਹੀ ਭਰਮਾਂ ਦੀ ਦੀਵਾਰ ਨੂੰ ਨਸ਼ਟ ਕਰਦਾ ਹੈ ਅਤੇ ਉਸੇ ਤੋਂ ਹੀ ਪਤਾ ਲਗਦਾ ਹੈ ਕਿ ਸਾਰਿਆਂ ਵਿਚ ਉਹ ਇਕ ਪ੍ਰਭੂ ਹੀ ਰਮ ਰਿਹਾ ਹੈ ॥ ੮ ॥ ਜਿਧਰ ਵੀ ਮੈਂ ਦੇਖਦਾ ਹਾਂ ਸੁੱਖ ਦਾ ਸਾਗਰ ਉਹ ਪ੍ਰਭੂ ਹੀ ਦਿਖਾਈ ਦਿੰਦਾ ਹੈ; ਰਤਨਾਂ ਦੇ ਉਸ ਦੇ ਭੰਡਾਰ ਵਿਚ ਕਦੇ ਵੀ ਕਮੀ ਨਹੀਂ ਆਉਂਦੀ। ਗਹਿਰੇ, ਅਗਾਧ ਉਸ ਪ੍ਰਭੂ ਦੀ ਸੀਮਾ ਨੂੰ ਨਹੀਂ ਜਾਣਿਆ ਜਾ ਸਕਦਾ ਅਤੇ ਕੇਵਲ ਉਹ ਹੀ ਉਸ ਰਹੱਸ ਨੂੰ ਜਾਣਦਾ ਹੈ ਜਿਸ ਤੇ ਉਸ ਦੀ ਕ੍ਰਿਪਾ ਹੁੰਦੀ ਹੈ ॥ ੯ ॥ ਮੇਰੀ ਛਾਤੀ ਸੀਤਲ ਹੋ ਗਈ ਅਤੇ ਮਨ ਤਨ ਠੰਡਾ ਹੋ ਗਿਆ ਹੈ; ਹੁਣ ਮੇਰੀ ਜਨਮ ਮਰਨ ਦੀ ਭਟਕਣਾ ਮਿਟ ਗਈ ਹੈ ਕਿਉਂਕਿ ਹੱਥ ਨਾਲ ਫੜ ਕੇ ਪ੍ਰਭੂ ਨੇ ਮੈਨੂੰ ਬਾਹਰ ਕੱਢ ਲਿਆ ਹੈ ਅਤੇ ਅੰਮ੍ਰਿਤ ਧਾਰਨ ਕਰਨ ਵਾਲੀ ਦ੍ਰਿਸ਼ਟੀ ਨਾਲ ਮੈਨੂੰ ਵੇਖ ਲਿਆ ਹੈ ॥ ੧੦ ॥ ਉਹ ਇਕ ਪ੍ਰਭੂ ਹੀ ਸਾਰੇ ਸਥਾਨਾਂ ਤੇ ਵਸ ਰਿਹਾ ਹੈ ਅਤੇ ਉਸ ਦੇ ਬਿਨਾਂ ਦੂਸਰਾ ਕੋਈ ਵੀ ਨਹੀਂ ਹੈ। ਸ੍ਰਿਸ਼ਟੀ ਦੇ ਆਦਿ ਮੱਧ ਅਤੇ ਅੰਤ ਵਿਚ ਓਹੀ ਪ੍ਰਭੂ ਵਿਆਪਤ ਹੈ ਅਤੇ ਇਹ ਜਾਣ ਕੇ ਮੇਰੀ ਤ੍ਰਿਸ਼ਨਾ ਅਤੇ ਭਰਮ ਦੂਰ ਹੋ ਗਏ ਹਨ ॥ ੧੧ ॥ ਗੁਰੂ ਪਰਮੇਸ਼ਰ ਹੈ, ਗੁਰੂ ਹੀ ਗੋਬਿੰਦ ਹੈ ਗੁਰੂ ਹੀ ਕਰਤਾ ਹੈ ਅਤੇ ਗੁਰੂ ਹੀ ਸਦੈਵ ਖਿਮਾਂ ਦੇਣ ਵਾਲਾ ਹੈ। ਗੁਰੂ ਦੇ ਸਿਮਰਨ ਨਾਲ ਹੀ ਮੈਂ ਫਲ ਪ੍ਰਾਪਤ ਕਰਦਾ ਹਾਂ ਅਤੇ ਸੰਤ ਪੁਰਖਾਂ ਦੀ ਸੰਗਤ ਵਿਚ ਗਿਆਨ ਦਾ ਦੀਪਕ ਪ੍ਰਾਪਤ ਹੋ ਗਿਆ ਹੈ ॥ ੧੨ ॥ ਮੈਂ ਜੋ ਕੁਝ ਵੀ ਦੇਖਦਾ ਹਾਂ ਉਹ ਸਭ ਕੁਝ ਪ੍ਰਭੂ ਹੀ ਹੈ ਅਤੇ ਜੋ ਕੁਝ ਵੀ ਮੈਂ ਸੁਣਦਾ ਹਾਂ ਉਹ ਪ੍ਰਭੂ ਦੀ ਬਾਣੀ ਹੀ ਹੈ। ਸੰਤ ਜਨ ਤੇਰੇ ਪੁੱਤਰ ਹਨ ਅਤੇ ਹੇ ਪ੍ਰਭੂ, ਜੋ ਕੁਝ ਅਸਾਂ ਕੀਤਾ ਹੈ ਉਹ ਤੂੰ ਹੀ ਕਰਾਇਆ ਹੈ ਅਤੇ ਤੇਰੀ ਸ਼ਰਨ ਵਿਚ ਹੀ ਸਾਨੂੰ ਸਹਾਇਤਾ ਪ੍ਰਾਪਤ ਹੋਈ ਹੈ ॥ ੧੩ ॥ ਇਹ ਜਾਚਕ ਤਾਂ ਇਹੀ ਮੰਗਦਾ

ਹੈ ਕਿ ਤੇਰੀ ਹੀ ਅਰਾਧਨਾ ਕਰਦਾ ਰਹਾਂ । ਹੇ ਪ੍ਰਭੂ, ਤੂੰ ਹੀ ਪਤਿਤਾਂ ਨੂੰ ਪੂਰਨ ਰੂਪ ਵਿਚ ਪਾਵਨ ਤੇ ਸ਼ੁੱਧ ਕਰਨ ਵਾਲਾ ਹੈਂ । ਹੇ ਸਾਰੇ ਸੁੱਖਾਂ ਤੇ ਗੁਣਾਂ ਦੇ ਭੰਡਾਰ ਪ੍ਰਭੂ, ਮੈਂ ਤੇਰੇ ਤੋਂ ਇਕ ਹੀ ਦਾਨ ਮੰਗਦਾ ਹਾਂ ਅਤੇ ਹੋਰ ਕੁੱਝ ਵੀ ਨਹੀਂ ਮੰਗਦਾ ਹਾਂ ॥ ੧੪ ॥ ਇਹ ਸਰੀਰ ਰੂਪੀ ਭਾਂਡਾ ਬਣਾਉਣ ਵਾਲਾ ਪ੍ਰਭੂ ਹੀ ਹੈ ਅਤੇ ਇਸ ਉਪਰ ਸੰਤ ਪੁਰਸ਼ਾਂ ਦੀ ਸੰਗਤ ਦਾ ਚੰਗਾ ਪ੍ਰਭਾਵ ਪਿਆ ਹੈ । ਇਸ ਦੀ ਸ਼ੋਭਾ ਨਿਰਮਲ ਬਾਣੀ ਹੈ ਕਿਉਂਕਿ ਇਹ ਮਨ ਪ੍ਰਭੂ ਦੀ ਬਾਣੀ ਰਾਹੀਂ ਪ੍ਰਭੂ ਨਾਮ ਦੇ ਮਜੀਠ ਰੰਗ ਅਰਥਾਤ ਪੱਕੇ ਰੰਗ ਵਿਚ ਰੰਗਿਆ ਗਿਆ ਹੈ । ॥ ੧੫ ॥ ਜਦੋਂ ਅਨੰਤ ਕਲਾ ਵਾਲਾ ਉਹ ਪ੍ਰਭੂ ਮੇਰੇ ਹਿਰਦੇ ਵਿਚ ਪ੍ਰਗਟ ਹੋ ਗਿਆ ਹੈ ਤਾਂ ਮੇਰੀ ਆਤਮਾ ਪੂਰਨ ਗਿਆਨ ਵਾਲੀ ਹੋ ਗਈ ਹੈ ਅਤੇ ਮੈਨੂੰ ਸੰਪੂਰਨ ਫਲ ਪ੍ਰਾਪਤ ਹੋ ਗਿਆ ਹੈ । ਅਨੰਦ ਤੇ ਤਮਾਸ਼ੇ ਪ੍ਰਭੂ ਨਾਮ ਵਿਚ ਹੀ ਸੁੱਖ ਦੇਣ ਵਾਲੇ ਹਨ ਅਤੇ ਹੇ ਨਾਨਕ ਮੈਂ ਤਾਂ ਪ੍ਰਭੂ ਨਾਮ ਵਿਚ ਅੰਮ੍ਰਿਤ ਰਸ ਨੂੰ ਰਸ ਪੂਰਨ ਹੋ ਕੇ ਭੋਗਦਾ ਹਾਂ ॥ ੧੬ ॥ ੨ ॥ ੯ ॥

## ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

**ਤੂ ਸਾਹਿਬੁ ਹਉ ਸੇਵਕੁ ਕੀਤਾ ॥ ਜੀਉ ਪਿੰਡੁ ਸਭੁ ਤੇਰਾ ਦੀਤਾ ॥ ਕਰਨ ਕਰਾਵਨ ਸਭੁ ਤੂਹੈ ਤੂਹੈ ਹੈ ਨਾਹੀ ਕਿਛੁ ਅਸਾੜਾ ॥੧॥ ਤੁਮਹਿ ਪਠਾਏ ਤਾ ਜਗ ਮਹਿ ਆਏ ॥ ਜੋ ਤੁਧੁ ਭਾਣਾ ਸੇ ਕਰਮ ਕਮਾਏ ॥ ਤੁਝ ਤੇ ਬਾਹਰਿ ਕਿਛੂ ਨ ਹੋਆ ਤਾ ਭੀ ਨਾਹੀ ਕਿਛੁ ਕਾੜਾ ॥੨॥ ਊਹਾ ਹੁਕਮੁ ਤੁਮਾਰਾ ਸੁਣੀਐ ॥ ਈਹਾ ਹਰਿ ਜਸੁ ਤੇਰਾ ਭਣੀਐ ॥ ਆਪੇ ਲੇਖ ਅਲੇਖੈ ਆਪੇ ਤੁਮ ਸਿਉ ਨਾਹੀ ਕਿਛੁ ਝਾੜਾ ॥੩॥ ਤੂ ਪਿਤਾ ਸਭਿ ਬਾਰਿਕ ਥਾਰੇ ॥ ਜਿਉ ਖੇਲਾਵਹਿ ਤਿਉ ਖੇਲਣਹਾਰੇ ॥ ਉਝੜ ਮਾਰਗੁ ਸਭੁ ਤੁਮ ਹੀ ਕੀਨਾ ਚਲੈ ਨਾਹੀ ਕੋ ਵੇਪਾੜਾ ॥੪॥ ਇਕਿ ਬੈਸਾਇ ਰਖੇ ਗ੍ਰਿਹ ਅੰਤਰਿ ॥ ਇਕਿ ਪਠਾਏ ਦੇਸ ਦਿਸੰਤਰਿ ॥ ਇਕ ਹੀ ਕਉ ਘਾਸੁ ਇਕ ਹੀ ਕਉ ਰਾਜਾ ਇਨ ਮਹਿ ਕਹੀਐ ਕਿਆ ਕੂੜਾ ॥੫॥ ਕਵਨ ਸੁ ਮੁਕਤੀ ਕਵਨ ਸੁ ਨਰਕਾ ॥ ਕਵਨੁ ਸੈਸਾਰੀ ਕਵਨੁ ਸੁ ਭਗਤਾ ॥ ਕਵਨ ਸੁ ਦਾਨਾ ਕਵਨੁ ਸੁ ਹੋਛਾ ਕਵਨ ਸੁ ਸੁਰਤਾ ਕਵਨੁ ਜੜਾ ॥੬॥ ਹੁਕਮੇ ਮੁਕਤੀ ਹੁਕਮੇ ਨਰਕਾ ॥ ਹੁਕਮਿ ਸੈਸਾਰੀ ਹੁਕਮੇ ਭਗਤਾ ॥ ਹੁਕਮੇ ਹੋਛਾ ਹੁਕਮੇ ਦਾਨਾ ਦੂਜਾ ਨਾਹੀ ਅਵਰੁ ਧੜਾ ॥੭॥ ਸਾਗਰੁ ਕੀਨਾ ਅਤਿ ਤੁਮ ਭਾਰਾ ॥ ਇਕਿ ਖੜੇ ਰਸਾਤਲਿ ਕਰਿ ਮਨਮੁਖ**

**ਗਾਵਾਰਾ ॥ ਇਕਨਾ ਪਾਰਿ ਲੰਘਾਵਹਿ ਆਪੇ ਸਤਿਗੁਰੁ ਜਿਨ ਕਾ ਸਚੁ ਬੇੜਾ ॥੮॥ ਕਉਤਕੁ ਕਾਲੁ ਇਹੁ ਹੁਕਮਿ ਪਠਾਇਆ ॥ ਜੀਅ ਜੰਤ ਓਪਾਇ ਸਮਾਇਆ ॥ ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ ॥੯॥ ਵਡਾ ਸਾਹਿਬੁ ਵਡੀ ਨਾਈ ॥ ਵਡ ਦਾਤਾਰੁ ਵਡੀ ਜਿਸੁ ਜਾਈ ॥ ਅਗਮ ਅਗੋਚਰੁ ਬੇਅੰਤ ਅਤੋਲਾ ਹੈ ਨਾਹੀ ਕਿਛੁ ਆਹਾੜਾ ॥੧੦॥ ਕੀਮਤਿ ਕੋਇ ਨ ਜਾਣੈ ਦੂਜਾ ॥ ਆਪੇ ਆਪਿ ਨਿਰੰਜਨ ਪੂਜਾ ॥ ਆਪਿ ਸੁ ਗਿਆਨੀ ਆਪਿ ਧਿਆਨੀ ਆਪਿ ਸਤਵੰਤਾ ਅਤਿ ਗਾੜਾ ॥੧੧॥ ਕੇਤੜਿਆ ਦਿਨ ਗੁਪਤੁ ਕਹਾਇਆ ॥ ਕੇਤੜਿਆ ਦਿਨ ਸੁੰਨਿ ਸਮਾਇਆ ॥ ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ ॥੧੨॥ ਆਪੇ ਸਕਤੀ ਸਬਲੁ ਕਹਾਇਆ ॥ ਆਪੇ ਸੂਰਾ ਅਮਰੁ ਚਲਾਇਆ ॥ ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ ॥੧੩॥ ਜਿਸਹਿ ਨਿਵਾਜੇ ਗੁਰਮੁਖਿ ਸਾਜੇ ॥ ਨਾਮੁ ਵਸੈ ਤਿਸੁ ਅਨਹਦ ਵਾਜੇ ॥ ਤਿਸ ਹੀ ਸੁਖੁ ਤਿਸ ਹੀ ਠਕੁਰਾਈ ਤਿਸਹਿ ਨ ਆਵੈ ਜਮੁ ਨੇੜਾ ॥੧੪॥ ਕੀਮਤਿ ਕਾਗਦ ਕਹੀ ਨ ਜਾਈ ॥ ਕਹੁ ਨਾਨਕ ਬੇਅੰਤ ਗੁਸਾਈ ॥ ਆਦਿ ਮਧਿ ਅੰਤਿ ਪ੍ਰਭੁ ਸੋਈ ਹਾਥਿ ਤਿਸੈ ਕੈ ਨੇਬੇੜਾ ॥੧੫॥ ਤਿਸਹਿ ਸਰੀਕੁ ਨਾਹੀ ਰੇ ਕੋਈ ॥ ਕਿਸ ਹੀ ਬੁਤੈ ਜਬਾਬੁ ਨ ਹੋਈ ॥ ਨਾਨਕ ਕਾ ਪ੍ਰਭੁ ਆਪੇ ਆਪੇ ਕਰਿ ਕਰਿ ਵੇਖੈ ਚੋਜ ਖੜਾ ॥੧੬॥੧॥੧੦॥**

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰੂ ਪ੍ਰਸਾਦਿ

ਤੂੰ ਮੇਰਾ ਮਾਲਕ ਹੈਂ ਅਤੇ ਮੈਂ ਆਪਣੇ ਆਪ ਨੂੰ ਤੇਰਾ ਸੇਵਕ ਬਣਾ ਦਿੱਤਾ ਹੈ; ਤੂੰ ਹੀ ਮੈਨੂੰ ਪ੍ਰਾਣ ਅਤੇ ਸਰੀਰ ਤਥਾ ਸਭ ਕੁਝ ਦਿੱਤਾ ਹੈ। ਮੇਰਾ ਤਾਂ ਇਥੇ ਕੁਝ ਵੀ ਨਹੀਂ ਹੈ। ਹੇ ਪ੍ਰਭੂ, ਸਭ ਕੁਝ ਕਰਨ ਕਰਾਉਣ ਵਾਲਾ ਤੂੰ ਹੀ ਹੈਂ ॥ ੧ ॥ ਤੂੰ ਸਾਨੂੰ ਭੇਜਿਆ ਤਾਂ ਹੀ ਅਸੀਂ ਸੰਸਾਰ ਵਿਚ ਆਏ ਹਾਂ ਅਤੇ ਜੋ ਤੈਨੂੰ ਚੰਗਾ ਲਗਦਾ ਹੈ ਉਹ ਹੀ ਕਰਮ ਅਸੀਂ ਕਰਦੇ ਜਾਂਦੇ ਹਾਂ। ਤੇਰੇ ਤੋਂ ਬਾਹਰ ਕੁਝ ਵੀ ਨਹੀਂ ਹੁੰਦਾ ਹੁਣ ਇਸ ਲਈ ਸਾਨੂੰ ਕਿਸੇ ਵੀ ਤਰ੍ਹਾਂ ਦੀ ਚਿੰਤਾ ਨਹੀਂ ਹੈ ॥ ੨ ॥ ਕਿਧਰੇ ਤਾਂ ਤੇਰਾ ਹੁਕਮ ਸੁਣਾਈ ਦਿੰਦਾ ਹੈ ਅਤੇ ਕਿਧਰੇ ਹੇ ਪ੍ਰਭੂ, ਤੇਰੇ ਜਸ ਦਾ ਵਰਨਨ ਕੀਤਾ ਜਾਂਦਾ ਹੈ। ਤੁਸੀਂ ਆਪ ਹੀ ਲੇਖ ਲਿਖਣ ਵਾਲੇ ਹੋ, ਆਪ ਹੀ ਸਾਰੇ ਲੇਖਾਂ ਤੋਂ ਮੁਕਤ ਕਰਨ ਵਾਲੇ ਹੋ ਅਤੇ ਇਸੇ ਲਈ ਸਾਡਾ ਤੁਹਾਡੇ ਨਾਲ ਕੋਈ ਝਗੜਾ ਨਹੀਂ ॥ ੩ ॥ ਤੂੰ ਪਿਤਾ ਹੈਂ ਅਤੇ ਸਾਰੇ ਜੀਵ ਤੇਰੇ ਬੱਚੇ ਹਨ; ਤੂੰ ਜਿਵੇਂ ਖਿਡਾਉਂਦਾ ਹੈਂ ਇਹ ਉਸੇ ਤਰ੍ਹਾਂ ਹੀ ਖੇਡਦੇ ਰਹਿੰਦੇ ਹਨ। ਬੁਰੀਆਂ

ਰਾਹਾਂ ਭੀ ਸਾਰੀਆਂ ਤੂੰ ਹੀ ਬਣਾਈਆਂ ਹਨ ਤੇ ਕੋਈ ਆਪ ਉਹਨਾਂ ਉਤੇ ਨਹੀਂ ਚਲਦਾ ਅਰਥਾਤ ਤੂੰ ਹੀ ਜੀਵਾਂ ਨੂੰ ਉਹਨਾਂ ਉਤੇ ਚਲਾ ਰਿਹਾ ਹੈਂ ॥ ੪ ॥ ਕਈਆਂ ਨੂੰ ਤੂੰ ਘਰ ਵਿਚ ਹੀ ਬੈਠਾਈ ਰੱਖਿਆ ਹੈ ਅਤੇ ਕਈਆਂ ਨੂੰ ਦੇਸ਼ ਦੇਸ਼ਾਂਤਰਾਂ ਵਿਚ ਭੇਜਿਆ ਹੋਇਆ ਹੈ। ਕਈਆਂ ਨੂੰ ਤੂੰ ਘਾਹੀ ਬਣਾ ਦਿੱਤਾ ਹੈ ਅਤੇ ਕਈਆਂ ਨੂੰ ਤੂੰ ਰਾਜਾ ਬਣਾ ਰੱਖਿਆ ਹੈ; ਦੱਸੋ ਭਲਾ ਇਸ ਵਿਚ ਝੂਠ ਕੀ ਹੈ ॥ ੫ ॥ ਮੁਕਤ ਕੌਣ ਹੈ ਅਤੇ ਨਰਕਾਂ ਵਿਚ ਜਾਣ ਵਾਲਾ ਕੌਣ ਹੈ ਅਤੇ ਭਗਤ ਕੌਣ ਹੈ, ਇਸ ਸੰਸਾਰ ਵਿਚ ਸਿਆਣਾ ਕੌਣ ਹੈ ਅਤੇ ਹੋਛਾ ਕੌਣ ਹੈ; ਕੌਣ ਇਥੇ ਸੂਝਵਾਨ ਹੈ ਅਤੇ ਕੌਣ ਮੂਰਖ ਹੈ ॥ ੬ ॥ ਹੁਕਮ ਵਿਚ ਹੀ ਜੀਵ ਮੁਕਤ ਹੁੰਦਾ ਹੈ ਅਤੇ ਹੁਕਮ ਵਿਚ ਹੀ ਨਰਕ ਵਿਚ ਜਾਂਦਾ ਹੈ। ਪ੍ਰਭੂ ਦੇ ਹੁਕਮ ਵਿਚ ਹੀ ਜੀਵ ਸੰਸਾਰੀ ਬਣਦਾ ਹੈ ਅਤੇ ਹੁਕਮ ਵਿਚ ਹੀ ਭਗਤ ਬਣਿਆ ਰਹਿੰਦਾ ਹੈ। ਪ੍ਰਭੂ ਦੇ ਹੁਕਮ ਵਿਚ ਹੀ ਇਹ ਹੋਛਾ ਬਣਦਾ ਹੈ ਅਤੇ ਉਸ ਦੇ ਹੁਕਮ ਵਿਚ ਹੀ ਸੂਝਵਾਨ ਹੁੰਦਾ ਹੈ। ਇਸ ਦਾ ਹੋਰ ਕੋਈ ਵੀ ਪੱਖ ਨਹੀਂ ਹੈ ॥ ੭ ॥ ਸੰਸਾਰ ਸਾਗਰ ਤੂੰ ਬਹੁਤ ਹੀ ਵੱਡਾ ਬਣਾਇਆ ਹੈ ਅਤੇ ਇਸ ਵਿਚ ਕਈਆਂ ਨੂੰ ਮਨਮੁਖ ਤੇ ਗੰਵਾਰ ਬਣਾ ਕੇ ਤੂੰ ਰਸਾਤਲ ਦੇ ਨਰਕ ਵਿਚ ਖੜਾ ਕੀਤਾ ਹੋਇਆ ਹੈ। ਜਿਨ੍ਹਾਂ ਨੂੰ ਸੱਚੇ ਗੁਰੂ ਰਾਹੀਂ ਸਤ ਦਾ ਪੜਾਅ ਮਿਲ ਗਿਆ ਹੈ ਅਜਿਹੇ ਕਈਆਂ ਨੂੰ ਤੂੰ ਪਾਰ ਵੀ ਕਰ ਦਿੰਦਾ ਹੈਂ ॥ ੮ ॥ ਇਹ ਖੇਡ ਅਤੇ ਸਾਰਾ ਕੁਝ ਉਸ ਦੇ ਹੁਕਮ ਦਾ ਭੇਜਿਆ ਹੋਇਆ ਅਤੇ ਕੀਤਾ ਹੋਇਆ ਹੈ ਕਿ ਉਹ ਜੀਵਾਂ ਨੂੰ ਉਤਪੰਨ ਕਰਕੇ ਉਹਨਾਂ ਨੂੰ ਸਮਾਪਤ ਵੀ ਕਰਦਾ ਰਹਿੰਦਾ ਹੈ। ਉਹ ਵੇਖਦਾ ਹੈ, ਖਿੜਿਆ ਰਹਿੰਦਾ ਹੈ ਅਤੇ ਉਸ ਨੇ ਅਜਿਹਾ ਸੰਸਾਰ ਰੂਪੀ ਇਕ ਅਖਾੜਾ ਬਣਾਇਆ ਹੈ ਜਿਸ ਵਿਚ ਉਹ ਸਾਰੇ ਰੰਗਾਂ ਦੇ ਅਨੰਦ ਲੈਂਦਾ ਰਹਿੰਦਾ ਹੈ ॥ ੯ ॥ ਆਪਣੇ ਵੱਡੇ ਨਾਮ ਦੇ ਕਾਰਨ ਹੀ ਉਹ ਮਾਲਕ ਪ੍ਰਭੂ ਵੱਡਾ ਹੈ। ਉਹ ਵੱਡਾ ਦਾਤਾ ਹੈ ਜਿਸ ਦਾ ਅਸਥਾਨ ਵੀ ਵੱਡਾ ਹੈ। ਉਹ ਅਗੰਮ ਅਗੋਚਰ ਅਨੰਤ ਅਤੇ ਤੋਲਿਆ ਨਾ ਜਾ ਸਕਣ ਵਾਲਾ ਹੈ ਇਸ ਲਈ ਉਸ ਦਾ ਕੋਈ ਤੋਲ ਜਾਂ ਗਿਣਤੀ ਨਹੀਂ ਹੈ ॥ ੧੦ ॥ ਉਸ ਦੀ ਕੀਮਤ ਨੂੰ ਦੂਜਾ ਕੋਈ ਨਹੀਂ ਜਾਣ ਸਕਦਾ ਕਿਉਂਕਿ ਉਹ ਪ੍ਰਭੂ ਕੇਵਲ ਖੁਦ ਹੀ ਆਪਣੇ ਆਪ ਤਕ ਪਹੁੰਚ ਸਕਦਾ ਹੈ। ਉਹ ਖੁਦ ਗਿਆਨੀ ਹੈ, ਆਪ ਹੀ ਧਿਆਨੀ ਹੈ ਆਪ ਹੀ ਸ਼ਕਤੀ ਪੂਰਨ ਅਤੇ ਆਪ ਹੀ ਅਤਿਅੰਤ ਡੂੰਘਾ ਹੈ ॥ ੧੧ ॥ ਕਿੰਨੇ ਹੀ ਦਿਨਾਂ ਤਕ ਉਹ ਗੁਪਤ ਰੂਪ ਵਿਚ ਸਥਿਤ ਬਣਿਆ ਰਿਹਾ ਹੈ ਅਤੇ ਕਿੰਨੇ ਹੀ ਦਿਨਾਂ ਤਕ ਉਹ ਸੁੰਨ ਅਵਸਥਾ ਵਿਚ ਲੀਨ ਰਹਿੰਦਾ ਹੈ। ਕਿੰਨੇ ਦਿਨਾਂ ਤਕ ਉਹ ਗਹਿਰੀ ਧੁੰਦ ਦੇ ਰੂਪ ਵਿਚ ਬਣਿਆ ਰਿਹਾ ਅਤੇ ਫਿਰ ਉਸ ਨੇ ਕਰਤਾ ਰੂਪ ਵਿਚ ਆਪਣੇ ਆਪ ਨੂੰ ਪ੍ਰਗਟ ਕੀਤਾ ਹੈ ॥ ੧੨ ॥ ਮਾਇਆ ਸ਼ਕਤੀ ਦਾ ਬਲਸ਼ਾਲੀ ਰੂਪ ਉਹ ਆਪ ਹੀ ਕਹਾਉਂਦਾ ਹੈ ਅਤੇ ਆਪ ਹੀ ਸੂਰਬੀਰ ਬਣ ਕੇ ਆਪਣਾ ਹੁਕਮ ਚਲਾਉਂਦਾ ਹੈ। ਉਸੇ ਨੇ ਅੰਤਰ ਮਨ ਵਿਚ ਸੁਖ ਅਤੇ ਸ਼ਾਂਤੀ ਬਣਾਈ ਹੈ ਅਤੇ ਉਹ ਆਪ ਗੜੇ ਦੀ ਤਰ੍ਹਾਂ ਸੀਤਲ ਅਤੇ ਠੰਡਾ ਹੈ ॥ ੧੩ ॥

ਜਿਸ ਨੂੰ ਪ੍ਰਭੂ ਸਨਮਾਨ ਦੇ ਦੇਵੇ ਅਤੇ ਗੁਰਮੁਖ ਬਣਾ ਦੇਵੇ ਉਸੇ ਦੇ ਅੰਤਰਮਨ ਵਿਚ ਨਾਮ ਦਾ ਨਿਵਾਸ ਹੋ ਜਾਂਦਾ ਹੈ ਅਤੇ ਅਨਹਦ ਸ਼ਬਦ ਵੱਜਣ ਲਗਦਾ ਹੈ। ਉਸ ਨੂੰ ਹੀ ਸੁਖ ਪ੍ਰਾਪਤ ਹੁੰਦਾ ਹੈ, ਉਸੇ ਦੀ ਸਰਦਾਰੀ ਬਣਦੀ ਹੈ ਅਤੇ ਜਮ ਉਸ ਦੇ ਨੇੜੇ ਵੀ ਨਹੀਂ ਆਉਂਦਾ ॥ ੧੪ ॥ ਕਾਗਜ਼ ਉੱਤੇ ਉਸ ਦਾ ਮੁੱਲ ਨਈਂ ਮਿਥਿਆ ਜਾ ਸਕਦਾ; ਨਾਨਕ ਦਾ ਕਥਨ ਹੈ ਕਿ ਧਰਤੀ ਦਾ ਸਵਾਮੀ ਉਹ ਪ੍ਰਭੂ ਅਨੰਤ ਹੈ। ਆਦਿ ਵਿਚ ਮੱਧ ਵਿਚ ਅਤੇ ਅੰਤ ਵਿਚ ਓਹੀ ਪ੍ਰਭੂ ਬਣਿਆ ਰਹਿੰਦਾ ਹੈ ਜਿਸ ਦੇ ਹੱਥ ਵਿਚ ਸਭ ਕੁਝ ਨਿਬੇੜਣ ਦੀ ਸ਼ਕਤੀ ਹੁੰਦੀ ਹੈ ॥ ੧੫ ॥ ਉਸ ਦਾ ਮੁਕਾਬਲਾ ਕਰਨ ਵਾਲਾ ਅਸਾਂ ਕੋਈ ਵੀ ਨਹੀਂ ਵੇਖਿਆ ਅਤੇ ਕਿਸੇ ਵੀ ਬਹਾਨੇ(ਤਰੀਕੇ) ਨਾਲ ਉਸ ਪ੍ਰਭੂ ਦਾ ਜਵਾਬ ਨਹੀਂ ਲੱਭਿਆ ਜਾ ਸਕਦਾ। ਨਾਨਕ ਦਾ ਪ੍ਰਭੂ ਤਾਂ ਆਪ ਹੀ ਸਭ ਕੁਝ ਹੈ ਅਤੇ ਉਹ ਆਪਣੇ ਖੇਲ ਤਮਾਸ਼ੇ ਕਰਦਾ ਹੋਇਆ ਖੇਡਾਂ ਖੇਡਦਾ ਹੀ ਉਹਨਾਂ ਨੂੰ ਵੇਖਦਾ ਰਹਿੰਦਾ ਹੈ ॥ ੧੬ ॥ ੧ ॥ ੧੦ ॥

## ਮਾਰੂ ਮਹਲਾ ੫ ॥

**ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥ ਮਧੁਸੂਦਨ ਦਾਮੋਦਰ ਸੁਆਮੀ ॥ ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥੧॥ ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥ ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥ ਧਰਣੀਧਰ ਈਸ ਨਰਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥ ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥੩॥ ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥ ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥ ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ ॥੪॥ ਭਗਤਿ ਵਛਲੁ ਅਨਾਥਹ ਨਾਥੇ ॥ ਗੋਪੀ ਨਾਥੁ ਸਗਲ ਹੈ ਸਾਥੇ ॥ ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥੫॥ ਮੁਕੰਦ ਮਨੋਹਰ ਲਖਮੀ ਨਾਰਾਇਣ ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥ ਕਮਲਾਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥੬॥ ਅਮੋਘ ਦਰਸਨ ਆਜੂਨੀ ਸੰਭਉ ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥ ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ ॥੭॥ ਸ੍ਰੀਰੰਗ ਬੈਕੁੰਠ ਕੇ ਵਾਸੀ ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥ ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮॥ ਨਿਰਾਹਾਰੀ ਨਿਰਵੈਰੁ ਸਮਾਇਆ ॥ ਧਾਰਿ ਖੇਲੁ ਚਤੁਰਭੁਜੁ ਕਹਾਇਆ ॥**

ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥੯॥ ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥ ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤਸੰਗਾ ॥੧੦॥ ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥ ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥੧੧॥ ਨਿਹਕੰਟਕੁ ਨਿਹਕੇਵਲੁ ਕਹੀਐ ॥ ਧਨੰਜੈ ਜਲਿ ਥਲਿ ਹੈ ਮਹੀਐ ॥ ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥੧੨॥ ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥ ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥੧੩॥ ਨਿਰੰਕਾਰੁ ਅਛਲ ਅਡੋਲੋ ॥ ਜੋਤਿ ਸਰੂਪੀ ਸਭੁ ਜਗੁ ਮਉਲੋ ॥ ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥੧੪॥ ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥ ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫॥ ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥ ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥ ਓਟ ਗਹੀ ਜਗਤ ਪਿਤ ਸਰਣਾਇਆ ॥ ਭੈ ਭਇਆਨਕ ਜਮਦੂਤ ਦੁਤਰ ਹੈ ਮਾਇਆ ॥ ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ ॥੧੭॥ ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥ ਇਕੁ ਮਾਗਉ ਦਾਨੁ ਗੋਬਿਦ ਸੰਤ ਰੇਨਾ ॥ ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ ॥੧੮॥ ਜਿਨ ਕਉ ਕ੍ਰਿਪਾ ਕਰੀ ਸੁਖਦਾਤੇ ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥ ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥੧੯॥ ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿ ਨਾਮੁ ਤੇਰਾ ਪਰਾ ਪੂਰਬਲਾ ॥ ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ ॥੨੦॥ ਤੇਰੀ ਗਤਿ ਮਿਤਿ ਤੂਹੈ ਜਾਣਹਿ ॥ ਤੂ ਆਪੇ ਕਥਹਿ ਤੈ ਆਪਿ ਵਖਾਣਹਿ ॥ ਨਾਨਕ ਦਾਸੁ ਦਾਸਨ ਕੋ ਕਰੀਅਹੁ ਹਰਿ ਭਾਵੈ ਦਾਸਾ ਰਾਖੁ ਸੰਗਾ ॥੨੧॥੨॥੧੧॥

ਮਾਰੂ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਉਹ ਪਾਰ ਬ੍ਰਹਮ ਅੰਤਰਜਾਮੀ ਪਰਮੇਸ਼ਰ ਅਟੱਲ ਅਤੇ ਅਬਿਨਾਸ਼ੀ ਹੈ। ਉਸੇ ਨੂੰ ਮਧੁਸੂਦਨ, ਦਮੋਦਰ ਅਤੇ ਸਾਰਿਆਂ ਦਾ ਮਾਲਕ ਕਿਹਾ ਜਾਂਦਾ ਹੈ। ਉਸੇ ਨੂੰ ਸਾਰੇ

ਸੰਸਾਰ ਦੀਆਂ ਇੰਦਰੀਆਂ ਦੇ ਮਾਲਕ ਦੇ ਰੂਪ ਵਿਚ ਰਿਸ਼ੀਕੇਸ਼ ਕਿਹਾ ਜਾਂਦਾ ਹੈ ਅਤੇ ਉਹ ਪ੍ਰਮਾਤਮਾ ਹੀ ਗੋਵਰਧਨ ਪਰਬਤ ਨੂੰ ਚੁੱਕ ਰੱਖਣ ਵਾਲਾ ਹੈ; ਮਨੋਹਰ ਬੰਸਰੀ ਵਜਾਉਣ ਵਾਲਾ ਉਹ ਪ੍ਰਭੂ ਹੀ ਹੈ ਜਿਹੜਾ ਪ੍ਰੇਮ ਨਾਲ ਭਰਿਆ ਰਹਿੰਦਾ ਹੈ ॥ ੧ ॥ ਮੋਹਨ, ਮਾਧਵ, ਕ੍ਰਿਸ਼ਨ ਮੁਰਾਰੀ ਦੇ ਰੂਪ ਵਿਚ ਉਸ ਜਗਦੀਸ਼ਵਰ ਪ੍ਰਭੂ ਨੇ ਅਸੁਰਾਂ ਦਾ ਸੰਘਾਰ ਕੀਤਾ ਮੰਨਿਆ ਜਾਂਦਾ ਹੈ। ਉਹ ਇਸ ਸੰਸਾਰ ਦਾ ਜੀਵਨ ਅਬਿਨਾਸੀ ਪ੍ਰਭੂ ਹੈ ਅਤੇ ਘਟ ਘਟ ਵਿਚ ਸਾਰਿਆਂ ਦੇ ਨਾਲ ਹੀ ਬਣਿਆ ਰਹਿੰਦਾ ਹੈ ॥ ੨ ॥ ਉਸੇ ਧਰਤੀ ਨੂੰ ਧਾਰਨ ਕਰਨ ਵਾਲੇ ਈਸ਼ਵਰ ਨਰਸਿੰਘ ਨਰਾਇਣ ਵਾਰਾਹ(ਸੂਕਰ) ਅਤੇ ਪ੍ਰਿਥਵੀ ਨੂੰ ਧਾਰਨ ਕਰਨ ਵਾਲਾ ਕਿਹਾ ਜਾਂਦਾ ਹੈ। ਹੇ ਪ੍ਰਭੂ, ਤੈਨੂੰ ਵਾਮਨ ਰੂਪ ਬਣਾਉਣ ਵਾਲਾ ਕਿਹਾ ਜਾਂਦਾ ਹੈ ਅਤੇ ਤੂੰ ਸਾਰਿਆਂ ਵਾਸਤੇ ਹੀ ਚੰਗਾ ਹੈਂ ॥ ੩ ॥ ਤੂੰ ਉਹ ਨਿਰਾਕਾਰ ਰਾਮ ਚੰਦਰ ਵੀ ਕਿਹਾ ਜਾਂਦਾ ਹੈਂ ਜਿਸ ਨੂੰ ਬਨਵਾਰੀ ਚਕਰਪਾਣਿ ਦੇ ਸੁੰਦਰ ਰੂਪ ਵਿਚ ਵੀ ਜਾਣਿਆ ਜਾਂਦਾ ਹੈ। ਤੇਰੇ ਹਜ਼ਾਰਾਂ ਨੇਤਰ ਹਨ; ਤੂੰ ਇਕ ਹੀ ਦਾਤਾ ਹੈਂ ਅਤੇ ਸਾਰੇ ਤੇਰੇ ਕੋਲੋਂ ਹੀ ਮੰਗਦੇ ਹਨ ॥ ੪ ॥ ਅਨਾਥਾਂ ਦਾ ਅਨਾਥ ਤੂੰ ਭਗਤ ਵਤਸਲ ਹੈਂ ਅਤੇ ਸਾਰਿਆਂ ਦੇ ਨਾਲ ਬਣਿਆ ਰਹਿਣ ਵਾਲਾ ਗੋਪੀ ਨਾਥ ਵੀ ਤੈਨੂੰ ਹੀ ਕਿਹਾ ਜਾਂਦਾ ਹੈ। ਸਾਰਿਆਂ ਵਿਚ ਵਸਣ ਵਾਲੇ ਦਾਤਾ ਪ੍ਰਭੂ ਮੈਂ ਤੇਰੇ ਗੁਣਾਂ ਦੇ ਭੇਤਾਂ ਦਾ ਵਰਨਨ ਨਹੀਂ ਕਰ ਸਕਦਾ ॥ ੫ ॥ ਮੁਕਤੀਦਾਤਾ ਮਨੋਹਰ, ਲਕਸ਼ਮੀ ਪਤੀ, ਦਰੋਪਤੀ ਦੀ ਲਾਜ ਬਚਾ ਕੇ ਉਸ ਦਾ ਉਦਾਰ ਕਰਨ ਵਾਲਾ ਵੀ ਤੈਨੂੰ ਹੀ ਜਾਂਦਾ ਹੈ। ਸਭ ਤਰ੍ਹਾਂ ਦੇ ਧਨ ਦੌਲਤ ਦਾ ਸਵਾਮੀ ਬਣ ਕੇ ਹੇ ਪ੍ਰਭੂ ਤੂੰ ਬਿਨਾਂ ਕਿਸੇ ਭੈਅ ਦੇ ਅਨੰਦ ਬਿਨੋਦ ਦੇ ਕੌਤਕਾਂ ਵਿਚ ਲੱਗਿਆ ਰਹਿੰਦਾ ਹੈਂ ॥ ੬ ॥ ਉਹ ਪ੍ਰਭੂ ਅਜੂਨੀ ਸੈਭੰ ਅਰਥਾਤ ਆਪਣੇ ਆਪ ਤੋਂ ਹੀ ਪ੍ਰਕਾਸ਼ਤ ਹੋਣ ਵਾਲਾ ਹੈਂ ਜਿਸ ਦੇ ਦਰਸ਼ਨ ਸਾਰੇ ਫਲ ਦੇਣ ਵਾਲੇ ਹਨ। ਉਸ ਦੇ ਸਰੂਪ ਕਾਲਾਤੀਤ(ਅਕਾਲ) ਹੈ ਜਿਹੜਾ ਕਦੀ ਵੀ ਨਸ਼ਟ ਨਹੀਂ ਹੁੰਦਾ। ਅਬਿਨਾਸ਼ੀ ਗੁਪਤ, ਅਗੋਚਰ ਆਦਿ ਸਾਰੇ ਵਿਸ਼ੇਸ਼ਣ ਸਾਰੇ ਤੇਰੇ ਉੱਤੇ ਹੀ ਸੋਭਦੇ ਹਨ ॥ ੭ ॥ ਤੈਨੂੰ ਹੀ ਬੈਕੁੰਠ ਦਾ ਵਾਸੀ ਸ੍ਰੀਰੰਗ ਕਿਹਾ ਜਾਂਦਾ ਹੈ ਅਤੇ ਤੈਨੂੰ ਹੀ ਮੱਛ, ਕੱਛਪ ਅਤੇ ਕੂਰਮ ਦੇ ਰੂਪ ਵਿਚ ਅਵਤਾਰ ਲੈਣ ਵਾਲਾ ਜਾਣਿਆ ਜਾਂਦਾ ਹੈ। ਸੁੰਦਰ ਕੇਸਾਂ ਵਾਲਾ ਕੇਸ਼ਵ ਬਣ ਕੇ ਤੂੰ ਅਨੋਖੀ ਖੇਡ ਖੇਡਦਾ ਹੈਂ ਅਤੇ ਜੋ ਤੂੰ ਚਾਹੁੰਦਾ ਹੈਂ ਦਰਅਸਲ ਓਹੀ ਹੁੰਦਾ ਹੈ ॥ ੮ ॥ ਨਿਰਾਹਾਰੀ ਅਤੇ ਨਿਰਵੈਰ ਬਣ ਕੇ ਤੂੰ ਹੀ ਸਾਰਿਆਂ ਵਿਚ ਲੀਨ ਹੈਂ ਅਤੇ ਸੰਸਾਰ ਦੀ ਇਸ ਖੇਡ ਨੂੰ ਧਾਰਨ ਕਰਨ ਵਾਲਾ

ਚਤਰਭੁਜ ਤੈਨੂੰ ਹੀ ਕਿਹਾ ਜਾਂਦਾ ਹੈ। ਤੂੰ ਹੀ ਸੁੰਦਰ ਸਾਵਲੇ ਰੂਪ ਧਾਰਨ ਕਰਨ ਵਾਲਾ ਹੈਂ ਅਤੇ ਤੇਰੀ ਬੰਸਰੀ ਸੁਣ ਕੇ ਸਾਰੇ ਮੋਹਿਤ ਹੋ ਜਾਂਦੇ ਹਨ ॥ ੯ ॥ ਵੈਜੰਤੀਮਾਲਾ ਅਤੇ ਕਮਲਨੈਨ ਤੇਰੇ ਗਹਿਣੇ ਹਨ ਅਤੇ ਤੇਰੇ ਕੁੰਡਲ ਅਤੇ ਮੁਕਟ ਤਥਾ ਵੀਣਾ ਵੀ ਸੁੰਦਰ ਹਨ। ਸੰਖ ਚਕਰ ਗਦਾਧਾਰੀ ਤਥਾ ਮਹਾਂ ਸਾਰਥੀ ਜਿਹੜਾ ਸਦਾ ਨਾਲ ਹੀ ਬਣਿਆ ਰਹਿਣਾ ਵਾਲਾ ਹੈਂ, ਤੈਨੂੰ ਹੀ ਕਿਹਾ ਜਾਂਦਾ ਹੈ ॥ ੧੦ ॥ ਤਿੰਨਾਂ ਲੋਕਾਂ ਦਾ ਮਾਲਕ ਪੀਤਾਂਬਰ ਧਾਰਨ ਕਰਨ ਵਾਲਾ ਤੂੰ ਹੀ ਹੈਂ ਅਤੇ ਤੈਨੂੰ ਹੀ ਜਗਨਨਾਥ ਗੋਪਾਲ ਕਿਹਾ ਜਾਂਦਾ ਹੈ ਧਨੁਸ਼ਧਾਰੀ, ਭਗਵਾਨ ਬੀਠਲ ਆਦਿ ਤੈਨੂੰ ਇੰਨੇ ਨਾਂਵਾਂ ਦੇ ਨਾਲ ਜਾਣਿਆ ਜਾਂਦਾ ਹੈ ਕਿ ਤੇਰੇ ਸਾਰੇ ਅੰਗਾਂ ਤੇ ਨਾਂਵਾਂ ਦੀ ਮੈਂ ਗਿਣਤੀ ਨਹੀਂ ਕਰ ਸਕਦਾ ॥ ੧੧ ॥ ਤੈਨੂੰ ਹੀ ਨਿਸ਼ਕੰਟਕ ਅਰਥਾਤ ਦੁਖਾਂ ਤੋਂ ਰਹਿਤ ਅਤੇ ਸ਼ੁੱਧ ਸਰੂਪ ਕਿਹਾ ਜਾਂਦਾ ਹੈ। ਧਨ ਸੰਪਤੀ ਨੂੰ ਜਿੱਤਣ ਵਾਲਾ ਧਨੰਜਯ ਵੀ ਤੂੰ ਹੀ ਹੈਂ। ਜਲ, ਫਲ ਅਤੇ ਆਕਾਸ਼ ਵਿਚ ਪਰਿਪੂਰਨ ਬਣਿਆ ਹੋਇਆ ਹੈਂ। ਮਿਰਤੂ ਲੋਕ, ਪਾਤਾਲ ਲੋਕ ਸਾਰੇ ਤੇਰੇ ਹੀ ਕੋਲ ਹਨ ਅਤੇ ਤੇਰਾ ਸਦੀਵੀ ਅਸਥਾਨ ਸਦਾ ਅਟੱਲ ਬਣਿਆ ਰਹਿਣ ਵਾਲਾ ਹੈ ॥ ੧੨ ॥ ਦੁੱਖਾਂ ਦਾ ਨਾਸ ਕਰਨ ਵਾਲਾ ਤੂੰ ਹੀ ਪਤਿਤ ਪਾਵਨ ਹੈਂ ਅਤੇ ਤੂੰ ਹੀ ਸਾਰੇ ਹੰਕਾਰ ਦਾ ਨਿਵਾਰਨ ਕਰਕੇ ਆਵਾਗਮਨ ਦੇ ਚੱਕਰ ਨੂੰ ਤੋੜਨ ਵਾਲਾ ਹੈਂ। ਭਗਤੀ ਰਾਹੀਂ ਹੇ ਦੀਨ ਦਿਆਲ ਪ੍ਰਭੂ ਤੂੰ ਪ੍ਰਸੰਨ ਹੁੰਦਾ ਹੈਂ ਤਥਾ ਹੋਰ ਕਿਸੇ ਵੀ ਗੁਣ ਦੇ ਕਾਰਨ ਤੇਰਾ ਮਨ ਭਿੱਜ ਕੇ ਪ੍ਰਸੰਨ ਨਹੀਂ ਹੁੰਦਾ ॥ ੧੩ ॥ ਤੂੰ ਨਿਰਾਕਾਰ ਅਛੱਲ ਅਤੇ ਅਟੱਲ ਹੈਂ ਅਤੇ ਜੋਤ ਸਰੂਪ ਵਿਚ ਤੂੰ ਸਾਰੇ ਸੰਸਾਰ ਨੂੰ ਖੇੜੇ ਵਿਚ ਰੱਖਦਾ ਹੈਂ। ਤੂੰ ਉਸੇ ਨੂੰ ਮਿਲਦਾ ਹੈਂ ਜਿਸ ਨੂੰ ਤੂੰ ਆਪ ਮਿਲਾ ਲੈਂਦਾ ਹੈ; ਕੋਈ ਆਪਣੇ ਆਪ ਤੈਨੂੰ ਪ੍ਰਾਪਤ ਨਹੀਂ ਕਰ ਸਕਦਾ ॥ ੧੪ ॥ ਤੂੰ ਆਪ ਹੀ ਗੋਪੀ ਹੈਂ ਆਪ ਹੀ ਕ੍ਰਿਸ਼ਨ ਹੈਂ ਅਤੇ ਆਪ ਹੀ ਬਨਾਂ ਵਿਚ (ਜੀਵ ਰੂਪੀ) ਗਊਆਂ ਨੂੰ ਚਾਰਨ ਵਾਲਾ ਹੈਂ। ਤੂੰ ਉਤਪੰਨ ਕਰਦਾ ਹੈਂ, ਆਪ ਨਸ਼ਟ ਕਰਦਾ ਹੈਂ ਅਤੇ ਇਸ ਸ੍ਰਿਸ਼ਟੀ ਨਾਲ ਤੈਨੂੰ ਤਿਲ ਮਾਤਰ ਵੀ ਮੋਹ ਲੇਪ ਨਹੀਂ ਹੈ। ॥ ੧੫ ॥ ਮੇਰੀ ਜੀਭ ਇਕ ਹੈ ਅਤੇ ਇਹ ਭਲਾ ਤੇਰੇ ਕਿੰਨੇ ਗੁਣਾਂ ਦਾ ਬਖਾਨ ਕਰ ਸਕਦੀ ਹੈ। ਤੇਰੇ ਅੰਤਿਮ ਕਿਨਾਰੇ ਤਾਂ ਹਜ਼ਾਰਾਂ ਫਨਾਂ ਵਾਲਾ ਸ਼ੇਸ਼ਨਾਗ ਵੀ ਨਹੀਂ ਜਾਣਦਾ। ਤਥਾ ਕਥਿਤ ਸ਼ੇਸ਼ਨਾਗ ਦਿਨ ਰਾਤ ਨਵੀਂ ਤੋਂ ਨਵੀਂ ਤਰਾਂ ਨਾਂਵਾਂ ਦਾ ਜਾਪ ਕਰਦਾ ਰਹਿੰਦਾ ਹੈਂ ਪਰੰਤੂ ਹੇ ਪ੍ਰਭੂ, ਤੇਰੇ ਇਕ ਗੁਣ ਦਾ ਵੀ ਬਖਾਨ ਨਹੀਂ ਕਰ ਪਾਉਂਦਾ ॥ ੧੬ ॥ ਮੈਂ ਤਾਂ ਜਗਤ ਦੇ ਪਿਤਾ ਪ੍ਰਭੂ ਦਾ ਆਸਰਾ ਫੜ ਕੇ ਉਸ ਦੀ ਸ਼ਰਨ ਲੈ ਲਈ ਹੈ ਕਿਉਂਕਿ ਭਿਆਨਕ ਜਮਦੂਤ ਦਾ ਅਤੇ ਬਿਖਮ ਮਾਇਆ ਦਾ ਭੈ ਜੀਵ ਨੂੰ ਸਦਾ ਹੀ ਬਣਿਆ ਰਹਿੰਦਾ ਹੈ। ਹੇ ਪ੍ਰਭੂ ਆਪਣੀ ਰਜ਼ਾ ਵਿਚ ਹੀ ਕ੍ਰਿਪਾ ਕਰਕੇ ਸਾਡੀ ਰੱਖਿਆ ਕਰ

ਲਵੋ ਅਤੇ ਸਾਧੂ ਸੰਤਾਂ ਪੁਰਖਾਂ ਦੀ ਸੰਗਤ ਵਿਚ ਬਣਾਈ ਰੱਖੋ ॥ ੧੭ ॥ ਜੋ ਕੁਝ ਵੀ ਦ੍ਰਿਸ਼ਟਮਾਨ ਹੈ ਉਹ ਸਭ ਨਾਸ਼ਵਾਨ ਹੈ। ਮੈਂ ਤਾਂ ਪ੍ਰਭੂ ਦੇ ਸੰਤਾਂ ਦੀ ਚਰਨ ਧੂੜ ਦਾ ਹੀ ਇਕ ਦਾਨ ਮੰਗਦਾ ਹਾਂ। ਇਸ ਨੂੰ ਹੀ ਮਸਤਕ ਤੇ ਲਾ ਕੇ ਪਰਮ ਪਦ ਪਾਇਆ ਜਾਂਦਾਹੈ ਅਤੇ ਜਿਸ ਦੇ ਲੇਖਾਂ ਵਿਚ ਇਸ ਚਰਨ ਧੂੜ ਦਾ ਵਿਧਾਨ ਬਣਿਆ ਹੋਇਆ ਹੈ ਉਹ ਹੀ ਇਸ ਨੂੰ ਪ੍ਰਾਪਤ ਕਰਦਾ ਹੈ ॥ ੧੮ ॥ ਸੁਖਦਾਤਾ ਪ੍ਰਭੂ ਨੇ ਜਿਨ੍ਹਾਂ ਉੱਤੇ ਕ੍ਰਿਪਾ ਕੀਤੀ ਉਹਨਾਂ ਦੇ ਹਿਰਦੇ ਵਿਚ ਸਾਧੂ ਪੁਰਖਾਂ ਦੇ ਚਰਨ ਧਾਰਨ ਕਰਵਾ ਦਿੱਤੇ ਹਨ। ਪ੍ਰਭੂ ਨਾਮ ਦੇ ਸਿਮਰਨ ਦਾ ਖਜ਼ਾਨਾ ਉਹ ਪ੍ਰਾਪਤ ਕਰ ਲੈਂਦੇ ਹਨ ਅਤੇ ਉਹਨਾਂ ਦੇ ਮਨ ਵਿਚ ਅਨਹਤ ਸ਼ਬਦ ਦੀ ਧੁਨ ਵਜਦੀ ਰਹਿੰਦੀ ਹੈ ॥ ੧੯ ॥ ਇਹ ਜੀਭ ਤਾਂ ਤੇਰੇ ਕੀਤੇ ਹੋਏ ਕਰਮਾਂ ਦੇ ਫਲਸਰੂਪ ਜਾਣੇ ਜਾਂਦੇ ਨਾਂਵਾਂ ਦਾ ਹੀ ਕਥਨ ਕਰਦੀ ਹੈ ਪਰੰਤੂ ਤੇਰਾ ਅਸਲੀ ਨਾਮ ਤਾਂ ਸਤਿਨਾਮ ਹੀ ਹੈ। ਨਾਨਕ ਦਾ ਕਥਨ ਹੈ ਕਿ ਭਗਤ ਜਨ ਤੇਰੀ ਸ਼ਰਨ ਵਿਚ ਆ ਪਏ ਹਨ; ਤੂੰ ਦਰਸ਼ਨ ਦੇਹ ਤਾਂ ਕਿ ਮਨ ਵਿਚ ਤੇਰਾ ਪ੍ਰੇਮ ਬਣਿਆ ਵੀ ਰਹੇ ॥ ੨੦ ॥ ਤੇਰੀ ਗਤੀ ਅਤੇ ਸੀਮਾ ਤਾਂ ਤੂੰ ਹੀ ਜਾਣਦਾ ਹੈ ਅਤੇ ਆਪ ਹੀ ਕਹਿੰਦਾ ਹੈ ਅਤੇ ਆਪ ਹੀ ਉਸ ਦਾ ਵਖਿਆਨ ਕਰਦਾ ਹੈਂ। ਹੇ ਪ੍ਰਭੂ, ਜੇਕਰ ਤੈਨੂੰ ਚੰਗਾ ਲਗੇ ਤਾਂ ਸਾਨੂੰ ਆਪਣੇ ਦਾਸਾਂ ਦੇ ਨਾਲ ਬਣਾਈ ਰੱਖੋ ਅਤੇ ਉਹਨਾਂ ਦਾਸਾਂ ਦਾ ਵੀ ਦਾਸ ਸਾਨੂੰ ਬਣਾ ਦਿਓ ॥ ੨੧ ॥ ੨ ॥ ੧੧ ॥

## ਮਾਰੂ ਮਹਲਾ ੫ ॥

**ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥ ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥੧॥ ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ ॥ ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥੨॥ ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕ ਖੋਜਿ ਟੋਲਾਵਹੁ ॥ ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥ ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦ ਰਾਹੀ ॥ ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥੪॥ ਮਕਾ ਮਿਹਰ ਰੋਜਾ ਪੈ ਖਾਕਾ ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥ ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ ॥੫॥**

**ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁ ਸੋਧੈ ਸੋਈ ਹਾਜੀ ॥ ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥ ਸਭੇ ਵਖਤ ਸਭੇ ਕਰਿ ਵੇਲਾ ॥ ਖਾਲਕੁ ਯਾਦਿ ਦਿਲੈ ਮਹਿ ਮਉਲਾ ॥ ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ ॥੭॥ ਦਿਲ ਮਹਿ ਜਾਨਹੁ ਸਭ ਫਿਲਹਾਲਾ ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥ ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ ॥੮॥ ਅਵਲਿ ਸਿਫਤਿ ਦੂਜੀ ਸਾਬੂਰੀ ॥ ਤੀਜੈ ਹਲੇਮੀ ਚਉਥੈ ਖੈਰੀ ॥ ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ ॥੯॥ ਸਗਲੀ ਜਾਨਿ ਕਰਹੁ ਮਉਦੀਫਾ ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥ ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ ॥੧੦॥ ਹਕੁ ਹਲਾਲੁ ਬਖੋਰਹੁ ਖਾਣਾ ॥ ਦਿਲ ਦਰੀਆਉ ਧੋਵਹੁ ਮੈਲਾਣਾ ॥ ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ ॥੧੧॥ ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥ ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥੧੨॥ ਮੁਸਲਮਾਣੁ ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥ ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥ ਜਾ ਕਉ ਮਿਹਰ ਮਿਹਰ ਮਿਹਰਵਾਨਾ ॥ ਸੋਈ ਮਰਦੁ ਮਰਦੁ ਮਰਦਾਨਾ ॥ ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ ॥੧੪॥ ਕੁਦਰਤਿ ਕਾਦਰ ਕਰਣ ਕਰੀਮਾ ॥ ਸਿਫਤਿ ਮੁਹਬਤਿ ਅਥਾਹ ਰਹੀਮਾ ॥ ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥**

## ਮਾਰੂ ਮਹਲਾ ੫

ਹੇ ਅਗੰਮ ਖੁਦਾ ਦੇ ਬੰਦੇ ਜੀਵ ਤੂੰ ਦੁਨੀਆ ਦੇ ਸੰਸਾਰਿਕ ਵਿਚਾਰਾਂ ਅਤੇ ਧੰਦਿਆਂ ਨੂੰ ਛੱਡ ਦੇ । ਤੂੰ ਚਰਨਾਂ ਦੀ ਧੂੜ ਬਣਕੇ ਇਕ ਫਕੀਰ ਅਤੇ ਮੁਸਾਫਿਰ ਬਣਿਆ ਰਹਿ ਕਿਉਂਕਿ ਇਸੇ ਤਰ੍ਹਾਂ ਦਾ ਦਰਵੇਸ਼ ਹੀ ਉਸ ਪ੍ਰਭੂ ਦੇ ਦੁਆਰੇ ਸਵੀਕਾਰ ਹੁੰਦਾ ਹੈ ॥ ੧ ॥ ਸੱਚ ਨੂੰ ਨਮਾਜ਼ ਬਣਾਓ ਅਤੇ ਆਪਣੇ ਵਿਸ਼ਵਾਸ ਨੂੰ ਨਮਾਜ਼ ਪੜ੍ਹਨ ਵਾਲੀ ਚਟਾਈ (ਮੁਸੱਲਾ) ਬਣਾਓ । ਇੱਛਾਵਾਂ ਨੂੰ ਸਮਾਪਤ ਕਰਕੇ ਆਸ਼ਾਵਾਂ ਦਾ ਤਿਆਗ ਕਰ ਦੇਵੋ । ਸਰੀਰ ਨੂੰ ਮਸਜਿਦ ਬਣਾਓ ਅਤੇ ਮਨ ਨੂੰ ਉਸ ਵਿਚ ਮੁਲਾਂ ਸਮਝਿਆ ਜਾਵੇ । ਇਸ ਤਰ੍ਹਾਂ

ਭਲੀਭਾਂਤ ਪਵਿੱਤਰ ਹੋਣਾ ਹੀ ਖੁਦਾਈ ਕਲਮਾਂ ਮੰਨਿਆ ਜਾਣਾ ਚਾਹੀਦਾ ਹੈ ॥ ੨ ॥ ਪ੍ਰਭੂ ਨਾਮ ਤੇ ਆਧਾਰਿਤ ਆਚਰਨ ਬਣਾਨੇ ਸਰਹ–ਸਰੀਅਤ ਹਨ ਅਤੇ ਵੈਰਾਗਵਾਨ ਹੋ ਕੇ ਖੁਦਾ ਨੂੰ ਖੋਜਣਾ ਹੀ ਤਰੀਕਤ ਹੈ। ਮਾਰੀਫਤ ਇਹ ਹੈ ਕਿ ਹੇ ਅਬਦਾਲ ਫਕੀਰ, ਮਨ ਨੂੰ ਸ਼ਾਂਤ ਕੀਤਾ ਜਾਵੇ ਅਤੇ ਉਸ ਹਕੀਕਤ ਦੀ ਅਵਸਥਾ ਵਿਚ ਪੁੱਜਿਆ ਜਾਵੇ ਜਿਸ ਵਿਚ ਫਿਰ ਜਨਮ ਮਰਨ ਨਹੀਂ ਹੁੰਦਾ ॥ ੩ ॥ ਕੁਰਾਨ ਅਤੇ ਕਤੇਬ ਨੂੰ ਹਿਰਦੇ ਵਿਚ ਧਾਰਨ ਕਰਕੇ ਚੰਗੇ ਆਚਰਨ ਨੂੰ ਬਣਾਓ ਅਤੇ ਦਸ ਔਰਤ ਰੂਪੀ ਇੰਦਰੀਆਂ ਨੂੰ ਬਦੀ ਦੇ ਰਸਤੇ ਉੱਤੇ ਜਾਣ ਤੋਂ ਰੋਕੇ ਰਹੋ। ਆਪਣੇ ਵਿਸ਼ਵਾਸ ਦੇ ਬਲ ਤੇ ਕਾਮ ਕ੍ਰੋਧ ਆਦਿ ਪੰਜ ਮਰਦਾਂ ਨੂੰ ਬੰਨ ਕੇ ਰੱਖੋ ਅਤੇ ਦਾਨ ਦੇਣ ਨੂੰ ਹੀ ਸਬੂਰੀ ਅਰਥਾਤ ਸੰਤੋਖ ਦਾ ਭਾਵ ਬਣਾਈ ਰੱਖੋ। ਅਜਿਹਾ ਸੰਤੋਖ ਹੀ ਸਵੀਕਾਰ ਕੀਤਾ ਜਾਵੇਗਾ ॥ ੪ ॥ ਉਸ ਦੀ ਕ੍ਰਿਪਾ ਹੀ ਮੱਕਾ ਹੈ ਅਤੇ ਲੋਕਾਂ ਦੀ ਚਰਨ ਧੂੜ ਬਣਨਾ ਹੀ ਰੋਜ਼ਾ ਹੈ। ਗੁਰੂ ਪੀਰ ਦੇ ਹੁਕਮ ਨੂੰ ਪੂਰੇ ਤੌਰ ਤੇ ਜੀਵਨ ਵਿਚ ਉਤਾਰਨਾ ਹੀ ਬਹਿਸ਼ਤ ਹੈ। ਖੁਦਾ ਦੀ ਬੰਦਗੀ ਹੀ ਹੂਰ, ਨੂਰ ਅਤੇ ਸੁਗੰਧੀ ਹੈ ਅਤੇ ਬੰਦਗੀ ਕਰਨ ਵਾਸਤੇ ਖੁਦਾ ਦਾ ਘਰ ਹੀ ਸਾਰਿਆਂ ਤੋਂ ਉੱਤਮ ਅਸਥਾਨ ਹੈ ਅਰਥਾਤ ਸਾਰੀ ਦੁਨੀਆਂ ਹੀ ਖੁਦਾ ਦਾ ਘਰ ਮੰਨਣਾ ਚਾਹੀਦਾ ਹੈ ॥ ੫ ॥ ਕਾਜ਼ੀ ਉਹ ਹੈ ਜਿਹੜਾ ਸੱਚ ਦਾ ਆਚਰਨ ਬਣਾਉਂਦਾ ਹੈ ਅਤੇ ਹਾਜੀ ਉਹ ਹੈ ਜਿਹੜਾ ਆਪਣੇ ਹਿਰਦੇ ਨੂੰ ਸ਼ੁੱਧ ਬਣਾਈ ਰੱਖਦਾ ਹੈ। ਨਾਪਾਕ ਕੰਮਾਂ ਨੂੰ ਦੂਰ ਬਣਾਈ ਰੱਖਣ ਵਾਲਾ ਹੀ ਮੁਲਾਂ ਹੈ ਅਤੇ ਦਰਵੇਸ਼ ਉਹ ਹੈ ਜਿਸ ਦਾ ਆਸਰਾ ਕੇਵਲ ਖੁਦਾ ਦਾ ਗੁਣਾਨੁਵਾਦ ਕਰਨਾ ਹੀ ਹੈ ॥ ੬ ॥ ਸਾਰੇ ਸਮੇਂ ਨੂੰ ਉਸ ਪ੍ਰਭੂ ਦਾ ਸਮਾਂ ਜਾਣੋਂ ਅਤੇ ਉਸ ਖਾਲਿਕ ਪ੍ਰਭੂ ਦਾ ਸਿਮਰਨ ਕਰਦੇ ਹੋਏ ਹਿਰਦੇ ਵਿਚ ਪ੍ਰਸੰਨ ਬਣੇ ਰਹੋ। ਦਸ ਇੰਦਰੀਆਂ ਨੂੰ ਕਾਬੂ ਕਰਨ ਦੀ ਮਾਲਾ ਬਣਾ ਕੇ ਉਸ ਖੁਦਾ ਨੂੰ ਯਾਦ ਰੱਖੋ ਤਥਾ ਸ਼ੀਲ ਅਤੇ ਸੰਜਮ ਵਿਚ ਬਣੇ ਰਹਿਣ ਨੂੰ ਹੀ ਸੁੰਨਤ ਮੰਨੋ ॥ ੭ ॥ ਥੋੜ੍ਹੇ ਸਮੇਂ ਵਾਸਤੇ ਵੀ ਉਸ ਨੂੰ ਆਪਣੇ ਦਿਲ ਵਿਚ ਝਾਤੀ ਮਾਰ ਕੇ ਵੇਖ ਲਵੋ ਅਤੇ ਘਰਬਾਰ, ਭਾਈ ਬੰਧੂਆਂ ਨੂੰ ਫੰਦਿਆਂ ਦੇ ਤੌਰ ਤੇ ਮਹਿਸੂਸ ਕਰੋ। ਅਮੀਰ, ਮਲਿਕ, ਬਾਦਸ਼ਾਹ ਸਾਰੇ ਨਾਸ਼ਵਾਨ ਹਨ ਅਤੇ ਸਦਾ ਅਟੱਲ ਬਣਿਆ ਰਹਿਣ ਵਾਲਾ ਮੁਕਾਮ ਤਾਂ ਕੇਵਲ ਇਕ ਖੁਦਾ ਦਾ ਦੁਆਰਾ ਹੀ ਹੈ ॥ ੮ ॥ ਪਹਿਲੀ ਨਮਾਜ ਗੁਣ ਗਾਇਨ ਅਤੇ ਦੂਸਰੀ ਸੰਤੋਖ ਧਾਰਨ ਕਰਨ ਦੀ ਹੈ। ਤੀਸਰਾ ਨਿਮਰਤਾ ਅਤੇ ਚੌਥੀ ਦਾਨ ਦੇਣਾ ਸਿਖਾਉਣ ਵਾਲੀ ਹੈ। ਪੰਜਾਂ ਇੰਦਰੀਆਂ ਨੂੰ ਖਿਲਰਨ ਨਾ ਦੇ ਕੇ ਇਕ ਹੀ ਥਾਂ ਟਿਕਾਏ ਰੱਖਣਾ ਪੰਜਵੀਂ ਨਮਾਜ ਹੈ ਅਤੇ ਇਹ ਪੰਜੇ ਵੇਲੇ ਹੀ ਤੇਰੇ ਵਾਸਤੇ ਵੱਡੇ ਤੋਂ ਵੱਡੇ ਤੇ ਖੂਬਸੂਰਤ ਹਨ ॥ ੯ ॥ ਸਾਰਿਆਂ ਵਿਚ ਖੁਦਾ ਨੂੰ ਵੇਖਣਾ ਹੀ ਵਜ਼ੀਫ਼ਾ ਦਾ ਪਾਠ ਹੈ। ਬੁਰੇ ਕਰਮ ਛੱਡਣਾ ਹੀ ਹੱਥ ਵਿਚ ਲੋਟਾ ਫੜਨਾ ਹੈ। ਇਕ ਖੁਦਾ ਨੂੰ ਹੀ ਸਾਰੇ ਪਾਸੇ ਮੰਨਦੇ ਹੋਏ ਇਕ ਚੰਗਾ ਬਰਖੁਰਦਾਰ ਹੋਣ ਦੇ ਨਾਦ ਨੂੰ ਵਜਾਉਂਦੇ ਰਹੋ ॥ ੧੦ ॥ ਹਕ ਹਲਾਲ ਦੇ ਖਾਣੇ ਨੂੰ ਹੀ ਖਾਉ ਅਤੇ ਦਰਿਆ ਵਾਂਗ ਦਿਲ ਨੂੰ ਵੱਡਾ ਬਣਾ ਕੇ ਉਸ

ਦੀ ਮੈਲ ਨੂੰ ਧੋ ਛੱਡੋ। ਜੋ ਗੁਰੂ ਪੀਰ ਨੂੰ ਪਛਾਣਦਾ ਹੈ ਓਹੀ ਬਹਿਸ਼ਤ ਦਾ ਹਕਦਾਰ ਹੈ ਅਤੇ ਮੌਤ ਦਾ ਫਰਿਸ਼ਤਾ(ਅਜ਼ਰਾਇਲ ਉਸ ਨੂੰ ਦੋਜ਼ਕ(ਨਰਕ) ਵਿਚ ਨਹੀਂ ਧੱਕਦਾ ॥ ੧੧ ॥ ਚੰਗੇ ਕਰਮ ਹੀ ਤੇਰੇ ਸਰੀਰ ਦੀ ਪ੍ਰੀਖਿਆ ਹੈ ਅਤੇ ਤੇਰੇ ਵਿਸ਼ਵਾਸ਼ ਦੀ ਪਛਾਣ ਹਨ। ਇਸ ਤਰ੍ਹਾਂ ਦੇ ਆਚਰਨ ਨਾਲ ਖੁਦਾ ਰੂਪੀ ਹਕ ਦੇ ਰੰਗ ਤਮਾਸ਼ੇ ਦਾ ਉਪਭੋਗ ਕਰ ਨਾਪਾਕ ਮਨ ਨੂੰ ਪਵਿੱਤਰ ਕਰਨਾ ਹੀ ਖੁਦਾ ਦੀ ਹਦੀਸ ਹੈ ਅਤੇ ਸਾਬਤ ਸੂਰਤ ਬਣੇ ਰਹਿਣਾ ਹੀ ਸਿਰ ਤੇ ਦਸਤਾਰ ਸਜਾਣ ਦਾ ਅਰਥਾਤ ਸਨਮਾਨ ਪ੍ਰਾਪਤ ਕਰਨ ਦਾ ਵਸੀਲਾ ਹੈ। ॥ ੧੨ ॥ ਮੁਸਲਮਾਨ ਉਹ ਹੈ ਜਿਸ ਦਾ ਦਿਲ ਮੋਮ ਦੀ ਤਰ੍ਹਾਂ ਨਰਮ ਹੋਵੇ ਅਤੇ ਆਪਣੇ ਅੰਤਰ ਮਨ ਦੇ ਮੈਲ ਨੂੰ ਜੋ ਦਿਲ ਵਿਚੋਂ ਧੋ ਦੇਣ ਵਾਲਾ ਹੋਵੇ। ਉਹ ਉਸੇ ਤਰ੍ਹਾਂ ਦਾ ਹੀ ਪਵਿੱਤਰ ਹੁੰਦਾ ਹੈ ਜਿਵੇਂ ਫੁੱਲ, ਰੇਸ਼ਮ ਘਿਓ ਅਤੇ ਮਿਰਗ ਦਾ ਚਮੜਾ ਪਵਿੱਤਰ ਹੁੰਦੇ ਹਨ; ਉਹ ਇਸ ਦੁਨੀਆ ਦੇ ਰਾਗ ਰੰਗ ਦੇ ਕੋਲ ਵੀ ਨਹੀਂ ਜਾਂਦਾ ॥ ੧੩ ॥ ਜਿਸ ਉੱਤੇ ਉਸ ਮਿਹਰਬਾਨ ਖੁਦਾ ਦੀ ਕ੍ਰਿਪਾ ਹੁੰਦੀ ਹੈ ਓਹੀ ਦਰਅਸਲ ਮਰਦਾਂ ਵਿਚੋਂ ਉਤਮ ਮਰਦਾ ਕਿਹਾ ਜਾਂਦਾ ਹੈ। ਓਹੀ ਸ਼ੇਖ ਅਤੇ ਹਾਜੀ ਦੇ ਰੂਪ ਵਿਚ ਜਾਣਿਆ ਜਾਂਦਾ ਹੈ ਜਿਸ ਵਿਅਕਤੀ ਉੱਤੇ ਉਸ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਹੋ ਜਾਂਦੀ ਹੈ ॥ ੧੪ ॥ ਉਸ ਕਾਦਰ ਦੀ ਕੁਦਰਤ ਨੂੰ ਹੀ, ਉਸ ਕਰੀਮ ਖੁਦਾ ਦੇ ਕੀਤੇ ਹੋਏ ਕੰਮਾਂ, ਨੂੰ ਰਹਿਮ ਕਰਨ ਵਾਲੇ ਪ੍ਰਭੂ ਦੇ ਗੁਣ ਅਤੇ ਪ੍ਰੇਮ ਨੂੰ, ਹਕ, ਹੁਕਮ ਅਤੇ ਖੁਦਾਈ ਸਚ ਦੇ ਰਹੱਸ ਨੂੰ ਜਾਣ ਕੇ ਹੇ ਨਾਨਕ, ਵਿਅਕਤੀ ਬੰਧਨਾਂ ਤੋਂ ਮੁਕਤੀ ਪਾ ਕੇ ਸੰਸਾਰ ਸਾਗਰ ਤੋਂ ਤੈਰ ਕੇ ਪਾਰ ਹੋ ਜਾਂਦਾ ਹੈ ॥ ੧੫ ॥ ੩ ॥ ੧੨ ॥

## ਮਾਰੂ ਮਹਲਾ ੫ ॥

**ਪਾਰਬ੍ਰਹਮ ਸਭ ਊਚ ਬਿਰਾਜੇ ॥ ਆਪੇ ਥਾਪਿ ਉਥਾਪੇ ਸਾਜੇ ॥ ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ ਕਿਛੁ ਭਉ ਨ ਵਿਆਪੈ ਬਾਲ ਕਾ ॥੧॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥ ਰਕਤ ਕਿਰਮ ਮਹਿ ਨਹੀ ਸੰਘਾਰਿਆ ॥ ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ ॥੨॥ ਚਰਣ ਕਮਲ ਸਰਣਾਈ ਆਇਆ ॥ ਸਾਧਸੰਗਿ ਹੈ ਹਰਿ ਜਸੁ ਗਾਇਆ ॥ ਜਨਮ ਮਰਣ ਸਭਿ ਦੂਖ ਨਿਵਾਰੇ ਜਪਿ ਹਰਿ ਹਰਿ ਭਉ ਨਹੀ ਕਾਲ ਕਾ ॥੩॥ ਸਮਰਥ ਅਕਥ ਅਗੋਚਰ ਦੇਵਾ ॥ ਜੀਅ ਜੰਤ ਸਭਿ ਤਾ ਕੀ ਸੇਵਾ ॥ ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ ॥੪॥ ਤਿਸਹਿ ਪਰਾਪਤਿ ਹੋਇ ਨਿਧਾਨਾ ॥ ਰਾਮ ਨਾਮ ਰਸੁ ਅੰਤਰਿ ਮਾਨਾ ॥ ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ ॥੫॥**

ਆਦਿ ਅੰਤਿ ਮਧਿ ਪ੍ਰਭੁ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥ ਭ੍ਰਮੁ ਭਉ ਮਿਟਿਆ ਸਾਧਸੰਗ ਤੇ ਦਾਲਿਦ ਨ ਕੋਈ ਘਾਲਕਾ ॥੬॥ ਊਤਮ ਬਾਣੀ ਗਾਉ ਗੋੁਪਾਲਾ ॥ ਸਾਧਸੰਗਤਿ ਕੀ ਮੰਗਹੁ ਰਵਾਲਾ ॥ ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ ॥੭॥ ਸੰਤਾ ਕੀ ਇਹ ਰੀਤਿ ਨਿਰਾਲੀ ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ ॥ ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ ॥੮॥ ਜਹ ਦੇਖਾ ਤਹ ਅੰਤਰਜਾਮੀ ॥ ਨਿਮਖ ਨ ਵਿਸਰਹੁ ਪ੍ਰਭ ਮੇਰੇ ਸੁਆਮੀ ॥ ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ ਬਨਿ ਜਲਿ ਪੂਰਨ ਥਾਲਕਾ ॥੯॥ ਤਤੀ ਵਾਉ ਨ ਤਾ ਕਉ ਲਾਗੈ ॥ ਸਿਮਰਤ ਨਾਮੁ ਅਨਦਿਨੁ ਜਾਗੈ ॥ ਅਨਦ ਬਿਨੋਦ ਕਰੇ ਹਰਿ ਸਿਮਰਨੁ ਤਿਸੁ ਮਾਇਆ ਸੰਗਿ ਨ ਤਾਲਕਾ ॥੧੦॥ ਰੋਗ ਸੋਗ ਦੂਖ ਤਿਸੁ ਨਾਹੀ ॥ ਸਾਧਸੰਗਿ ਹਰਿ ਕੀਰਤਨੁ ਗਾਹੀ ॥ ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ ਖਾਲਕਾ ॥੧੧॥ ਨਾਮ ਰਤਨੁ ਤੇਰਾ ਹੈ ਪਿਆਰੇ ॥ ਰੰਗਿ ਰਤੇ ਤੇਰੈ ਦਾਸ ਅਪਾਰੇ ॥ ਤੇਰੈ ਰੰਗਿ ਰਤੇ ਤੁਧੁ ਜੇਹੇ ਵਿਰਲੇ ਕੇਈ ਭਾਲਕਾ ॥੧੨॥ ਤਿਨ ਕੀ ਧੂੜਿ ਮਾਂਗੈ ਮਨੁ ਮੇਰਾ ॥ ਜਿਨ ਵਿਸਰਹਿ ਨਾਹੀ ਕਾਹੂ ਬੇਰਾ ॥ ਤਿਨ ਕੈ ਸੰਗਿ ਪਰਮ ਪਦੁ ਪਾਈ ਸਦਾ ਸੰਗੀ ਹਰਿ ਨਾਲਕਾ ॥੧੩॥ ਸਾਜਨੁ ਮੀਤੁ ਪਿਆਰਾ ਸੋਈ ॥ ਏਕੁ ਦ੍ਰਿੜਾਏ ਦੁਰਮਤਿ ਖੋਈ ॥ ਕਾਮੁ ਕ੍ਰੋਧੁ ਅਹੰਕਾਰੁ ਤਜਾਏ ਤਿਸੁ ਜਨ ਕਉ ਉਪਦੇਸੁ ਨਿਰਮਾਲਕਾ ॥੧੪॥ ਤੁਧੁ ਵਿਣੁ ਨਾਹੀ ਕੋਈ ਮੇਰਾ ॥ ਗੁਰਿ ਪਕੜਾਏ ਪ੍ਰਭ ਕੇ ਪੈਰਾ ॥ ਹਉ ਬਲਿਹਾਰੀ ਸਤਿਗੁਰ ਪੂਰੇ ਜਿਨਿ ਖੰਡਿਆ ਭਰਮੁ ਅਨਾਲਕਾ ॥੧੫॥ ਸਾਸਿ ਸਾਸਿ ਪ੍ਰਭੁ ਬਿਸਰੈ ਨਾਹੀ ॥ ਆਠ ਪਹਰ ਹਰਿ ਹਰਿ ਕਉ ਧਿਆਈ ॥ ਨਾਨਕ ਸੰਤ ਤੇਰੈ ਰੰਗਿ ਰਾਤੇ ਤੂ ਸਮਰਥੁ ਵਡਾਲਕਾ ॥੧੬॥੪॥੧੩॥

## ਮਾਰੂ ਮਹਲਾ ੫

ਪਾਰਬ੍ਰਹਮ ਪ੍ਰਭੂ ਸਭ ਤੋਂ ਉੱਚੇ ਅਸਥਾਨ ਤੇ ਬਿਰਾਜਮਾਨ ਹੈ; ਉਹ ਆਪ ਹੀ ਸਥਾਪਨਾ ਕਰਦਾ ਹੈ ਅਤੇ ਆਪ ਹੀ ਪੁੱਟ ਕੇ ਸੁੱਟ ਦਿੰਦਾ ਹੈ ਅਤੇ ਫਿਰ ਆਪ ਹੀ ਦੁਬਾਰਾ ਬਣਾ ਦਿੰਦਾ ਹੈ। ਪ੍ਰਭੂ ਦੀ ਸ਼ਰਨ ਵਿਚ ਆਉਂਦੇ ਹੀ ਸੁੱਖ ਪ੍ਰਾਪਤ ਹੋ ਜਾਂਦਾ ਹੈ ਅਤੇ ਫਿਰ ਮਾਇਆ ਦੇ ਪ੍ਰਭਾਵ ਦਾ ਭੈ ਜਰਾ ਵੀ ਨਹੀਂ ਰਹਿੰਦਾ ॥ ੧ ॥ ਜਿਸ ਨੇ ਗਰਭ ਦੀ ਅੱਗ ਵਿਚ ਤੈਨੂੰ ਬਚਾਇਆ ਹੈ ਅਤੇ ਮਾਂ ਦੇ ਖੂਨ ਵਿਚ ਇਕ ਕੀੜੇ ਦੇ ਰੂਪ ਵਿਚ ਰਹਿੰਦਿਆਂ

ਹੋਇਆਂ ਵੀ ਤੈਨੂੰ ਨਹੀਂ ਮਾਰਿਆ ਉਹ ਹੀ ਪ੍ਰਭੂ ਸਾਰੇ ਸਰੀਰਾਂ ਦਾ ਮਾਲਕ ਹੈ ਜਿਸ ਨੇ ਆਪਣਾ ਸਿਮਰਨ ਦੇ ਕੇ ਤੇਰਾ ਪਾਲਣ ਪੋਸ਼ਣ ਕੀਤਾ ਹੈ ॥ ੨ ॥ ਮੈਂ ਤੇਰੇ ਚਰਨ ਕਮਲਾਂ ਦੀ ਸ਼ਰਨ ਵਿਚ ਆ ਗਿਆ ਹਾਂ ਅਤੇ ਸਾਧ ਸੰਗਤ ਵਿਚ ਮੈਂ ਹਰੀਜਸ ਦਾ ਗਾਇਨ ਕੀਤਾ ਹੈ। ਪ੍ਰਭੂ ਦਾ ਸਿਮਰਨ ਕਰਦੇ ਹੋਏ ਕਾਲ ਦਾ ਭੈਅ ਨਹੀਂ ਰਹਿੰਦਾ ਅਤੇ ਜਨਮ ਮਰਨ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ ॥ ੩ ॥ ਉਹ ਅਦ੍ਰਿਸ਼ਟ, ਸਮਰੱਥ ਅਤੇ ਅਕੱਥ ਪ੍ਰਭੂ ਹੈ ਅਤੇ ਜੀਆ-ਜੰਤ ਸਾਰੇ ਉਸੇ ਦੀ ਸੇਵਾ ਵਿਚ ਲੱਗੇ ਹੋਏ ਹਨ। ਆਂਡੇ ਤੋਂ ਪੈਦਾ ਹੋਣ ਵਾਲੇ, ਮਾਂ ਦੇ ਗਰਭ ਤੋਂ ਪੈਦਾ ਹੋਣ ਵਾਲੇ, ਪਸੀਨੇ ਤੋਂ ਪੈਦਾ ਹੋਣ ਵਾਲੇ ਅਤੇ ਬਨਸਪਤੀ ਤੋਂ ਪੈਦਾ ਹੋਣ ਵਾਲੇ ਜੀਵਾਂ ਦਾ ਪਾਲਣ ਪੋਸ਼ਣ ਕਰਨ ਵਾਲਾ ਉਹ ਪ੍ਰਭੂ ਹੀ ਹੈ ॥ ੪ ॥ ਸੁੱਖਾਂ ਦਾ ਘਰ ਉਹ ਪ੍ਰਭੂ ਉਸੇ ਨੂੰ ਮਿਲਦਾ ਹੈ ਜਿਹੜਾ ਰਾਮ ਨਾਮ ਦੇ ਰਸ ਦਾ ਅਨੰਦ ਹਿਰਦੇ ਵਿਚ ਲੈਂਦਾ ਰਹਿੰਦਾ ਹੈ। ਉਸ ਨੇ ਸਾਡਾ ਹੱਥ ਫੜ ਕੇ ਸਾਨੂੰ ਅਗਿਆਨ ਦੇ ਅੰਨੇ ਖੂਹ ਵਿਚੋਂ ਕੱਢ ਲਿਆ ਹੈ; ਮਾਰਗ ਦਰਸ਼ਨ ਕਰਨ ਵਾਲੇ ਕੋਈ ਵਿਰਲੇ ਹੀ ਹੁੰਦੇ ਹਨ ॥ ੫ ॥ ਸ੍ਰਿਸ਼ਟੀ ਦੇ ਆਦਿ, ਮੱਧ ਅਤੇ ਅੰਤ ਵਿਚ ਉਹ ਪ੍ਰਭੂ ਹੀ ਬਣਿਆ ਰਹਿੰਦਾ ਹੈ ਅਤੇ ਜਿਹੜਾ ਕਰਤਾ ਪ੍ਰਭੂ ਆਪ ਕਰਦਾ ਹੈ ਓਹੀ ਹੁੰਦਾ ਹੈ। ਸਾਧਸੰਗਤ ਦੇ ਕਾਰਨ ਮੇਰਾ ਭਰਮ ਅਤੇ ਭੈ ਮਿਟ ਗਿਆ ਹੈ ਅਤੇ ਮੈਨੂੰ ਨਸ਼ਟ ਕਰਨ ਵਾਲੀ ਦਲਿਦਰਤਾ ਹੁਣ ਨਹੀਂ ਰਹਿ ਗਈ ॥ ੬ ॥ ਧਰਤੀ ਦੇ ਰੱਖਿਅਕ ਉਸ ਪ੍ਰਭੂ ਦੀ ਉੱਤਮ ਬਾਣੀ ਦਾ ਗਾਇਨ ਕਰੋ ਅਤੇ ਸਾਧ ਸੰਗਤ ਦੀ ਚਰਨ ਧੂੜ ਮੰਗਦੇ ਰਹੋ। ਵਾਸ਼ਨਾਵਾਂ ਨੂੰ ਮਿਟਾ ਕੇ ਵਾਸਨਾ ਰਹਿਤ ਹੋ ਕੇ ਜਿਊਣ ਨਾਲ ਸਾਰੇ ਪਾਪ ਜਲ ਜਾਂਦੇ ਹਨ ॥ ੭ ॥ ਸੰਤ ਪੁਰਖਾਂ ਦੀ ਇਹੀ ਨਿਰਾਲੀ ਰੀਤ ਹੈ ਕਿ ਪਾਰ ਬ੍ਰਹਮ ਪ੍ਰਭੂ ਨੂੰ ਉਹ ਹਮੇਸ਼ਾਂ ਆਪਣੇ ਨਾਲ ਹੀ ਰੱਖਦੇ ਹਨ। ਹਰ ਇਕ ਸਵਾਸ ਦੇ ਨਾਲ ਪ੍ਰਭੂ ਦੀ ਅਰਾਧਨਾ ਕਰਦੇ ਹਨ; ਇਸ ਲਈ ਹੇ ਜੀਵ ਉਸ ਦੇ ਸਿਮਰਨ ਕਰਨ ਵਿਚ ਆਲਸ ਕਿਉਂ ਕਰਦਾ ਹੈਂ ॥ ੮ ॥ ਜਿਧਰ ਵੀ ਮੈਂ ਦੇਖਦਾ ਹਾਂ ਅੰਤਰਜਾਮੀ ਪ੍ਰਭੂ ਉਥੇ ਹੀ ਦਿਖਾਈ ਦਿੰਦਾ ਹੈ ਅਤੇ ਹੇ ਮੇਰੇ ਸਵਾਮੀ ਪ੍ਰਭੂ ਮੈਨੂੰ ਨਿਮਖ ਮਾਤਰ ਵਾਸਤੇ ਵੀ ਨਾਂ ਭੁਲਾ। ਬਣਾਂ ਵਿਚ, ਜਲ ਵਿਚ ਅਤੇ ਸੰਪੂਰਨ ਥਲ ਵਿਚ ਪੂਰਨ ਰੂਪ ਵਿਚ ਵਿਆਪਤ ਹੇ ਪ੍ਰਭੂ ਤੇਰੇ ਸੇਵਕ ਤੇਰਾ ਹੀ ਸਿਮਰਨ ਕਰਕੇ ਜੀਵਤ ਬਣੇ ਰਹਿੰਦੇ ਹਨ ॥ ੯ ॥ ਜਿਹੜੇ ਪ੍ਰਭੂ ਨਾਮ ਦਾ ਸਿਮਰਨ ਕਰਦੇ ਹੋਏ ਸਦਾ ਸਾਵਧਾਨ ਬਣੇ ਰਹਿੰਦੇ ਹਨ ਉਹਨਾਂ ਨੂੰ ਤਾਂ ਦੁੱਖ ਦੇਣ ਵਾਲੀ ਤੱਤੀ ਹਵਾ ਵੀ ਨਹੀਂ ਛੂੰਹਦੀ। ਅਜਿਹੇ ਵਿਅਕਤੀ ਪ੍ਰਭੂ ਦਾ ਸਿਮਰਨ ਕਰਦੇ ਹੋਏ ਵਿਨੋਦ-ਪੂਰਨ ਬਣੇ ਰਹਿੰਦੇ ਹਨ ਅਤੇ ਉਹਨਾਂ ਦਾ ਸੰਬੰਧ ਮਾਇਆ ਦੇ ਨਾਲ ਨਹੀਂ ਰਹਿੰਦਾ ॥ ੧੦ ॥ ਸਾਧਸੰਗਤ ਵਿਚ ਜਿਹੜੇ ਪ੍ਰਭੂ ਦੀ ਕੀਰਤੀ ਦਾ ਗਾਇਨ ਕਰਦੇ ਹਨ ਉਹਨਾਂ ਨੂੰ ਰੋਗ ਸੋਗ ਅਤੇ ਦੁੱਖ ਨਹੀਂ ਹੁੰਦਾ। ਹੇ

ਖਾਲਕ ਅਰਥਾਤ ਕਰਤਾ ਪ੍ਰਭੂ, ਮੇਰੀ ਇਕ ਬੇਨਤੀ ਸੁਣ ਕੇ ਮੈਨੂੰ ਆਪਣਾ ਨਾਮ ਪ੍ਰਦਾਨ ਕਰ ਦੇ ॥ ੧੧ ॥ ਹੇ ਪਿਆਰੇ ਪ੍ਰਭੂ, ਤੇਰਾ ਨਾਮ ਉਹ ਰਤਨ ਹੈ ਜਿਸ ਦੇ ਪ੍ਰੇਮ ਵਿਚ ਤੇਰੇ ਅਨੇਕਾਂ ਦਾਸ ਲੀਨ ਬਣੇ ਹੋਏ ਹਨ। ਤੇਰੇ ਰੰਗ ਵਿਚ ਰੰਗੇ ਅਤੇ ਤੇਰੇ ਵਰਗੇ ਹੀ ਬਣੇ ਕੋਈ ਵਿਰਲੇ ਹੀ ਪਾਏ ਜਾਂਦੇ ਹਨ ॥ ੧੨ ॥ ਮੇਰਾ ਮਨ ਉਹਨਾਂ ਦੀ ਚਰਨ ਧੂੜ ਮੰਗਦਾ ਹੈ ਜਿਨ੍ਹਾਂ ਨੂੰ ਕਿਸੇ ਵੀ ਸਮੇਂ ਪ੍ਰਭੂ ਭੁਲਦਾ ਨਹੀਂ। ਉਹਨਾਂ ਦੀ ਸੰਗਤ ਵਿਚ ਪ੍ਰੇਮ ਪਦ ਪ੍ਰਾਪਤ ਕੀਤਾ ਜਾਂਦਾ ਹੈ ਕਿਉਂਕਿ ਪ੍ਰਭੂ ਸਦਾ ਉਹਨਾਂ ਦਾ ਸੰਗੀ ਬਣ ਕੇ ਉਹਨਾਂ ਦੇ ਨਾਲ ਰਹਿੰਦਾ ਹੈ ॥ ੧੩ ॥ ਸੱਜਣ ਅਤੇ ਪਿਆਰਾ ਮਿੱਤਰ ਓਹੀ ਹੈ ਜਿਹੜਾ ਸਾਡੀ ਦੁਰਮਤ ਦੂਰ ਕਰਕੇ ਇਕ ਪ੍ਰਭੂ ਦਾ ਨਾਮ ਹੀ ਹਿਰਦੇ ਵਿਚ ਪੱਕਾ ਕਰਦਾ ਹੈ। ਜਿਹੜਾ ਕਾਮ, ਕ੍ਰੋਧ, ਹੰਕਾਰ ਨੂੰ ਦੂਰ ਕਰਵਾ ਦਿੰਦਾ ਹੈ ਉਸ ਸੇਵਕ ਦਾ ਉਪਦੇਸ਼ ਨਿਰਮਲ ਹੁੰਦਾ ਹੈ ॥ ੧੪ ॥ ਗੁਰੂ ਨੇ ਮੈਨੂੰ ਪ੍ਰਭੂ ਦੇ ਚਰਨ ਪਕੜਾ ਦਿੱਤੇ ਹਨ ਅਤੇ ਹੇ ਪ੍ਰਭੂ, ਹੁਣ ਤੇਰੇ ਬਿਨਾਂ ਮੇਰਾ ਕੋਈ ਨਹੀਂ ਹੈ। ਮੈਂ ਉਸ ਸੱਚੇ ਗੁਰੂ ਤੇ ਬਲਿਹਾਰੀ ਜਾਂਦਾ ਹੈ ਜਿਸ ਨੇ ਮੈਨੂੰ ਬਾਹਰੋਂ ਚੰਬੜੇ ਹੋਏ ਭਰਮਾਂ ਦਾ ਖੰਡਨ ਕਰਕੇ ਉਹਨਾਂ ਨੂੰ ਮੇਰੇ ਤੋਂ ਦੂਰ ਕਰ ਦਿੱਤਾ ਹੈ। ॥ ੧੫ ॥ ਮੈਂ ਅੱਠੇ ਪਹਿਰ ਉਸ ਪ੍ਰਭੂ ਦਾ ਸਿਰਨ ਕਰਾਂ ਅਤੇ ਮੇਰੇ ਕਿਸੇ ਵੀ ਸਵਾਸ ਦੇ ਸਮੇਂ ਮੈਨੂੰ ਪ੍ਰਭੂ ਨਾ ਭੁੱਲੇ। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ, ਤੂੰ ਹੀ ਸਮਰੱਥ ਅਤੇ ਮਹਾਨ ਹੈਂ ਅਤੇ ਤੇਰੇ ਸੰਤ ਪੁਰਖ ਤੇਰੇ ਪ੍ਰੇਮ ਦੇ ਰੰਗ ਵਿਚ ਹੀ ਰੰਗੇ ਰਹਿੰਦੇ ਹਨ ॥ ੧੬ ॥ ੪ ॥ ੧੩ ॥

## ਮਾਰੂ ਮਹਲਾ ੫ ੧ਓ ਸਤਿਗੁਰ ਪ੍ਰਸਾਦਿ ॥

**ਚਰਨ ਕਮਲ ਹਿਰਦੈ ਨਿਤ ਧਾਰੀ ॥ ਗੁਰੁ ਪੂਰਾ ਖਿਨੁ ਖਿਨੁ ਨਮਸਕਾਰੀ ॥ ਤਨੁ ਮਨੁ ਅਰਪਿ ਧਰੀ ਸਭੁ ਆਗੈ ਜਗ ਮਹਿ ਨਾਮੁ ਸੁਹਾਵਣਾ ॥੧॥ ਸੋ ਠਾਕੁਰੁ ਕਿਉ ਮਨਹੁ ਵਿਸਾਰੇ ॥ ਜੀਉ ਪਿੰਡੁ ਦੇ ਸਾਜਿ ਸਵਾਰੇ ॥ ਸਾਸਿ ਗਰਾਸਿ ਸਮਾਲੇ ਕਰਤਾ ਕੀਤਾ ਅਪਣਾ ਪਾਵਣਾ ॥੨॥ ਜਾ ਤੇ ਬਿਰਥਾ ਕੋਊ ਨਾਹੀ ॥ ਆਠ ਪਹਰ ਹਰਿ ਰਖੁ ਮਨ ਮਾਹੀ ॥ ਸਾਧਸੰਗਿ ਭਜੁ ਅਚੁਤ ਸੁਆਮੀ ਦਰਗਹ ਸੋਭਾ ਪਾਵਣਾ ॥੩॥ ਚਾਰਿ ਪਦਾਰਥ ਅਸਟ ਦਸਾ ਸਿਧਿ ॥ ਨਾਮੁ ਨਿਧਾਨੁ ਸਹਜ ਸੁਖੁ ਨਉ ਨਿਧਿ ॥ ਸਰਬ ਕਲਿਆਣ ਜੇ ਮਨ ਮਹਿ ਚਾਹਹਿ ਮਿਲਿ ਸਾਧੂ ਸੁਆਮੀ ਰਾਵਣਾ ॥੪॥ ਸਾਸਤ ਸਿੰਮ੍ਰਿਤਿ ਬੇਦ ਵਖਾਣੀ ॥**

ਜਨਮੁ ਪਦਾਰਥੁ ਜੀਤੁ ਪਰਾਣੀ ॥ ਕਾਮੁ ਕ੍ਰੋਧੁ ਨਿੰਦਾ ਪਰਹਰੀਐ ਹਰਿ ਰਸਨਾ ਨਾਨਕ ਗਾਵਣਾ ॥੫॥ ਜਿਸੁ ਰੂਪੁ ਨ ਰੇਖਿਆ ਕੁਲੁ ਨਹੀ ਜਾਤੀ ॥ ਪੂਰਨ ਪੂਰਿ ਰਹਿਆ ਦਿਨੁ ਰਾਤੀ ॥ ਜੋ ਜੋ ਜਪੈ ਸੋਈ ਵਡਭਾਗੀ ਬਹੁੜਿ ਨ ਜੋਨੀ ਪਾਵਣਾ ॥੬॥ ਜਿਸ ਨੋ ਬਿਸਰੈ ਪੁਰਖੁ ਬਿਧਾਤਾ ॥ ਜਲਤਾ ਫਿਰੈ ਰਹੈ ਨਿਤ ਤਾਤਾ ॥ ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ ॥੭॥ ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ ॥ ਮਾਤ ਗਰਭ ਮਹਿ ਰਾਖਿ ਨਿਵਾਜਿਆ ॥ ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ ॥੮॥ ਧਾਰਿ ਅਨੁਗ੍ਰਹੁ ਸੁਆਮੀ ਮੇਰੇ ॥ ਘਟਿ ਘਟਿ ਵਸਹਿ ਸਭਨ ਕੈ ਨੇਰੇ ॥ ਹਾਥਿ ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥੯॥ ਜਾ ਕੈ ਮਸਤਕਿ ਧੁਰਿ ਲਿਖਿ ਪਾਇਆ ॥ ਤਿਸ ਹੀ ਪੁਰਖ ਨ ਵਿਆਪੈ ਮਾਇਆ ॥ ਨਾਨਕ ਦਾਸ ਸਦਾ ਸਰਣਾਈ ਦੂਸਰ ਲਵੈ ਨ ਲਾਵਣਾ ॥੧੦॥ ਆਗਿਆ ਦੂਖ ਸੂਖ ਸਭਿ ਕੀਨੇ ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ ॥ ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ ॥੧੧॥ ਸੋਈ ਭਗਤੁ ਸੋਈ ਵਡ ਦਾਤਾ ॥ ਸੋਈ ਪੂਰਨ ਪੁਰਖੁ ਬਿਧਾਤਾ ॥ ਬਾਲ ਸਹਾਈ ਸੋਈ ਤੇਰਾ ਜੋ ਤੇਰੈ ਮਨਿ ਭਾਵਣਾ ॥੧੨॥ ਮਿਰਤੁ ਦੂਖ ਸੂਖ ਲਿਖਿ ਪਾਏ ॥ ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥ ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵਦਾਵਣਾ ॥੧੩॥ ਅੰਧ ਕੂਪ ਤੇ ਸੇਈ ਕਾਢੇ ॥ ਜਨਮ ਜਨਮ ਕੇ ਟੂਟੇ ਗਾਂਢੇ ॥ ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ ॥੧੪॥ ਤੇਰੀ ਕੀਮਤਿ ਕਹਣੁ ਨ ਜਾਈ ॥ ਅਚਰਜ ਰੂਪੁ ਵਡੀ ਵਡਿਆਈ ॥ ਭਗਤਿ ਦਾਨੁ ਮੰਗੈ ਜਨੁ ਤੇਰਾ ਨਾਨਕ ਬਲਿ ਬਲਿ ਜਾਵਣਾ ॥੧੫॥੧॥ ੧੪॥੨੨॥੨੪॥੨॥੧੪॥੬੨॥

ਮਾਰੂ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ।

ਮੈਂ ਚਰਨ ਕਮਲਾਂ ਨੂੰ ਸਦਾ ਹਿਰਦੇ ਵਿਚ ਧਾਰਨ ਕਰੀ ਰੱਖਾਂ ਅਤੇ ਪੂਰਨ ਗੁਰੂ ਨੂੰ ਹਰ ਪਲ ਪ੍ਰਣਾਮ ਕਰਦਾ ਰਹਾਂ। ਇਸ ਸੰਸਾਰ ਵਿਚ ਪ੍ਰਭੂ ਦਾ ਨਾਮ ਹੀ ਸੁਹਾਵਨਾ

ਲਗਣ ਵਾਲਾ ਹੈ ਇਸ ਲਈ ਮੈਂ ਤਨ ਮਨ ਨੂੰ ਅਰਪਨ ਕਰਕੇ ਸਭ ਕੁਝ ਉਸ ਪ੍ਰਭੂ ਦੇ ਅੱਗੇ ਰੱਖ ਦੇਵਾਂ ॥ ੧ ॥ ਜਿਸ ਨੇ ਪ੍ਰਾਣ ਅਤੇ ਸਰੀਰ ਦੇ ਕੇ ਸਾਡੀ ਰਚਨਾ ਕਰਕੇ ਸਾਨੂੰ ਸੁਆਰ ਦਿੱਤਾ ਹੈ ਉਸ ਮਾਲਕ ਨੂੰ ਮਨੋ ਕਿਉਂ ਭੁਲਾਇਆ ਜਾਏ। ਖਾਂਦੇ ਪੀਂਦੇ ਹੋਏ ਹਰ ਸਵਾਸ ਦੇ ਨਾਲ ਉਹ ਕਰਤਾ ਸਾਨੂੰ ਸੰਭਾਲੀ ਰੱਖਦਾ ਹੈ ਪਰੰਤੂ ਫਿਰ ਵੀ ਅਸੀਂ ਆਪਣੇ ਕੀਤੇ ਹੋਏ ਕਰਮਾਂ ਦਾ ਹੀ ਫਲ ਪ੍ਰਾਪਤ ਕਰਦੇ ਹਾਂ ॥ ੨ ॥ ਉਸ ਦੇ ਕੋਲੋਂ ਕੋਈ ਵੀ ਖਾਲੀ ਨਹੀਂ ਆਉਂਦਾ ਇਸ ਲਈ ਅੱਠੇ ਪਹਿਰ ਉਸ ਪ੍ਰਭੂ ਨੂੰ ਹੀ ਆਪਣੇ ਮਨ ਵਿਚ ਵਸਾਈ ਰੱਖੋ। ਸਾਧ ਸੰਗਤ ਵਿਚ ਉਸ ਅਟੱਲ ਅਬਿਨਾਸੀ ਪ੍ਰਭੂ ਦਾ ਸਿਮਰਨ ਕਰ ਜਿਸ ਨਾਲ ਤੈਨੂੰ ਪ੍ਰਭੂ ਦਰਬਾਰ ਵਿਚ ਸੋਭਾ ਪ੍ਰਾਪਤ ਹੋ ਜਾਏਗੀ ॥ ੩ ॥ ਚਾਰੇ ਪੁਰਸ਼ਾਰਥ ਉਤੇ ਪਦਾਰਥ ਹੀ ਅਤੇ ੧੮ ਸਿੱਧੀਆਂ, ੯ ਨਿਧੀਆਂ ਅਤੇ ਆਤਮਾ ਦਾ ਸੁਭਾਵਿਕ ਸੁੱਖ ਉਸ ਪ੍ਰਭੂ ਦੇ ਨਾਮ ਭੰਡਾਰ ਵਿਚ ਹੀ ਸਥਿਤ ਹੈ। ਹੇ ਜੀਵ, ਜੇਕਰ ਤੂੰ ਆਪਣੇ ਮਨ ਵਿਚ ਸਾਰੇ ਤਰ੍ਹਾਂ ਦੇ ਸੁੱਖ ਚਾਹੁੰਦਾ ਹੈਂ ਤਾਂ ਸਾਧੂ ਪੁਰਖਾਂ ਦੇ ਨਾਲ ਬੈਠ ਕੇ ਸਵਾਮੀ ਪ੍ਰਭੂ ਦਾ ਸਿਮਰਨ ਕਰ ॥ ੪ ॥ ਸ਼ਾਸਤਰਾਂ, ਸਿਮਰਤੀਆਂ ਅਤੇ ਵੇਦਾਂ ਵਿਚ ਕਿਹਾ ਗਿਆ ਹੈ ਕਿ ਮਨੁੱਖਾ ਜੀਵਨ ਵਰਗੇ ਦੁਰਲੱਭ ਪਦਾਰਥ ਨੂੰ ਹੇ ਪ੍ਰਾਣੀ, ਤੂੰ ਜਿੱਤ ਲੈ। ਇਸ ਜੀਵਨ ਦੇ ਕਾਮ, ਕ੍ਰੋਧ, ਨਿੰਦਾ ਆਦਿ ਨੂੰ ਤਿਆਗ ਕੇ ਹੇ ਨਾਨਕ, ਆਪਣੀ ਜੀਭ ਨਾਲ ਪ੍ਰਭੂ ਦਾ ਹੀ ਗੁਣ ਗਾਇਨ ਕਰਨਾ ਚਾਹੀਦਾ ਹੈ ॥ ੫ ॥ ਜਿਸ ਦਾ ਰੂਪ ਆਕਾਰ , ਕੁਲ ਅਤੇ ਜਾਤ ਨਹੀਂ ਹੈ ਉਹ ਪ੍ਰਭੂ ਸਦਾ ਸਾਰੇ ਪਾਸੇ ਪਰਿਪੂਰਨ ਰੂਪ ਵਿਚ ਵਿਆਪਤ ਹੈ। ਜੋ ਜੋ ਉਸ ਦਾ ਸਿਮਰਨ ਕਰਦਾ ਹੈ ਉਹ ਭਾਗਸ਼ਾਲੀ ਹੁੰਦਾ ਹੈ ਅਤੇ ਫਿਰ ਜੂਨਾਂ ਵਿਚ ਨਹੀਂ ਪੈਂਦਾ ॥ ੬ ॥ ਰਚਨਾ ਕਰਨ ਵਾਲਾ ਪ੍ਰਭੂ ਜਿਸ ਨੂੰ ਭੁੱਲ ਜਾਂਦਾ ਹੈ ਉਹ ਸੜਦਾ ਹੋਇਆ ਸਦਾ ਭਟਕਦਾ ਰਹਿੰਦਾ ਹੈ। ਅਕਿਰਤਘਣ ਨੂੰ ਕੋਈ ਵੀ ਆਪਣੇ ਲਾਗੇ ਨਹੀਂ ਰੱਖਦਾ ਅਤੇ ਉਸ ਨੂੰ ਘੋਰ ਨਰਕ ਵਿਚ ਹੀ ਸੁੱਟਿਆ ਜਾਂਦਾ ਹੈ ॥ ੭ ॥ ਜਿਸ ਨੇ ਜੀਵ, ਪ੍ਰਾਣ, ਤਨ ਅਤੇ ਧਨ ਦੀ ਰਚਨਾ ਕੀਤੀ ਹੈ ਅਤੇ ਮਾਤਾ ਦੇ ਗਰਭ ਵਿਚ ਰੱਖ ਕੇ ਵੀ ਕ੍ਰਿਪਾ ਪੂਰਵਕ ਰੱਖਿਆ ਕੀਤੀ ਹੈ ਉਹ ਜੀਵ ਉਸ ਨਾਲ ਪ੍ਰੇਮ ਛੱਡ ਕੇ ਹੋਰਨਾਂ ਵਿਚ ਲੀਨ ਬਣਿਆ ਰਹਿੰਦਾ ਹੈ ਅਤੇ ਇਹ ਨਹੀਂ ਜਾਣਦਾ ਕਿ ਕਿਸੇ ਹੋਰ ਨੇ ਪਾਰ ਉਤਾਰਾ ਨਹੀਂ ਕਰਨਾ ਹੈ ॥ ੮ ॥ ਹੇ ਮੇਰੇ ਮਾਲਕ ਅਤੇ ਘਟ ਘਟ ਵਿਚ ਤਥਾ ਸਾਰਿਆਂ ਦੇ ਨੇੜੇ ਹੀ ਵਸਣ ਵਾਲੇ ਪ੍ਰਭੂ, ਮੇਰੇ ਤੇ ਕ੍ਰਿਪਾ ਕਰੋ। ਸਾਡੇ ਹੱਥ ਵਿਚ ਕੁਝ ਵੀ ਨਹੀਂ ਹੈ ਅਤੇ ਇਸ ਰਹੱਸ ਨੂੰ ਜਿਸ ਨੂੰ ਤੂੰ ਦਸਦਾ ਹੈਂ ਓਹੀ ਜਾਣਦਾ ਹੈ ॥ ੯ ॥ ਜਿਸ ਦੇ ਮਸਤਕ ਤੇ ਪ੍ਰਭੂ ਨੇ ਧੁਰ ਤੋਂ ਹੀ ਲੇਖ ਲਿਖ ਦਿੱਤਾ ਉਸ ਮਨੁੱਖ ਨੂੰ ਮਾਇਆ ਪ੍ਰਭਾਵਿਤ ਨਹੀਂ ਕਰਦੀ। ਦਾਸ ਨਾਨਕ ਤਾਂ ਸਦਾ ਉਸ ਪ੍ਰਭੂ ਦੀ ਸ਼ਰਨ ਵਿਚ ਹੀ ਰਹਿੰਦਾ ਹੈ ਤਥਾ ਹੋਰ ਕਿਸੇ ਨੂੰ ਵੀ ਆਪਣੇ ਲਾਗੇ ਨਹੀਂ ਆਉਣ ਦਿੰਦਾ ॥ ੧੦ ॥ ਪ੍ਰਭੂ ਨੇ ਆਪਣੀ ਆਗਿਆ ਵਿਚ ਹੀ ਸਾਰੇ ਸੁੱਖ ਦੁੱਖ ਪੈਦਾ ਕੀਤੇ ਹਨ ਅਤੇ ਵਿਰਲੇ ਨੇ ਹੀ ਪ੍ਰਭੂ ਦੇ ਅੰਮ੍ਰਿਤ ਨਾਮ ਨੂੰ ਪਛਾਣਿਆ ਹੈ। ਉਸ ਪ੍ਰਭੂ

ਦੀ ਕੀਮਤ ਨਹੀਂ ਲਾਈ ਜਾ ਸਕਦੀ ਅਤੇ ਇਥੇ ਉਥੇ ਅਰਥਾਤ ਸਾਰੇ ਪਾਸੇ ਉਹ ਪ੍ਰਭੂ ਹੀ ਵਿਆਪਤ ਹੈ ॥ ੧੧ ॥ ਉਹ ਹੀ ਭਗਤ ਹੈ ਅਤੇ ਉਹ ਹੀ ਵੱਡਾ ਦਾਤਾ ਹੈ; ਉਹ ਪ੍ਰਭੂ ਹੀ ਪੂਰਨ ਪੁਰਖ ਅਤੇ ਵਿਧਾਤਾ ਹੈ। ਬਚਪਨ ਤੋਂ ਹੀ ਉਹ ਤੇਰਾ ਸਹਾਰਾ ਹੈ ਅਤੇ ਉਹ ਹੀ ਤੇਰੇ ਮਨ ਨੂੰ ਚੰਗਾ ਲਗਣਾ ਚਾਹੀਦਾ ਹੈ ॥ ੧੨ ॥ ਮੌਤ, ਦੁੱਖ, ਸੁੱਖ ਸਾਰੇ ਲਿਖ ਕੇ ਉਸਨੇ ਜੀਵ ਦੇ ਅੰਦਰ ਹੀ ਪਾ ਦਿੱਤੇ ਹਨ ਜਿਨ੍ਹਾਂ ਵਿਚੋਂ ਤਿਲ ਮਾਤਰ ਵੀ ਨਾ ਵਧ ਸਕਦਾ ਹੈ ਅਤੇ ਨਾ ਘਟਾਉਣ ਨਾਲ ਘਟ ਸਕਦਾ ਹੈ। ਜੋ ਕਰਤਾ ਨੂੰ ਚੰਗਾ ਲਗਦਾ ਹੈ ਓਹੀ ਹੁੰਦਾ ਹੈ ਅਤੇ ਆਪ ਆਪਣੇ ਆਪ ਨੂੰ ਕਰਤਾ ਕਹਿਲਾਉਣ ਨਾਲ ਜੀਵ ਨੂੰ ਖਵਾਰ ਹੀ ਹੋਣਾ ਪੈਂਦਾ ਹੈ ॥ ੧੩ ॥ ਮਾਇਆ ਦੇ ਅੰਨੇ ਖੂਹ ਵਿਚੋਂ ਉਹ ਪ੍ਰਭੂ ਹੀ ਕੱਢਦਾ ਹੈ ਅਤੇ ਜਨਮਾਂ ਜਮਾਂਤਰਾਂ ਦੇ ਟੁੱਟੇ ਹੋਏ ਸੰਬੰਧ ਫਿਰ ਜੋੜ ਦਿੰਦਾ ਹੈ। ਕ੍ਰਿਪਾ ਧਾਰਨ ਕਰਕੇ ਉਸ ਨੇ ਸਾਨੂੰ ਆਪਣਾ ਬਣਾਇਆ ਹੈ ਅਤੇ ਅਸੀਂ ਸਾਧੂ ਜਨਾਂ ਦੇ ਨਾਲ ਮਿਲ ਕੇ ਉਸ ਪ੍ਰਭੂ ਦੀ ਅਰਾਧਨਾ ਕਰਦੇ ਹਾਂ ॥ ੧੪ ॥ ਤੇਰਾ ਮੁੱਲ ਨਹੀਂ ਪਾਇਆ ਜਾ ਸਕਦਾ ਅਤੇ ਤੇਰੀ ਸ਼ੋਭਾ ਮਹਾਨ ਹੈ ਤਥਾ ਤੇਰਾ ਰੂਪ ਅਸਚਰਜਜਨਕ ਹੈ। ਤੇਰਾ ਸੇਵਕ ਤੇਰੇ ਤੋਂ ਭਗਤੀ ਦਾ ਦਾਨ ਮੰਗਦਾ ਹੈ ਅਤੇ ਨਾਨਕ ਉਸੇ ਉੱਤੋ ਵਾਰ ਵਾਰ ਬਲਿਹਾਰੀ ਜਾਂਦਾ ਹੈ ॥ ੧੫ ॥ ੧ ॥ ੧੪ ॥ ੨੨ ॥ ੨੪ ॥ ੨ ॥ ੧੪ ॥ ੬੨ ॥

## ਬਸੰਤ ਕੀ ਵਾਰ ਮਹਲੁ ੫ ੧ੴ ਸਤਿਗੁਰ ਪ੍ਰਸਾਦਿ ॥

**ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥ ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥ ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ॥ ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ ॥ ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ ॥੧॥ ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ ॥ ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ ॥ ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ ॥ ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ ॥ ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ ॥੨॥ ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥ ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥ ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ ॥ ਅਗਮੁ ਅਗੋਚਰੁ ਸਾਹਿਬੋ ਦੂਸਰੁ ਲਵੈ ਨ ਲਾਵੈ ॥ ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ ॥੩॥੧॥**

## ਬਸੰਤ ਕੀ ਵਾਰ ਮਹਲਾ ੫ ੧ੳ ਸਤਿਗੁਰ ਪ੍ਰਸਾਦਿ ॥

ਪ੍ਰਭੂ ਦੇ ਨਾਮ ਦਾ ਸਿਮਰਨ ਕਰਕੇ ਹੇ ਭਾਈ, ਤੂੰ ਹਰਿਆ ਭਰਿਆ ਹੋ ਜਾਹ। ਇਹ ਸੁਹਾਵਣਾ ਮੌਸਮ ਅਰਥਾਤ ਨਾਮ ਸਿਮਰਨ ਦਾ ਅਵਸਰ ਤੈਨੂੰ ਲਿਖੇ ਹੋਏ ਲੇਖਾਂ ਦੇ ਅਨੁਸਾਰ ਹੀ ਪ੍ਰਾਪਤ ਹੋਇਆ ਹੈ। ਸੰਪੂਰਨ ਬਨ ਅਤੇ ਤਿੰਨੇ ਲੋਕ ਖਿੜ ਉਠੇ ਹਨ ਅਤੇ ਉਹਨਾਂ ਨੇ ਇਸ ਅੰਮ੍ਰਿਤ ਫਲ ਨੂੰ ਪ੍ਰਾਪਤ ਕਰ ਲਿਆ ਹੈ। ਸਾਧੂ ਪੁਰਖਾਂ ਨਾਲ ਮਿਲ ਕੇ ਸੁਖ ਪੈਦਾ ਹੁੰਦਾ ਹੈ ਅਤੇ ਸਾਰੀ ਮੈਲ ਉਤਰ ਜਾਂਦੀ ਹੈ। ਨਾਨਕ ਤਾਂ ਕੇਵਲ ਇਕ ਪ੍ਰਭੂ ਨਾਮ ਦਾ ਹੀ ਸਿਮਰਨ ਕਰਦਾ ਹੈ ਜਿਸ ਦੇ ਕਾਰਨ ਫਿਰ ਜਨਮ ਮਰਨ ਵਿਚ ਭਟਕਣਾ ਨਹੀਂ ਪੈਂਦਾ ॥ ੧ ॥ ਜਿਨ੍ਹਾਂ ਨੇ ਸੱਚ ਨੂੰ ਹੀ ਆਸਰਾ ਬਣਾ ਲਿਆ ਹੈ ਉਹਨਾਂ ਨੇ ਪੰਜੇ ਮਹਾਂਬਲੀ ਵਿਕਾਰਾਂ ਨੂੰ ਬੰਨ ਕੇ ਕਾਬੂ ਕਰ ਲਿਆ ਹੈ। ਪ੍ਰਭੂ ਉਹਨਾਂ ਵਿਚ ਪ੍ਰਕਾਸ਼ਿਤ ਅਤੇ ਸਥਿਤ ਹੋ ਕੇ ਆਪਣੇ ਚਰਨਾਂ ਦਾ ਜਾਪ ਕਰਾਉਂਦਾ ਹੈ। ਅਜਿਹੇ ਵਿਅਕਤੀਆਂ ਦੇ ਰੋਗ ਸੋਗ ਸਾਰੇ ਮਿਟ ਜਾਂਦੇ ਹਨ ਅਤੇ ਉਹ ਸਦਾ ਭਲੀ ਪ੍ਰਕਾਰ ਨਿਰੋਗ ਬਣੇ ਰਹਿੰਦੇ ਹਨ। ਜੋ ਦਿਨ-ਰਾਤ ਉਸ ਪ੍ਰਭੂ ਨਾਮ ਦਾ ਸਿਮਰਨ ਕਰਦਾ ਹੈ ਉਸ ਨੂੰ ਮੌਤ ਦੇ ਜਾਲ ਵਿਚ ਨਹੀਂ ਫਸਣਾ ਪੈਂਦਾ। ਹੇ ਨਾਨਕ, ਅਜਿਹਾ ਵਿਅਕਤੀ ਜਿਸ ਪ੍ਰਭੂ ਤੋਂ ਉਤਪੰਨ ਹੁੰਦਾ ਹੈ ਫਿਰ ਉਸੇ ਵਰਗਾ ਹੀ ਹੋ ਜਾਂਦਾ ਹੈ ॥ ੨ ॥ ਇਹ ਜੀਵ ਕਿਥੋਂ ਪੈਦਾ ਹੁੰਦਾ ਹੈ, ਕਿਥੇ ਰਹਿੰਦਾ ਹੈ ਅਤੇ ਅੰਤ ਵਿਚ ਕਿਸ ਵਿਚ ਲੀਨ ਹੋ ਜਾਂਦਾ ਹੈ। ਇਹ ਜੀਵ ਜੰਤ ਸਾਰੇ ਉਸ ਪਮਾਤਮਾ ਦੇ ਹੀ ਹਨ ਅਤੇ ਉਸ ਪਰਮਾਤਮਾ ਦਾ ਮੁੱਲ ਕੌਣ ਪਾ ਸਕਦਾ ਹੈ। ਉਸ ਦੇ ਉਹ ਭਗਤ ਹੀ ਸੋਭਾ ਵਾਲੇ ਬਣੇ ਰਹਿੰਦੇ ਹਨ ਜੋ ਉਸ ਦੇ ਬਾਰੇ ਕਹਿੰਦੇ ਹਨ, ਸੁਣਦੇ ਹਨ ਅਤੇ ਉਸਦਾ ਸਿਮਰਨ ਕਰਦੇ ਹਨ। ਉਹ ਪ੍ਰਭੂ ਹੀ ਅਗੰਮ ਅਤੇ ਅਗੋਚਰ ਹੈ ਅਤੇ ਦੂਸਰਾ ਤਾਂ ਉਸਦੇ ਕੋਲ ਵੀ ਨਹੀਂ ਪਹੁੰਚ ਸਕਦਾ। ਪੂਰਨ ਗੁਰੂ ਨੇ ਸੱਚ ਦਾ ਉਪਦੇਸ਼ ਦਿੱਤਾ ਹੈ ਜਿਸ ਨੂੰ ਨਾਨਕ ਕਹਿ ਕੇ ਸੁਣਾ ਰਿਹਾ ਹੈ ॥ ੩ ॥ ੧ ॥

## ਸਲੋਕ ਸਹਸਕ੍ਰਿਤੀ ਮਹਲਾ ੫

**੧ੳ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ ॥ ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਯ੍ਤੇ ॥ ਕਤੰਚ ਚਪਲ**

**ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ ॥ ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ ॥੧॥ ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥ ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥ ਧ੍ਰਿਗ ਸ੍ਨੇਹੰ ਗ੍ਰਿਹਾਰਥ ਕਹ ॥ ਸਾਧਸੰਗ ਸ੍ਨੇਹ ਸਤ੍ਹਿੰ ਸੁਖਯੰ ਬਸੰਤਿ ਨਾਨਕਹ ॥੨॥ ਮਿਥੵੰਤ ਦੇਹੰ ਖੀਣੰਤ ਬਲਨੰ ॥ ਬਰਧੰਤਿ ਜਰੂਆ ਹਿਤੵੰਤ ਮਾਇਆ ॥ ਅਤੵੰਤ ਆਸਾ ਆਥਿਤੵ ਭਵਨੰ ॥ ਗਨੰਤ ਸ੍ਵਾਸਾ ਭੈਯਾਨ ਧਰਮੰ ॥ ਪਤੰਤਿ ਮੋਹ ਕੂਪ ਦੁਰਲਭੵ ਦੇਹੰ ਤਤ ਆਸ੍ਰਯੰ ਨਾਨਕ ॥ ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥੩॥ ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥ ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ ॥ ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ ॥ ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ ॥ ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ ॥੪॥ ਸੁਭੰਤ ਤੁਯੰ ਅਚੁਤ ਗੁਣਗੵੰ ਪੂਰਨੰ ਬਹੁਲੋ ਕ੍ਰਿਪਾਲਾ ॥ ਗੰਭੀਰੰ ਊਚੈ ਸਰਬਗਿ ਅਪਾਰਾ ॥ ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ ॥ ਅਨਾਥ ਨਾਥੇ ਨਾਨਕ ਸਰਣੰ ੫॥**

ਇਥੇ ਕੌਣ ਮਾਤਾ ਹੈ, ਕੌਣ ਪਿਤਾ ਹੈ, ਕੌਣ ਇਸਤ੍ਰੀ ਹੈ ਅਤੇ ਇਸਤ੍ਰੀਆਂ ਦੇ ਨਾਲ ਵਿਨੋਦ, ਅਨੰਦ ਅਤੇ ਪੁੱਤਰ ਨਾਲ ਸੰਬੰਧ ਭਲਾ ਕਦੋਂ ਦੇ ਹਨ। ਕੌਣ ਭਾਈ, ਮਿੱਤਰ ਦਾ ਪਿਆਰ ਦੇਣ ਵਾਲਾ ਅਤੇ ਕੌਣ ਬੰਧੂ ਤਥਾ ਕਿਹੋ ਜਿਹਾ ਪਰਿਵਾਰ ਦਾ ਮੋਹ ਹੈ। ਇਥੇ ਕਿਹੋ ਜਿਹੀ ਚੰਚਲ ਮੋਹਿਨੀ ਮਾਇਆ ਹੈ ਜਿਹੜੀ ਕਿ ਵੇਖਦਿਆਂ ਵੇਖਦਿਆਂ ਹੀ ਛੱਡ ਕੇ ਚਲੀ ਜਾਂਦੀ ਹੈ। ਸਿਮਰਨ ਰਾਹੀਂ ਹੀ ਪ੍ਰਭੂ ਦੇ ਸੰਗ ਰਿਹਾ ਜਾਂਦਾ ਹੈ ਅਤੇ ਹੇ ਨਾਨਕ, ਇਹ ਸਿਮਰਨ ਪ੍ਰਭੂ ਦੇ ਪੁੱਤਰਾਂ ਅਰਥਾਤ ਸ਼ਾਂਤ ਪੁਰਖਾਂ ਤੋਂ ਹੀ ਪ੍ਰਾਪਤ ਕੀਤਾ ਜਾਂਦਾ ਹੈ ॥ ੧ ॥ ਮਾਤਾ ਪਿਤਾ ਵਿਚ ਝੂਠਾ ਸਨੇਹ ਵੀ ਧਿਰਕਾਰ ਯੋਗ ਹੈ। ਪੁੱਤਰ, ਇਸਤਰੀ ਨਾਲ ਵਿਲਾਸ ਦਾ ਸਨੇਹ ਵੀ ਧਿਰਕਾਰ ਯੋਗ ਹੈ। ਘਰ ਦੇ ਪਦਾਰਥਾਂ ਵਿਚ ਲਾਏ ਹੋਏ ਸਨੇਹ ਨੂੰ ਵੀ ਧਿਰਕਾਰ ਹੈ। ਹੇ ਨਾਨਕ, ਸੁੱਖ ਵਿਚ ਨਿਵਾਸ ਬਣਾਈ ਰੱਖਣ ਵਾਲਾ ਸੱਚਾ ਸਨੇਹ ਕੇਵਲ ਸਾਧ-ਸੰਗਤ ਦਾ ਹੀ ਪਿਆਰ ਹੈ ॥ ੨ ॥ ਦੇਹੀ ਹਮੇਸ਼ਾਂ ਬਣੀ ਰਹਿਣ ਵਾਲੀ ਨਹੀਂ ਹੈ ਅਤੇ ਇਸਦਾ ਬਲ ਵੀ ਟੁੱਟ ਜਾਂਦਾ ਹੈ। ਜਦੋਂ ਮਾਇਆ ਵਿਚ ਮੋਹ ਬਣ ਜਾਂਦਾ ਹੈ ਤਾਂ ਦਰਅਸਲ ਬੁਢਾਪਾ ਵੀ ਵਧਦਾ ਚਲਿਆ ਜਾਂਦਾ ਹੈ। ਇਸ ਸਰੀਰ ਰੂਪੀ ਘਰ ਵਿਚ ਇਹ ਜੀਵ ਬੇਸ਼ਕ ਇਕ ਪ੍ਰਾਹੁਣਾ ਹੈ ਪਰ ਇਸ ਘਰ ਤੋਂ ਉਹ ਬਹੁਤ ਸਾਰੀਆਂ ਆਸਾਂ ਲਗਾ ਲੈਂਦਾ ਹੈ ਅਤੇ ਭਿਆਨਕ ਧਰਮਰਾਜ ਤਾਂ ਇਸ ਦੇ ਸੁਆਸ ਗਿਣਦਾ ਹੀ ਰਹਿੰਦਾ ਹੈ। ਜੀਵ ਦੀ ਦੁਰਲੱਭ ਦੇਹ ਮੋਹ ਦੇ ਖੂਹ ਵਿਚ ਡਿਗੀ ਰਹਿੰਦੀ

ਹੈ। ਪਰੰਤੂ ਹੇ ਨਾਨਕ, ਉਥੇ ਵੀ ਇਸ ਨੂੰ ਪਰਮ ਤੱਤ ਪ੍ਰਭੂ ਦਾ ਹੀ ਆਸਰਾ ਹੈ। ਹੇ ਗੋਬਿੰਦ, ਹੇ ਪ੍ਰਭੂ, ਹੇ ਧਰਤੀ ਦੇ ਪਾਲਣਹਾਰ ਤੁਸੀਂ ਕ੍ਰਿਪਾ ਕਰੋ ॥ ੩ ॥ ਇਹ ਸਰੀਰ ਇਕ ਕੱਚਾ ਕਿਲਾ ਹੈ ਜਿਹੜਾ ਜਲ ਦਾ ਬਣਿਆ ਹੋਇਆ ਹੈ ਅਤੇ ਇਸ ਉਤੇ ਚਮੜੀ ਅਤੇ ਖੂਨ ਦਾ ਲੇਪ ਕੀਤਾ ਹੋਇਆ ਹੈ। ਇਸਦੇ ਨੌਂ ਦਰਵਾਜੇ ਬਿਨਾਂ ਕਿਸੇ ਦੀਵਾਰ ਦੇ ਹਨ ਅਤੇ ਵਾਯੂ ਰੂਪ ਇਸ ਵਿਚ ਖੰਭੇ ਸਥਿਤ ਹਨ। ਅਗਿਆਨੀ ਜੀਵ ਪ੍ਰਭੂ ਨਾਮ ਦਾ ਸਿਮਰਨ ਨਹੀਂ ਕਰਦਾ ਅਤੇ ਇਸ ਸਰੀਰ ਰੂਪੀ ਕਿਲੇ ਨੂੰ ਸਦੀਵੀ ਬਣਿਆ ਰਹਿਣ ਵਾਲਾ ਮੰਨ ਲੈਂਦਾ ਹੈ। ਹੇ ਨਾਨਕ, ਇਸ ਦੁਰਲੱਭ ਦੇਹ ਦਾ ਪਾਰਉਤਾਰਾ ਸਾਧ ਸੰਗਤ ਦੀ ਸ਼ਰਨ ਵਿਚ ਆ ਕੇ ਪਰਮਾਤਮਾ ਦੇ ਨਾਮ ਸਿਮਰਨ ਨਾਲ ਹੀ ਹੁੰਦਾ ਹੈ ॥ ੪ ॥ ਹੇ ਅਬਿਨਾਸ਼ੀ, ਗੁਣਾਂ ਨੂੰ ਜਾਣਨ ਵਾਲੇ, ਸਰਬ ਵਿਆਪਕ, ਤੂੰ ਕ੍ਰਿਪਾਲੂ ਹੈਂ ਅਤੇ ਸਾਰੇ ਪਾਸੇ ਤੂੰ ਹੀ ਸੁਭਾਇਮਾਨ ਹੈਂ। ਤੂੰ ਹੀ ਅਪਰੰਪਾਰ, ਗੰਭੀਰ ਅਤੇ ਸਰਬੱਗ ਅਰਥਾਤ ਅੰਤਰਜਾਮੀ ਹੈਂ। ਆਪਣੇ ਸੇਵਕਾਂ ਦਾ ਤੂੰ ਪਿਆਰਾ ਹੈਂ ਅਤੇ ਤੇਰੇ ਚਰਨਾਂ ਵਿਚ ਹੀ ਉਹ ਸ਼ਾਂਤੀ ਅਤੇ ਸੁੱਖ ਪ੍ਰਾਪਤ ਕਰਦੇ ਹਨ। ਅਨਾਥਾਂ ਦੇ ਨਾਥ ਹੇ ਪ੍ਰਭੂ, ਨਾਨਕ ਤੇਰੀ ਹੀ ਸ਼ਰਨ ਵਿਚ ਹੈ ॥ ੫ ॥

**ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖੵ ਆਵਧਹ ॥ ਅਹੋ ਜਸੵ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਤੇ ॥੬॥ ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥ ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥ ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥੭॥ ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ ॥ ਮਿਟੰਤਿ ਤਤ੍ਰਾਗਤ ਭਰਮ ਮੋਹੰ ॥ ਭਗਵਾਨ ਰਮਣੰ ਸਰਬਤ੍ਰ ਥਾਨੵਿੰ ॥ ਦ੍ਰਿਸਟ ਤੁਯੰ ਅਮੋਘ ਦਰਸਨੰ ਬਸੰਤ ਸਾਧ ਰਸਨਾ ॥ ਹਰਿ ਹਰਿ ਹਰਿ ਹਰੇ ਨਾਨਕ ਪ੍ਰਿਅੰ ਜਾਪੁ ਜਪਨਾ ॥੮॥ ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖੵਤ੍ਰ ਗਗਨੰ ॥ ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥ ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥ ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥ ਨਹ ਘਟੰਤ ਕੇਵਲ ਗੋਪਾਲ ਅਚੁਤ ॥ ਅਸਥਿਰੰ ਨਾਨਕ ਸਾਧ ਜਨ॥੯॥ ਨਹ ਬਿਲੰਬ ਧਰਮੰ ਬਿਲੰਬ ਪਾਪੰ ॥ ਦ੍ਰਿੜੰਤ ਨਾਮੰ ਤਜੰਤ ਲੋਭੰ ॥ ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖੵਿਣ ॥ ਨਾਨਕ ਜਿਹ ਸੁਪ੍ਰਸੰਨ ਮਾਧਵਹ ॥੧੦॥**

ਇਕ ਹਿਰਨੀ ਨੂੰ ਵੇਖ ਕੇ ਸ਼ਿਕਾਰੀ ਆਪਣੇ ਸ਼ਸਤਰ ਨਾਲ ਉਸ ਉਤੇ ਨਿਸ਼ਾਨਾ ਲਾਉਂਦਾ ਹੈ। ਹੇ ਨਾਨਕ, ਜਿਸਦੀ ਰੱਖਿਆ ਪ੍ਰਭੂ ਕਰਦਾ ਹੈ ਉਸ ਦਾ ਵਾਲ ਵੀ ਵਿੰਗਾ ਨਹੀਂ ਹੁੰਦਾ ॥ ੬ ॥ ਵਿਅਕਤੀ ਬਹੁਤ ਬਲਵਾਨ ਹੋਵੇ, ਬਹੁਤ ਕ੍ਰਿਆਸ਼ੀਲ ਹੋਵੇ ਅਤੇ ਚਾਰੇ ਦਿਸ਼ਾਵਾਂ ਵਿਚ ਸੂਰਬੀਰ ਉਸ ਦੀ ਸੇਵਾ ਕਰਨ ਵਾਲੇ ਹੋਣ, ਉਸ ਦਾ ਨਿਵਾਸ ਵੀ ਉਚੇ ਅਸਥਾਨ ਉੱਤੇ ਹੋਵੇ ਅਤੇ ਮਰਨ ਦੀ ਤਾਂ ਉਸਨੂੰ ਕਦੀ ਯਾਦ ਵੀ ਨਾ ਆਉਂਦੀ ਹੋਵੇ ਪਰੰਤੂ ਹੇ ਨਾਨਕ, ਜੇਕਰ ਪ੍ਰਭੂ ਦੀ ਆਗਿਆ ਹੋ ਜਾਏ ਤਾਂ ਇਕ ਛੋਟੀ ਜਿਹੀ ਕੀੜੀ ਵੀ ਉਸ ਦੇ ਸੁਆਸਾਂ ਨੂੰ ਖਿੱਚ ਲੈਂਦੀ ਹੈ ਅਰਥਾਤ ਉਸ ਨੂੰ ਮਾਰ ਸੁੱਟਦੀ ਹੈ ॥ ੭ ॥ ਕਲਯੁੱਗ ਦੇ ਅਸਲੀ ਕੰਮ ਇਹ ਹਨ ਕਿ ਸ਼ਬਦ ਵਿਚ ਲੀਨ ਹੋਇਆ ਜਾਏ, ਮਨ ਵਿਚ ਦਇਆ ਭਾਵ ਨੂੰ ਵਸਾਇਆ ਜਾਵੇ ਅਤੇ ਪ੍ਰਭੂ ਦਾ ਕੀਰਤੀ ਗਾਨ ਕੀਤਾ ਜਾਏ। ਇਸ ਤਰ੍ਹਾਂ ਜੀਵ ਦੇ ਸਾਰੇ ਭਰਮ ਅਤੇ ਮੋਹ ਨਸ਼ਟ ਹੋ ਜਾਂਦੇ ਹਨ। ਜੀਵ ਇਹ ਜਾਣਨ ਲੱਗ ਜਾਂਦਾ ਹੈ ਕਿ ਸਾਰੇ ਸਥਾਨਾਂ ਵਿਚ ਪ੍ਰਭੂ ਹੀ ਵੱਸ ਰਿਹਾ ਹੈ। ਹੇ ਪ੍ਰਭੂ, ਸਾਰੀਆਂ ਸਫ਼ਲਤਾਵਾਂ ਦੇਣ ਵਾਲਾ ਤੇਰਾ ਦਰਸ਼ਨ ਪ੍ਰਾਪਤ ਹੋ ਜਾਂਦਾ ਹੈ ਅਤੇ ਇਸ ਦਰਸ਼ਨ ਦਾ ਨਿਵਾਸ ਸਾਧੂ ਪੁਰਖਾਂ ਦੀ ਜੀਭ ਉਤੇ ਹੀ ਸਥਿਤ ਬਣਿਆ ਰਹਿੰਦਾ ਹੈ ਅਰਥਾਤ ਤੇਰੇ ਨਾਮ ਦੇ ਸਿਮਰਨ ਵਿਚ ਹੀ ਬਣਿਆ ਰਹਿੰਦਾ ਹੈ। ਹੇ ਨਾਨਕ, ਉਸ ਪ੍ਰੀਤਮ ਪ੍ਰਭੂ ਦਾ ਵਾਰ ਵਾਰ ਸਿਮਰਨ ਕਰਦਾ ਰਹਿ ॥ ੮ ॥ ਰੂਪ, ਸੁੰਦਰਤਾ, ਦੀਪ, ਸੂਰਜ, ਚੰਦਰਮਾ, ਨਛੱਤਰ ਆਕਾਸ਼ ਆਦਿ ਸਾਰਿਆਂ ਦਾ ਹੀ ਨਾਸ ਹੁੰਦਾ ਰਹਿੰਦਾ ਹੈ। ਧਰਤੀ, ਪਹਾੜ, ਰੁੱਖ, ਸਿਖਰ, ਇਸਤਰੀ, ਪੁੱਤਰ, ਭਾਈ ਅਤੇ ਹੋਰ ਹਿੱਤ ਚਾਹੁਣ ਵਾਲੇ ਸਾਰੇ ਹੀ ਨਸ਼ਟ ਹੁੰਦੇ ਰਹਿੰਦੇ ਹਨ। ਸੋਨਾ, ਮਾਣਕ, ਧੰਨ, ਦੌਲਤ ਅਤੇ ਸੁੰਦਰ ਸਰੂਪ ਵੀ ਘਟਦਾ ਰਹਿੰਦਾ ਹੈ; ਜੇਕਰ ਕੁਝ ਨਹੀਂ ਘਟਦਾ ਹੈ ਤਾਂ ਉਹ ਕੇਵਲ ਇਕ ਪਰਮਾਤਮਾ ਹੀ ਹੈ ਜਿਸਦਾ ਕਦੀ ਨਾਸ ਨਹੀਂ ਹੁੰਦਾ ਅਤੇ ਹੇ ਨਾਨਕ, ਇਸੇ ਤਰ੍ਹਾਂ ਪ੍ਰਭੂ ਦੇ ਸਾਧੂ ਸੇਵਕ ਵੀ ਸਦਾ ਸਥਿਰ ਬਣੇ ਰਹਿੰਦੇ ਹਨ ॥ ੯ ॥ ਹੇ ਜੀਵ, ਤੂੰ ਧਰਮ ਦੇ ਕਾਰਜ ਵਿਚ ਦੇਰੀ ਨਾ ਕਰ ਅਤੇ ਪਾਪ ਕਰਮਾਂ ਨੂੰ ਟਾਲਦਾ ਚਲਿਆ ਜਾਹ। ਲੋਭ ਦਾ ਤਿਆਗ ਕਰਕੇ ਤੂੰ ਪ੍ਰਭੂ ਨਾਮ ਦਾ ਸਿਮਰਨ ਕਰ ਅਤੇ ਸ਼ਾਂਤ ਪੁਰਖਾਂ ਦੀ ਸ਼ਰਨ ਵਿਚ ਆ ਕੇ ਪਾਪਾਂ ਦਾ ਨਾਸ ਕਰ ਲੈ। ਧਰਮ ਦੇ ਅਸਲੀ ਗੁਣ ਉਸ ਨੂੰ ਹੀ ਪ੍ਰਾਪਤ ਹੁੰਦੇ ਹਨ, ਹੇ ਨਾਨਕ, ਜਿਸ ਉੱਤੇ ਪ੍ਰਭੂ ਪ੍ਰਸੰਨ ਹੁੰਦਾ ਹੈ ॥ ੧੦ ॥

**ਮਿਰਤ ਮੋਹੰ ਅਲਪ ਬੁਧੰ ਰਚੰਤਿ ਬਨਿਤਾ ਬਿਨੋਦ ਸਾਹੰ ॥ ਜੌਬਨ ਬਹਿਕ੍ਰਮ ਕਨਿਕ ਕੁੰਡਲਹ ॥ ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ੍ਯੰਤ ਮਾਇਆ ਬ੍ਯਾਪਿਤੰ ॥ ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨਏ ਨਮਹ ॥੧੧॥ ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ ॥ ਊਚੰ ਤ ਨੀਚੰ ਨਾਨ੍ਹਾ ਸੁ ਮੂਚੰ ॥ ਰਾਜੰ ਤ ਮਾਨੰ ਅਭਿਮਾਨੰ ਤ ਹੀਨੰ ॥ ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ ॥ ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ਨਾਨਕ ਭਗਵੰਤ ਭਜਨਾਸਨੰ ॥੧੨॥ ਕਿਰਪੰਤ ਹਰੀਅੰ ਮਤਿ ਤਤੁ ਗਿਆਨੰ ॥ ਬਿਗਸੀਧ੍ਯ ਬੁਧਾ ਕੁਸਲ ਥਾਨੰ ॥ ਬਸ੍ਯੰਤ ਰਿਖਿਅੰ ਤਿਆਗਿ ਮਾਨੰ ॥ ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ ॥ ਰਹੰਤ ਜਨਮੰ ਹਰਿ ਦਰਸ ਲੀਣਾ ॥ ਬਾਜੰਤ ਨਾਨਕ ਸਬਦ ਬੀਣੰ ॥੧੩॥ ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ ॥ ਦ੍ਰਿੜੰਤ ਸੁਬਿਦਿਆ ਹਰਿ ਹਰਿ ਕ੍ਰਿਪਾਲਾ ॥ ਨਾਮ ਦਾਨੁ ਜਾਚੰਤ ਨਾਨਕ ਦੈਨਹਾਰ ਗੁਰ ਗੋਪਾਲਾ ॥੧੪॥ ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ ॥ ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ ॥ ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥੧੫॥**

ਅਲਪ ਬੁੱਧੀ ਵਾਲਾ ਜੀਵ ਮਾਇਆ ਦੇ ਮੋਹ ਵਿਚ ਮਰ ਰਿਹਾ ਹੈ ਅਤੇ ਇਸਤ੍ਰੀ ਸਮੇਤ ਰੰਗਾਂ ਅਤੇ ਤਮਾਸ਼ਿਆਂ ਵਿਚ ਆਪਣੇ ਸੁਆਸਾਂ ਸਮੇਤ ਲੀਨ ਹੋ ਰਿਹਾ ਹੈ। ਜਿਸ ਤਰ੍ਹਾਂ ਸੋਨੇ ਦੇ ਕੁੰਡਲ ਬਾਹਰੀ ਗਹਿਣੇ ਹਨ ਉਸੇ ਤਰ੍ਹਾਂ ਜਵਾਨੀ ਦੀ ਅਵਸਥਾ ਵੀ ਬਾਹਰੀ ਅਵਸਥਾ ਹੈ। ਮਾਇਆ ਦਾ ਇੰਨਾ ਪ੍ਰਭਾਵ ਇਸ ਉਤੇ ਹੋ ਗਿਆ ਹੈ ਕਿ ਵਿਲੱਖਣ ਘਰ ਅਤੇ ਸੁੰਦਰ ਬਸਤਰਾਂ ਵਿਚ ਇਹ ਸਜਿਆ ਬਣਿਆ ਰਹਿੰਦਾ ਹੈ। ਹੇ ਸ਼ਾਂਤ ਪੁਰਖਾਂ ਦੀ ਸ਼ਾਨ ਅਟਲ ਪ੍ਰਭੂ, ਨਾਨਕ ਦਾ ਤੈਨੂੰ ਪ੍ਰਣਾਮ ਹੈ ॥ ੧੧ ॥ ਜਦੋਂ ਜਨਮ ਹੋਵੇਗਾ ਤਾਂ ਮਰਨ ਵੀ ਹੋਵੇਗਾ, ਜਦੋਂ ਖੁਸ਼ੀ ਹੋਵੇਗੀ ਤਾਂ ਸੋਗ ਵੀ ਹੋਵੇਗਾ ਅਤੇ ਇਸੇ ਤਰ੍ਹਾਂ ਜਦੋਂ ਭੋਗ ਹੋਵੇਗਾ ਤਾਂ ਰੋਗ ਵੀ ਅਵੱਸ਼ ਹੀ ਹੋਵੇਗਾ। ਕੋਈ ਉੱਚਾ ਹੈ ਤਾਂ ਦਰਅਸਲ ਕੋਈ ਨੀਵਾਂ ਵੀ ਹੈ। ਜੇਕਰ ਕੋਈ ਛੋਟਾ ਹੈ ਤਾਂ ਕੋਈ ਵੱਡਾ ਵੀ ਹੈ। ਜਦੋਂ ਰਾਜ ਹੋਵੇਗਾ ਤਾਂ ਉਸ ਦਾ ਅਹੰਕਾਰ ਵੀ ਹੁੰਦਾ ਹੈ ਅਤੇ ਜਦੋਂ ਅਭਿਮਾਨ ਹੁੰਦਾ ਹੈ ਤਾਂ ਹੀਨ-ਭਾਵਨਾ ਵੀ ਹੁੰਦੀ ਹੈ। ਸੰਸਾਰ ਵਿਚ ਲੀਨ ਕਰੀ ਰੱਖਣ ਵਾਲਾ ਕਾਰਵਿਹਾਰ ਵਾਸਤਵ ਵਿਚ ਵਿਨਾਸ਼ ਦਾ ਕਾਰਨ ਹੁੰਦਾ ਹੈ। ਹੇ ਨਾਨਕ, ਪ੍ਰਭੂ ਦਾ ਸਿਮਰਨ ਅਤੇ ਸਾਧ ਸੰਗਤ ਵਿਚ ਪ੍ਰਭੂ ਦਾ ਗੁਣਗਾਣ ਹੀ ਸਦਾ ਬਣਿਆ ਰਹਿਣ ਵਾਲਾ ਹੁੰਦਾ ਹੈ ॥ ੧੨ ॥ ਪ੍ਰਭੂ ਦੀ ਕ੍ਰਿਪਾ ਨਾਲ ਹੀ ਤੱਤ

ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਬੁੱਧੀ ਖਿੜ ਉਠਦੀ ਹੈ ਅਤੇ ਸੁੱਖ ਦੇਣ ਵਾਲਾ ਸਥਾਨ ਪ੍ਰਾਪਤ ਹੁੰਦਾ ਹੈ; ਇੰਦਰੀਆਂ ਵਸ ਵਿਚ ਹੋ ਜਾਂਦੀਆਂ ਹਨ ਅਤੇ ਅਭਿਮਾਨ ਦਾ ਤਿਆਗ ਹੋ ਜਾਂਦਾ ਹੈ। ਸ਼ਾਂਤ ਪੁਰਖਾਂ ਦਾ ਗਿਆਨ ਪ੍ਰਾਪਤ ਕਰਕੇ ਹਿਰਦਾ ਸੀਤਲ ਹੋ ਜਾਂਦਾ ਹੈ ਤਥਾ ਪ੍ਰਭੂ ਦਾ ਦਰਸ਼ਨ ਕਰਕੇ ਵਾਰ ਵਾਰ ਜਨਮ ਲੈਣਾ ਸਮਾਪਤ ਹੋ ਜਾਂਦਾ ਹੈ। ਹੇ ਨਾਨਕ ਇਸ ਤਰ੍ਹਾਂ ਸ਼ਬਦ ਦੀ ਵੀਣਾ ਵੱਜ ਉਠਦੀ ਹੈ ॥ ੧੩ ॥ ਗੁਣਵਾਨ ਵਿਅਕਤੀ ਵੇਦਾਂ ਦਾ ਕਥਨ ਕਰਦੇ ਹਨ ਜਿਨ੍ਹਾਂ ਨੂੰ ਅਨੇਕਾਂ ਵਿਧੀਆਂ ਨਾਲ ਜਗਿਆਸੂ ਸੁਣਦੇ ਹਨ ਪਰੰਤੂ ਉਚੇਰੀ ਵਿਦਿਆ ਉਹਨਾਂ ਨੂੰ ਹੀ ਪ੍ਰਾਪਤ ਹੁੰਦੀ ਹੈ ਜਿਨ੍ਹਾਂ ਉੱਤੇ ਪ੍ਰਭੂ ਕ੍ਰਿਪਾ ਕਰਦਾ ਹੈ। ਨਾਨਕ ਤਾਂ ਪ੍ਰਭੂ ਦੇ ਨਾਮ ਦਾ ਦਾਨ ਹੀ ਮੰਗਦਾ ਹੈ ਅਤੇ ਇਹ ਦਾਨ ਉਹ ਪ੍ਰਭੂ-ਗੁਰੂ ਹੀ ਦੇ ਸਕਣ ਵਾਲਾ ਹੈ ॥ ੧੪ ॥ ਮਾਤਾ, ਪਿਤਾ, ਭਰਾ ਅਤੇ ਹੋਰ ਲੋਕਾਂ ਦੀ ਵਿਅਰਥ ਹੀ ਚਿੰਤਾ ਕਰਨ ਦੀ ਲੋੜ ਨਹੀਂ ਹੈ; ਇਸਤਰੀ, ਪੁੱਤਰ, ਮਿੱਤਰ ਆਦਿ ਦੀ ਵੀ ਵਿਅਰਥ ਚਿੰਤਾ ਨਹੀਂ ਕਰਨੀ ਚਾਹੀਦੀ, ਕਿਉਂਕਿ ਇਹਨਾਂ ਸਾਰਿਆਂ ਨਾਲ ਸੰਸਾਰਿਕ ਧਨ ਦੌਲਤ ਦੇ ਹੀ ਸੰਬੰਧ ਹਨ। ਹੇ ਨਾਨਕ, ਉਹ ਸਰਬਵਿਆਪਕ ਪ੍ਰਭੂ ਹੀ ਇਕ ਅਜਿਹਾ ਦਿਆਲੂ ਹੈ ਜਿਹੜਾ ਸਾਰੇ ਜੀਵਾਂ ਦਾ ਪਾਲਣ ਪੋਸ਼ਣ ਕਰਦਾ ਰਹਿੰਦਾ ਹੈ ॥ ੧੫ ॥

**ਅਨਿਤ੍ਯ ਵਿਤੰ ਅਨਿਤ੍ਯ ਚਿਤੰ ਅਨਿਤ੍ਯ ਆਸਾ ਬਹੁ ਬਿਧਿ ਪ੍ਰਕਾਰੰ ॥ ਅਨਿਤ੍ਯ ਹੇਤੰ ਅਹੰ ਬੰਧੰ ਭਰਮ ਮਾਇਆ ਮਲਨੰ ਬਿਕਾਰੰ ॥ ਫਿਰੰਤ ਜੋਨਿ ਅਨੇਕ ਜਠਰਾਗਨਿ ਨਹ ਸਿਮਰੰਤ ਮਲੀਣ ਬੁਧੰ ॥ ਹੇ ਗੋਬਿੰਦ ਕਰਤ ਮਇਆ ਨਾਨਕ ਪਤਿਤ ਉਧਾਰਣ ਸਾਧ ਸੰਗਮਹ ॥੧੬॥ ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ਯ ਬੈਸ੍ਵਾਂਤਰਹ ॥ ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥ ਅਨਿਕ ਸਾਧਨੰ ਨ ਸਿਧ੍ਯਤੇ ਨਾਨਕ ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ ॥੧੭॥ ਘੋਰ ਦੁਖੵੰ ਅਨਿਕ ਹਤ੍ਯੰ ਜਨਮ ਦਾਰਿਦ੍ਰੰ ਮਹਾ ਬਿਖ੍ਯਾਦੰ ॥ ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥੧੮॥ ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ ॥ ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ ॥ ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ ਅਮੋਘ ਦਰਸਨਹ ॥ ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ ॥੧੯॥ ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥ ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ ॥ ਭਗਤ੍ਯੰ ਭਗਤਿ ਦਾਨੰ ਰਾਮ ਨਾਮ ਗੁਣ**

**ਕੀਰਤਨਹ ॥ ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਯਤੇ ॥੨੦॥**

ਧਨ, ਮਨ ਅਤੇ ਅਨੇਕਾਂ ਪ੍ਰਕਾਰ ਦੀਆਂ ਆਸ਼ਾਵਾਂ ਨਾਸਮਾਨ ਹਨ। ਪ੍ਰੇਮ ਦੇ ਹੰਕਾਰ ਦਾ ਬੰਧਨ ਅਤੇ ਮਲੀਨ ਵਿਚਾਰਾਂ ਅਤੇ ਮਾਇਆ ਦਾ ਭਰਮ ਵੀ ਅਨਿੱਤ ਹਨ। ਪੇਟ ਦੀ ਅੱਗ ਨੂੰ ਨਾਲ ਲੈ ਕੇ ਇਹ ਜੀਵ ਅਨੇਕਾਂ ਜੂਨਾਂ ਵਿਚ ਭਟਕਦਾ ਰਹਿੰਦਾ ਹੈ ਪਰ ਮਲੀਨ ਬੁੱਧੀ ਵਾਲਾ ਹੋਣ ਕਾਰਨ ਪ੍ਰਭੂ ਨਾਮ ਦਾ ਸਿਮਰਨ ਨਹੀਂ ਕਰਦਾ। ਹੇ ਪ੍ਰਭੂ, ਦਇਆ ਕਰੋ ਅਤੇ ਪਤਿਤਾਂ ਦਾ ਪਾਰ ਉਤਾਰਾ ਕਰਨ ਵਾਲੇ ਦੇ ਰੂਪ ਵਿਚ ਸਾਧੂ ਪੁਰਖਾਂ ਦੇ ਨਾਲ ਨਾਨਕ ਦਾ ਵੀ ਉਧਾਰ ਕਰ ਦਿਓ ॥ ੧੬ ॥ ਵਿਅਕਤੀ ਪਹਾੜ ਤੋਂ ਡਿਗ ਪਵੇ, ਪਤਾਲ ਵਿਚ ਥਲੇ ਤਕ ਚਲਾ ਜਾਏ ਅਤੇ ਅੱਗ ਵਿਚ ਧੂ ਧੂ ਕਰਦਾ ਹੋਇਆ ਸੜਦਾ ਰਹੇ; ਜਲ ਵਿਚ ਅੱਗੇ ਤੋਂ ਅੱਗੇ ਰੁੜਦਾ ਹੋਇਆ ਵਧ ਤੋਂ ਵਧ ਦੁਖੀ ਬਣਿਆ ਰਹੇ ਪਰੰਤੂ ਇਹਨਾਂ ਸਾਰਿਆਂ ਨਾਲੋਂ ਵਧ ਦੁਖਦਾਇਕ ਉਸ ਨੂੰ ਆਪਣੇ ਘਰਬਾਰ ਦੀ ਚਿੰਤਾ ਹੈ ਜੋ ਦਰਅਸਲ ਜਨਮ ਮਰਨ ਦਾ ਮੂਲ ਹੈ। ਹੇ ਨਾਨਕ, ਹੋਰ ਕੋਈ ਵੀ ਸਾਧਨ ਕੰਮ ਨਹੀਂ ਆਉਂਦੇ ਅਤੇ ਸਾਧੂ ਪੁਰਖਾਂ ਦਾ ਇਕ ਮਾਤਰ ਆਸਰਾ ਸ਼ਬਦ ਅਥਵਾ ਪ੍ਰਭੂ ਦਾ ਨਾਮ ਹੀ ਹੈ ॥ ੧੭ ॥ ਵਿਅਕਤੀ ਅਨੇਕਾਂ ਘੋਰ ਦੁੱਖਾਂ ਵਿਚ ਡੁੱਬਾ ਰਹੇ ਅਤੇ ਮਹਾਂਵਿਕਾਰਾਂ ਵਿਚ ਫਸ ਕੇ ਨਿਰਧਨ ਬਣਿਆ ਰਹੇ ਪਰੰਤੂ ਹੇ ਨਾਨਕ, ਪ੍ਰਭੂ ਦੇ ਸਿਮਰਨ ਨਾਲ ਉਸ ਦੇ ਸਾਰੇ ਦੁਖ ਉਸੇ ਤਰ੍ਹਾਂ ਹੀ ਮਿਟ ਜਾਂਦੇ ਹਨ ਜਿਵੇਂ ਅਗਨੀ ਲਕੜੀ ਨੂੰ ਭਸਮ ਕਰ ਦਿੰਦੀ ਹੈ ॥ ੧੮ ॥ ਪ੍ਰਭੂ ਸਿਮਰਨ ਨਾਲ ਹਨੇਰੇ ਵਿਚ ਵੀ ਪ੍ਰਕਾਸ਼ ਹੋ ਜਾਂਦਾ ਹੈ ਅਤੇ ਵਿਅਕਤੀ ਪਾਪਾਂ ਨੂੰ ਨਾਸ ਕਰਨ ਵਾਲੇ ਗੁਣਾਂ ਵਿਚ ਮੌਜਾਂ ਮਾਣਦਾ ਰਹਿੰਦਾ ਹੈ। ਹਿਰਦੇ ਵਿਚ ਭਿਆਨਕ ਵਿਕਾਰ ਰੂਪੀ ਦੂੰਤ ਵਸਦੇ ਹਨ। ਪ੍ਰਭੂ ਨਾਮ ਸੁਣਨ ਨਾਲ ਜਨਮ ਮਰਨ ਤਾਂ ਸਮਾਪਤ ਹੋ ਹੀ ਜਾਂਦਾ ਹੈ। ਉਹ ਪ੍ਰਭੂ ਹੀ ਸ਼ਰਨ ਦੇਣ ਵਾਲਾ ਹੈ, ਸੰਤ ਪੁਰਖਾਂ ਦਾ ਪ੍ਰੀਤਮ ਹੈ ਅਤੇ ਹੇ ਨਾਨਕ, ਉਹ ਪ੍ਰਭੂ ਹੀ ਸਾਰਿਆਂ ਨੂੰ ਸੁਖ ਅਤੇ ਅਨੰਦ ਦੇਣ ਵਾਲਾ ਹੈ ॥ ੧੯ ॥ ਪਿਛੇ ਰਹਿ ਜਾਣ ਵਾਲਿਆਂ ਨੂੰ ਉਹ ਅੱਗੇ ਕਰ ਦਿੰਦਾ ਹੈ ਅਤੇ ਨਿਰਾਸ ਹੋ ਚੁਕੇ ਲੋਕਾਂ ਦੀਆਂ ਆਸਾਂ ਪੂਰੀਆਂ ਕਰ ਦਿੰਦਾ ਹੈ। ਉਸ ਪ੍ਰਭੂ ਦੀ ਕ੍ਰਿਪਾ ਨਾਲ ਹੀ ਨਿਰਧਨ ਧਨਵਾਨ ਹੋ ਜਾਂਦੇ ਹਨ ਅਤੇ ਰੋਗੀਆਂ ਦਾ ਰੋਗ ਨਸ਼ਟ ਹੋ ਜਾਂਦਾ ਹੈ। ਪ੍ਰਭੂ ਨਾਮ ਦਾ ਗੁਣਾਨੁਵਾਦ ਕਰਨ ਨਾਲ ਹੀ ਭਗਤਾਂ ਨੂੰ ਹੀ ਭਗਤੀ ਦਾ ਦਾਨ ਪ੍ਰਾਪਤ ਹੁੰਦਾ ਹੈ। ਹੇ ਨਾਨਕ, ਉਹ ਸਰਬਵਿਆਪਕ ਪਾਰਬ੍ਰਹਮ ਹੀ ਸਾਰਿਆਂ ਤੋਂ ਵੱਡਾ ਦਾਤਾ ਹੈ ਅਤੇ ਅਜਿਹੇ ਗੁਰੂ ਦੀ ਸੇਵਾ ਨਾਲ ਭਲਾ ਕ੍ਹੀ ਨਹੀਂ ਮਿਲ ਸਕਦਾ ॥ ੨੦ ॥

**ਅਧਰੰ ਧਰੰ ਧਾਰਣਹ ਨਿਰਧਨੰ ਧਨ ਨਾਮ ਨਰਹਰਹ ॥ ਅਨਾਥ ਨਾਥ ਗੋਬਿੰਦਹ ਬਲਹੀਣ ਬਲ ਕੇਸਵਹ ॥ ਸਰਬ ਭੂਤ ਦਯਾਲ ਅਚੁਤ ਦੀਨ ਬਾਂਧਵ ਦਾਮੋਦਰਹ ॥ ਸਰਬਗ੍ਯ ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾ ਮਯਹ ॥ ਘਟਿ ਘਟਿ ਬਸੰਤ ਬਾਸੁਦੇਵਹ ਪਾਰਬ੍ਰਹਮ ਪਰਮੇਸੁਰਹ ॥ ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ ॥੨੧॥ ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪੁਰਖੋਤਮੰ॥ ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥੨੨॥ ਭਰਣ ਪੋਖਣ ਕਰੰਤ ਜੀਆ ਬਿਸ੍ਰਾਮ ਛਾਦਨ ਦੇਵੰਤ ਦਾਨੰ ॥ ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ ॥ ਵਰਤੰਤਿ ਸੁਖ ਆਨੰਦ ਪ੍ਰਸਾਦਹ ॥ ਸਿਮਰੰਤ ਨਾਨਕ ਹਰਿ ਹਰਿ ਹਰੇ ॥ ਅਨਿਤ੍ਯ ਰਚਨਾ ਨਿਰਮੋਹ ਤੇ ॥੨੩॥ ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥ ਬਿਪਰੀਤ ਬੁਧੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ ॥੨੪॥ ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਯ ਸਿਮਰਣ ਰਿਦੰਤਰਹ ॥ ਆਰੋਗ੍ਯੰ ਮਹਾ ਰੋਗ੍ਯੰ ਬਿਸਿਮ੍ਰਿਤੇ ਕਰੁਣਾ ਮਯਹ ॥੨੫॥**

ਨਿਆਸਰਿਆਂ ਦਾ ਉਹ ਪ੍ਰਭੂ ਹੀ ਆਸਰਾ ਬਣਦਾ ਹੈ ਅਤੇ ਨਿਰਧਨਾਂ ਨੂੰ ਉਹ ਪ੍ਰਭੂ ਹੀ ਨਾਮ ਰੂਪੀ ਧਨ ਦਿੰਦਾ ਹੈ। ਅਨਾਥਾਂ ਦਾ ਨਾਥ ਉਹ ਪ੍ਰਭੂ ਹੈ ਅਤੇ ਪ੍ਰਭੂ ਹੀ ਬਲਹੀਨਾਂ ਦਾ ਬਲ ਹੈ। ਉਹ ਦੀਨ ਬੰਧੂ, ਦਾਮੋਦਰ ਪ੍ਰਭੂ, ਅਬਿਨਾਸ਼ੀ ਅਤੇ ਸਰਬਵਿਆਪੀ ਪ੍ਰਭੂ ਸਭ ਕੁਝ ਜਾਣਨ ਵਾਲਾ ਹੈ ਅਤੇ ਭਗਤੀ ਭਾਵ ਨੂੰ ਪਿਆਰ ਕਰਨ ਵਾਲਾ ਦਯਾਲੂ ਹੈ। ਉਹ ਪ੍ਰਭੂ ਪਾਰਬ੍ਰਹਮ, ਪਰਮੇਸ਼ਰ ਘਟ ਘਟ ਵਿਚ ਵਸਣ ਵਾਲਾ ਹੈ। ਨਾਨਕ ਤਾਂ ਪ੍ਰਸਾਦ ਰੂਪ ਵਿਚ ਪ੍ਰਭੂ ਦੀ ਕ੍ਰਿਪਾ ਦੀ ਹੀ ਜਾਚਨਾ ਕਰਦਾ ਹੈ ਕਿ ਪ੍ਰਭੂ ਉਸਨੂੰ ਕਦੀ ਵੀ ਨਾ ਭੁੱਲ ਸਕੇ ॥ ੨੧ ॥ ਨਾਂ ਤਾਂ ਮੈਂ ਚੰਗਾ ਸੇਵਕ ਹਾਂ, ਨਾਂ ਸਮਰੱਥ ਹਾਂ ਅਤੇ ਨਾਂ ਹੀ ਪਰਮਪਰਸ਼ੋਤਮ ਪ੍ਰਭੂ ਵਿਚ ਮੇਰੀ ਪ੍ਰੀਤ ਹੈ। ਤੇਰੀ ਕ੍ਰਿਪਾ ਨਾਲ ਹੀ ਤੇਰੇ ਨਾਮ ਦਾ ਸਿਮਰਨ ਕੀਤਾ ਜਾਂਦਾ ਹੈ ਅਤੇ ਹੇ ਨਾਨਕ, ਉਹ ਪ੍ਰਭੂ ਗੁਰੂ ਹੀ ਕ੍ਰਿਪਾ ਕਰਨ ਵਾਲਾ ਹੈ ॥ ੨੨ ॥ ਉਹ ਸਾਰੇ ਜੀਵਾਂ ਦਾ ਪਾਲਣਪੋਸ਼ਣ ਕਰਦਾ ਹੈ ਅਤੇ ਸਾਰੇ ਜੀਵਾਂ ਨੂੰ ਸੁੱਖ ਦਿੰਦਾ ਹੋਇਆ ਉਹਨਾਂ ਨੂੰ ਬਸਤਰ ਆਦਿ ਦਾਨ ਦਿੰਦਾ ਹੈ। ਪ੍ਰਭੂ ਨੇ ਹੀ ਜੀਵ ਨੂੰ ਇਹ ਅਮੋਲਕ ਜਨਮ ਦੇ ਕੇ ਪੈਦਾ ਕੀਤਾ ਹੈ ਅਤੇ ਇਸੇ ਲਈ ਜੀਵ ਚੇਤਨ ਅਤੇ ਸਿਆਣਾ ਹੈ। ਉਸ ਪ੍ਰਭੂ ਦੀ ਕ੍ਰਿਪਾ ਕਾਰਨ ਹੀ ਸਾਰੇ ਪਾਸੇ ਸੁਖ ਅਤੇ ਅਨੰਦ ਬਣਿਆ ਰਹਿੰਦਾ ਹੈ। ਨਾਨਕ ਤਾਂ ਵਾਰ ਵਾਰ ਉਸ ਪ੍ਰਭੂ ਦਾ ਹੀ ਸਿਮਰਨ ਕਰਦਾ ਹੈ ਕਿਉਂਕਿ ਉਸਦੇ ਸਿਮਰਨ ਨਾਲ ਹੀ ਇਸ ਨਾਸਮਾਨ ਸੰਸਾਰ ਤੋਂ ਅਲਿਪਤ ਬਣਿਆ ਰਿਹਾ ਜਾਂਦਾ ਹੈ ॥ ੨੩ ॥

ਪੂਰਬਲੇ ਜਨਮ ਦੇ ਕੀਤੇ ਹੋਏ ਦਾਨ ਦਾ ਫਲ ਧਰਤੀ ਦੇ ਰਾਜਾ ਭੋਗਦੇ ਹਨ ਪਰੰਤੂ ਵਿਪਰੀਤ ਬੁੱਧੀ ਦੇ ਕਾਰਨ ਹੀ ਉਹ ਇਸ ਲੋਕ ਵਿਚ ਹੇ ਨਾਨਕ, ਬਹੁਤ ਸਮੇਂ ਤਕ ਦੁੱਖ ਭੋਗਦੇ ਹਨ ॥ ੨੪ ॥ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਸਿਮਰਨ ਹੁੰਦਾ ਹੈ, ਹਿਰਦੇ ਦੀ ਪੀੜਾ ਨੂੰ ਵੀ ਉਹ ਪ੍ਰਭੂ ਦਾ ਹੀ ਪ੍ਰਸਾਦ ਮੰਨਦੇ ਹਨ। ਜੋ ਦਯਾਲੂ ਪ੍ਰਭੂ ਨੂੰ ਭੁਲਾ ਦਿੰਦਾ ਹੈ ਉਹ ਸਰੀਰਕ ਰੂਪ ਵਿਚ ਨਿਰੋਗ ਹੁੰਦਾ ਹੋਇਆ ਵੀ ਮਹਾਂਰੋਗੀ ਹੁੰਦਾ ਹੈ ॥ ੨੫ ॥

**ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ ॥ ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪ੍ਰਤੇ ॥੨੬॥ ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ ॥ ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ ॥੨੭॥ ਤਿਰਸਕਾਰ ਨਹ ਭਵੰਤਿ ਨਹ ਭਵੰਤਿ ਮਾਨ ਭੰਗਨਹ ॥ ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥ ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥੨੮॥ ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ ॥ ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ ॥ ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ ॥ ਬਿਚਰਤੇ ਨਿਰਭਯੰ ਸਤ੍ਰੁ ਸੈਨਾ ਧਾਯੰਤੇ ਗੋੁਪਾਲ ਕੀਰਤਨਹ ॥ ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸ੍ਯੰ ਕਰੋਤਿ ਪੰਚ ਤਸਕਰਹ ॥੨੯॥ ਮ੍ਰਿਗ ਤ੍ਰਿਸਨਾ ਗੰਧਰਬ ਨਗਰੰ ਦ੍ਰੁਮ ਛਾਯਾ ਰਚਿ ਦੁਰਮਤਿਹ ॥ ਤਤਹ ਕੁਟੰਬ ਮੋਹ ਮਿਥ੍ਯਾ ਸਿਮਰੰਤਿ ਨਾਨਕ ਰਾਮ ਰਾਮ ਨਾਮਹ ॥੩੦॥**

ਦੇਹ ਧਾਰਨ ਕਰਨ ਦਾ ਅਸਲੀ ਕਰਤੱਵ ਕੇਵਲ ਪ੍ਰਭੂ ਦਾ ਸਿਮਰਨ ਹੈ। ਹੇ ਨਾਨਕ, ਪ੍ਰਭੂ ਦੇ ਅੰਮ੍ਰਿਤ ਨਾਮ ਦਾ ਪਾਨ ਕਰਦੇ ਹੋਏ ਵੀ ਸੰਤ-ਜਨ ਕਦੀ ਤ੍ਰਿਪਤ ਨਹੀਂ ਹੁੰਦੇ ਅਰਥਾਤ ਪ੍ਰਭੂ-ਨਾਮ-ਸਿਮਰਨ ਸਦਾ ਕਰਦੇ ਰਹਿੰਦੇ ਹਨ ॥ ੨੬ ॥ ਸੰਤਜਨ ਸਹਿਨਸ਼ੀਲ ਹੁੰਦੇ ਹਨ ਅਤੇ ਉਹਨਾਂ ਲਈ ਮਿੱਤਰ ਅਤੇ ਦੁਰਜਨ ਵਿਅਕਤੀ ਇਕ ਸਮਾਨ ਹੀ ਹੁੰਦੇ ਹਨ। ਹੇ ਨਾਨਕ, ਕੋਈ ਅਨੇਕਾਂ ਪ੍ਰਕਾਰ ਦੇ ਭੋਜਨ ਦੇਵੇ, ਕੋਈ ਨਿੰਦਾ ਕਰੇ ਅਥਵਾ ਸ਼ਸ਼ਤਰ ਖਿੱਚ ਕੇ ਮਾਰਨ ਲਈ ਖੜਾ ਰਹੇ ਪਰੰਤੂ ਉਹ ਸਾਰਿਆਂ ਨੂੰ ਇਕ ਸਮਾਨ ਹੀ ਦੇਖਦੇ ਹਨ ॥ ੨੭ ॥ ਉਹਨਾਂ ਦਾ ਨਾਂ ਤਾਂ ਕਿਧਰੇ ਤ੍ਰਿਸਕਾਰ ਹੁੰਦਾ ਹੈ ਤੇ ਨਾ ਹੀ ਕਿਧਰੇ ਅਨਾਦਰ ਹੁੰਦਾ ਹੈ। ਉਹਨਾਂ ਦੀ ਮਹਿਮਾ ਵਿਚ ਕਮੀ ਨਹੀਂ ਆਉਂਦੀ ਅਤੇ ਸੰਸਾਰ ਦੇ ਦੁੱਖ ਵੀ ਉਹਨਾਂ ਨੂੰ ਨਹੀਂ ਲੱਗਦੇ। ਹੇ ਨਾਨਕ, ਉਹ ਪ੍ਰਾਣੀ ਹੀ ਸੁੱਖ ਵਿਚ

ਨਿਵਾਸ ਕਰਦੇ ਹਨ ਜੋ ਸਾਧ ਸੰਗਤ ਵਿਚ ਮਿਲ ਬੈਠ ਕੇ ਪ੍ਰਭੂ ਨਾਮ ਦਾ ਸਿਮਰਨ ਕਰਦੇ ਹਨ ॥ ੨੮ ॥ ਸਾਰੇ ਸਾਧੂ ਜਨ ਸੂਰਬੀਰਾਂ ਦੀ ਉਹ ਸੈਨਾ ਹੈ ਜਿਨ੍ਹਾਂ ਨੂੰ ਕਦੀ ਵੀ ਜਿੱਤਿਆ ਨਹੀਂ ਜਾ ਸਕਦਾ ਕਿਉਂਕਿ ਉਹਨਾਂ ਨੇ ਨਿਮਰਤਾ ਦਾ ਕਵਚ ਧਾਰਨ ਕੀਤਾ ਹੁੰਦਾ ਹੈ। ਉਹਨਾਂ ਦਾ ਸ਼ਸਤਰ ਪ੍ਰਭੂ ਦੇ ਗੁਣਾਂ ਵਿਚ ਲੀਨ ਬਣੇ ਰਹਿਣਾ ਹੈ ਅਤੇ ਉਹਨਾਂ ਦੇ ਹੱਥ ਵਿਚ ਸ਼ਬਦ-ਗੁਰੂ ਦੀ ਢਾਲ ਹੁੰਦੀ ਹੈ। ਪ੍ਰਭੂ ਦੇ ਮਾਰਗ ਨੂੰ ਜਾਣਨਾ ਹੀ ਉਹਨਾਂ ਵਾਸਤੇ ਹਾਥੀ, ਘੋੜੇ ਅਤੇ ਰੱਬ ਦੀ ਸਵਾਰੀ ਹੈ। ਉਹ ਕਾਮ, ਕ੍ਰੋਧ ਆਦਿ ਸ਼ਤਰੂਆਂ ਦੀ ਸੈਨਾ ਵਿਚ ਨਿਰਭੈ ਹੋ ਕੇ ਵਿਚਰਦੇ ਹਨ ਅਤੇ ਪ੍ਰਭੂ ਦੇ ਗੁਣਾਨੁਵਾਦ ਦਾ ਧਾਵਾ ਉਹ ਬੋਲਦੇ ਰਹਿੰਦੇ ਹਨ। ਹੇ ਨਾਨਕ, ਉਹ ਪੰਜ ਚੋਰਾਂ ਨੂੰ ਵਸ ਵਿਚ ਕਰਕੇ ਸਾਰੇ ਸੰਸਾਰ ਨੂੰ ਜਿੱਤ ਲੈਂਦੇ ਹਨ ॥ ੨੯ ॥ ਦੁਰਮਤਿ ਦੇ ਕਾਰਨ ਇਹ ਜੀਵ ਸੰਸਾਰ ਰੂਪੀ ਨਾਸਮਾਨ ਨਗਰੀ ਦੀ ਮ੍ਰਿਗ ਤ੍ਰਿਸ਼ਨਾ ਵਿਚ ਦੌੜਦਾ ਰਹਿੰਦਾ ਹੈ ਅਤੇ ਦੁਰਮੱਤ ਰੁਪੀ ਰੁੱਖ ਦੀ ਛਾਂ ਵਿਚ ਬੈਠਾ ਰਹਿੰਦਾ ਹੈ। ਇਸੇ ਤਰ੍ਹਾਂ ਕੁਟੰਬ ਦਾ ਮੋਹ ਵੀ ਝੂਠਾ ਹੈ ਅਤੇ ਇਸੇ ਲਈ ਹੇ ਨਾਨਕ, ਪ੍ਰਭੂ ਨਾਮ ਦਾ ਸਿਮਰਨ ਹੀ ਕਰਦੇ ਰਹਿਣਾ ਚਾਹੀਦਾ ਹੈ ॥ ੩੦ ॥

**ਨਚ ਬਿਦਿਆ ਨਿਧਾਨ ਨਿਗਮੰ ਨਚ ਗੁਣਗ੍ਯ ਨਾਮ ਕੀਰਤਨਹ ॥ ਨਚ ਰਾਗ ਰਤਨ ਕੰਠੰ ਨਹ ਚੰਚਲ ਚਤੁਰ ਚਾਤੁਰਹ ॥ ਭਾਗ ਉਦਿਮ ਲਬਧੰ ਮਾਇਆ ਨਾਨਕ ਸਾਧਸੰਗਿ ਖਲ ਪੰਡਿਤਹ ॥੩੧॥ ਕੰਠ ਰਮਣੀਯ ਰਾਮ ਰਾਮ ਮਾਲਾ ਹਸਤ ਊਚ ਪ੍ਰੇਮ ਧਾਰਣੀ ॥ ਜੀਹ ਭਣਿ ਜੋ ਉਤਮ ਸਲੋਕ ਉਧਰਣੰ ਨੈਨ ਨੰਦਨੀ ॥੩੨॥ ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥ ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥ ਚਰਣਾਰਬਿੰਦ ਭਜਨੰ ਰਿਦਯੰ ਨਾਮ ਧਾਰਣਹ ॥ ਕੀਰਤਨੰ ਸਾਧਸੰਗੇਣ ਨਾਨਕ ਨਹ ਦ੍ਰਿਸਟੰਤਿ ਜਮਦੂਤਨਹ ॥੩੪॥ ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ ॥ ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ ॥ ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ ॥ ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ ॥ ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧਿੰ ਸਾਧਸੰਗਿ ਕ੍ਰਿਪਾ ਪ੍ਰਭੰ ॥੩੫॥**

ਜੀਵ ਦੇ ਕੋਲ ਨਾਂ ਤੇ ਵੇਦ ਵਿਦਿਆ ਦਾ ਅਸਲੀ ਖਜ਼ਾਨਾ ਹੈ, ਨਾਂ ਹੀ ਉਹ ਗੁਣਾਂ ਦਾ ਗਿਆਤਾ ਹੈ ਅਤੇ ਨਾਂ ਹੀ ਇਸਦੇ ਕੋਲ ਪ੍ਰਭੂ ਨਾਮ ਦੀ ਕੀਰਤ ਦਾ ਗਾਇਨ

ਹੈ। ਇਸ ਦਾ ਕੰਠ ਰਾਗ ਵਿਦਿਆ ਰੂਪੀ ਰਤਨ ਵਾਲਾ ਵੀ ਨਹੀਂ ਹੈ ਅਤੇ ਇਹ ਚੰਚਲ ਅਤੇ ਚਤਰ ਬਣਿਆ ਰਹਿੰਦਾ ਹੈ। ਧਨ ਦੌਲਤ ਤਾਂ ਭਾਗ ਅਤੇ ਕਰਮਸ਼ੀਲ ਬਣੇ ਰਹਿਣ ਨਾਲ ਹੀ ਪ੍ਰਾਪਤ ਹੁੰਦਾ ਹੈ ਅਤੇ ਹੇ ਨਾਨਕ, ਸਾਧੂ ਪੁਰਖਾਂ ਦੀ ਸੰਗਤ ਵਿਚ ਮੂਰਖ ਵਿਅਕਤੀ ਵੀ ਪੰਡਿਤ ਹੋ ਜਾਂਦਾ ਹੈ ॥ ੩੧ ॥ ਰਾਮ ਨਾਮ ਦਾ ਸਿਮਰਨ ਹੀ ਗਲੇ ਦੀ ਸੁੰਦਰ ਮਾਲਾ ਹੈ ਅਤੇ ਪ੍ਰੇਮ ਧਾਰਨ ਕਰਨਾ ਹੀ ਗੋਮੁਖ ਹੈ ਜਿਸ ਵਿਚ ਗੁਪਤ ਰੂਪ ਵਿਚ ਮਾਲਾ ਫੇਰੀ ਜਾਂਦੀ ਹੈ। ਜਿਹੜਾ ਜੀਭ ਦੁਆਰਾ ਪ੍ਰਭੂ ਦੀ ਕੀਰਤ ਦੇ ਉੱਤਮ ਸਲੋਕ ਕਹਿੰਦਾ ਹੈ ਉਹ ਨੈਣਾਂ ਨੂੰ ਸੁਖ ਦੇਣ ਵਾਲੀ ਮਾਇਆ ਤੋਂ ਬਚ ਜਾਂਦਾ ਹੈ ॥ ੩੨ ॥ ਗੁਰੂ ਦੇ ਉਪਦੇਸ਼ ਤੋਂ ਹੀਣ ਜਿਹੜਾ ਵੀ ਪ੍ਰਾਣੀ ਹੈ ਉਸਦਾ ਜੀਵਨ ਧਿਰਕਾਰਯੋਗ ਅਤੇ ਭ੍ਰਿਸ਼ਟ ਹੈ। ਅਜਿਹੇ ਜੀਵ ਮੂਰਖ, ਕੁੱਤੇ, ਸੂਰ, ਗਧੇ, ਕਾਂ ਅਤੇ ਸੱਪ ਵਰਗੇ ਵੀ ਨਹੀਂ ਹਨ ॥ ੩੩ ॥ ਪ੍ਰਭੂ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਧਾਰਨ ਕਰਨਾ, ਨਾਮ ਨੂੰ ਆਧਾਰ ਬਣਾਉਣਾ ਤੇ ਹੇ ਨਾਨਕ, ਸਾਧੂ ਪੁਰਖਾਂ ਦੇ ਨਾਲ ਮਿਲਕੇ ਪ੍ਰਭੂ ਕੀਰਤ ਦਾ ਗਾਇਨ ਕਰਨ ਨਾਲ ਜਮਦੂਤ ਜੀਵ ਨੂੰ ਵੇਖ ਹੀ ਨਹੀਂ ਪਾਉਂਦੇ ॥ ੩੪ ॥ ਰੂਪ ਅਤੇ ਧਨ ਦੁਰਲੱਭ ਨਹੀਂ ਹੈ ਅਤੇ ਸਵਰਗ ਦਾ ਰਾਜ ਵੀ ਦੁਰਲੱਭ ਨਹੀਂ ਹੈ, ਅਨੇਕਾਂ ਵਿਅੰਜਨਾ ਵਾਲਾ ਭੋਜਨ ਵੀ ਦੁਰਲੱਭ ਨਹੀਂ ਹੈ ਅਤੇ ਸਵੱਛ ਬਸਤਰ ਵੀ ਦੁਰਲੱਭ ਨਹੀਂ ਹਨ। ਪੁੱਤਰ, ਮਿੱਤਰ, ਭਾਈ, ਬੰਧੂ ਆਦਿ ਵੀ ਦੁਰਲੱਭ ਨਹੀਂ ਹਨ ਅਤੇ ਇਸਤ੍ਰੀ ਦੇ ਨਾਲ ਭੋਗ ਵਿਲਾਸ ਵੀ ਦੁਰਲੱਭ ਨਹੀਂ ਹੈ। ਚਤਰ ਅਤੇ ਚਲਾਕ ਹੋਣਾ ਵੀ ਦੁਰਲੱਭ ਨਹੀਂ ਹੈ ਤੇ ਨਾ ਹੀ ਵਿਦਿਆ ਵਿਚ ਪ੍ਰਵੀਨ ਹੋਣਾ ਦੁਰਲੱਭ ਹੈ। ਕੇਵਲ ਇਕ ਪ੍ਰਭੂ ਦਾ ਨਾਮ ਹੀ ਦੁਰਲੱਭ ਹੈ ਜਿਸ ਨੂੰ ਹੇ ਨਾਨਕ, ਪ੍ਰਭੂ ਦੀ ਕ੍ਰਿਪਾ ਨਾਲ ਸਾਧ ਸੰਗਤ ਵਿਚ ਪ੍ਰਾਪਤ ਕੀਤਾ ਜਾਂਦਾ ਹੈ ॥ ੩੫ ॥

**ਜਤ ਕਤਹ ਤਤਹ ਦ੍ਰਿਸਟੰ ਸ੍ਵਰਗ ਮਰਤ ਪਯਾਲ ਲੋਕਹ ॥ ਸਰਬਤ੍ਰ ਰਮਣੰ ਗੋਬਿੰਦਹ ਨਾਨਕ ਲੇਪ ਛੇਪ ਨ ਲਿਪ੍ਯਤੇ ॥੩੬॥ ਬਿਖਯਾ ਭਯੰਤਿ ਅੰਮ੍ਰਿਤੰ ਦ੍ਰੁਸਟਾਂ ਸਖਾ ਸ੍ਵਜਨਹ ॥ ਦੁਖੰ ਭਯੰਤਿ ਸੁਖੵੰ ਭੈ ਭੀਤੰ ਤ ਨਿਰਭਯਹ ॥ ਥਾਨ ਬਿਹੂਨ ਬਿਸ੍ਰਾਮ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥੩੭॥ ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ ॥ ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਯਤੇ ॥੩੮॥ ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥ ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥੩੯॥ ਮੰਤ੍ਰੰ ਰਾਮ ਰਾਮ ਨਾਮੰ**

**ਧ੍ਯਾਨੰ ਸਰਬਤ੍ਰ ਪੂਰਨਹ ॥ ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥ ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥ ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥ ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥ ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗ ਸਗਲ ਰੇਣੁਕਹ ॥ ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥**

ਇਸ ਲੋਕ ਅਤੇ ਪਾਤਾਲ ਆਦਿ ਵਿਚ ਜਿਧਰ ਵੀ ਮੈਂ ਵੇਖਦਾ ਹਾਂ, ਉਥੇ ਪ੍ਰਭੂ ਹੀ ਵਿਆਪਕ ਵਿਖਾਈ ਦਿੰਦਾ ਹੈ। ਹੇ ਨਾਨਕ, ਉਹ ਪ੍ਰਭੂ ਹੀ ਸਾਰਿਆਂ ਵਿਚ ਵਸ ਰਿਹਾ ਹੈ ਅਤੇ ਉਸ ਪ੍ਰਭੂ ਨੂੰ ਕਿਸੇ ਪ੍ਰਕਾਰ ਦਾ ਵੀ ਲੇਪ ਅਤੇ ਦਾਗ ਨਹੀਂ ਲੱਗਾ ਹੈ ॥ ੩੬ ॥ ਜੇਕਰ ਪ੍ਰਭੂ ਦੀ ਕ੍ਰਿਪਾ ਹੋ ਜਾਏ ਤਾਂ ਬਿਖ ਵੀ ਅੰਮ੍ਰਿਤ ਹੋ ਜਾਂਦਾ ਹੈ ਅਤੇ ਸ਼ਤਰੂ ਵੀ ਸੱਜਣ ਦਿਖਾਈ ਦੇਣ ਲੱਗ ਪੈਂਦੇ ਹਨ। ਦੁੱਖ ਸੁਖ ਵਿਚ ਬਦਲ ਜਾਂਦਾ ਹੈ ਅਤੇ ਭੈ-ਭੀਤ ਵਿਅਕਤੀ ਨਿਰਭੈ ਹੋ ਜਾਂਦਾ ਹੈ। ਕਿਸੇ ਬੇਘਰੇ ਉਤੇ ਹੇ ਨਾਨਕ, ਜੇਕਰ ਪ੍ਰਭੂ ਗੁਰੂ ਕ੍ਰਿਪਾ ਕਰ ਦੇਵੇ ਤਾਂ ਉਸ ਨੂੰ ਪ੍ਰਭੂ ਨਾਮ ਦਾ ਬਿਸਰਾਮ ਕਰਨ ਦਾ ਸਥਾਨ ਪ੍ਰਾਪਤ ਹੋ ਜਾਂਦਾ ਹੈ ॥ ੩੭ ॥ ਸਾਰਿਆਂ ਨੂੰ ਸ਼ੀਲ ਪ੍ਰਦਾਨ ਕਰਨ ਵਾਲਾ ਮੈਨੂੰ ਵੀ ਸ਼ਾਂਤ ਸੁਭਾਅ ਦੇਂਦਾ ਹੈ ਅਤੇ ਸਾਰਿਆਂ ਨੂੰ ਪਵਿੱਤਰ ਕਰਨ ਵਾਲਾ ਮੈਨੂੰ ਪਵਿੱਤਰ ਕਰਦਾ ਰਹਿੰਦਾ ਹੈ। ਸਭ ਦੇ ਕਾਰਜ ਕਰਨ ਵਾਲਾ ਉਹ ਪ੍ਰਭੂ ਹੀ ਮੇਰਾ ਕਰਤਾ ਹੈ ਅਤੇ ਹੇ ਨਾਨਕ, ਉਸ ਨੂੰ ਕਿਸੇ ਤਰ੍ਹਾਂ, ਦਾ ਵੀ ਲੇਪ ਅਥਵਾ ਦਾਗ ਨਹੀਂ ਲੱਗਦਾ ॥ ੩੮ ॥ ਪ੍ਰਕਾਸ਼ ਰੂਪ ਚੰਦਰਮਾਂ ਵੀ ਸੀਤਲ ਨਹੀਂ ਹੈ ਅਤੇ ਬਾਵਨ ਚੰਦਨ ਵੀ ਸੀਤਲਤਾ ਪ੍ਰਦਾਨ ਕਰਨ ਵਾਲਾ ਨਹੀਂ ਹੈ। ਸਰਦੀ ਦਾ ਮੌਸਮ ਵੀ ਸੀਤਲ ਨਹੀਂ ਹੈ ਪਰੰਤੂ ਹੇ ਨਾਨਕ, ਸਾਧੂ ਰੂਪੀ ਸਾਡੇ ਸੱਜਨ ਵਾਸਤਵਿਕ ਰੂਪ ਵਿਚ ਸੀਤਲ ਬਣੇ ਰਹਿਣ ਵਾਲੇ ਹੁੰਦੇ ਹਨ ॥ ੩੯ ॥ ਸਾਧੂ ਜਨਾਂ ਦਾ ਮੰਤਰ ਪ੍ਰਭੂ ਨਾਮ ਹੀ ਹੁੰਦਾ ਹੈ ਅਤੇ ਪ੍ਰਭੂ ਦੀ ਸਰਬ ਵਿਆਪਕਤਾ ਨੂੰ ਅਨੁਭਵ ਕਰਨਾ ਹੀ ਉਸ ਦਾ ਧਿਆਨ ਹੈ। ਸੁਖ-ਦੁਖ ਨੂੰ ਸਮਾਨ ਮੰਨਣਾ ਹੀ ਉਹਨਾਂ ਲਈ ਗਿਆਨ ਹੈ ਅਤੇ ਨਿਰਮਲ ਰਹਿਣਾ ਤਥਾ ਸ਼ਤਰੂ ਭਾਵ ਤੋਂ ਰਹਿਤ ਹੋਣਾ ਹੀ ਉਹਨਾਂ ਦੀ ਜੀਵਨ-ਜੁਗਤ ਹੈ। ਉਹ ਪੰਜ ਵਿਕਾਰਾਂ ਦੇ ਦੋਸ਼ਾਂ ਨੂੰ ਰੋਕਣ ਵਾਲੇ ਹੁੰਦੇ ਹਨ ਅਤੇ ਸਾਰੇ ਜੀਵਾਂ ਤੇ ਦਇਆ ਕਰਨ ਵਾਲੇ ਹੁੰਦੇ ਹਨ। ਪ੍ਰਭੂ ਦਾ ਕੀਰਤਨ ਹੀ ਉਹਨਾਂ ਦਾ ਭੋਜਨ ਹੈ ਅਤੇ ਮਾਇਆ ਤੋਂ ਉਹ ਉਸੇ ਤਰ੍ਹਾਂ ਹੀ ਅਲਿਪਤ ਰਹਿੰਦੇ ਹਨ ਜਿਵੇਂ ਕਮਲ ਜਲ ਤੋਂ ਅਲਿਪਤ ਬਣਿਆ ਰਹਿੰਦਾ ਹੈ। ਸ਼ਤਰੂ ਮਿੱਤਰ ਨੂੰ ਉਹ ਸਮਾਨ ਭਾਵ ਨਾਲ ਉਪਦੇਸ਼ ਦਿੰਦੇ ਹਨ ਅਤੇ ਪ੍ਰਭੂ ਦੀ ਭਗਤੀ ਹੀ ਉਹਨਾਂ ਨੂੰ ਚੰਗੀ ਲਗਦੀ ਹੈ। ਉਹ ਆਪਣੇ ਕੰਨਾਂ ਨਾਲ ਪਰਾਈ ਨਿੰਦਾ ਨਹੀਂ ਸੁਣਦੇ ਅਤੇ ਆਪਣੇ ਅਭਿਮਾਨ ਨੂੰ ਤਿਆਗ ਕੇ ਉਹ ਸਾਰਿਆਂ ਦੀ ਚਰਨ-ਧੂੜ ਬਣੇ ਰਹਿੰਦੇ

ਹਨ। ਇਹ ਛੇ ਗੁਣ ਹੀ ਪੂਰਨ ਪੁਰਖਾਂ ਦੇ ਗੁਣ ਹਨ ਅਤੇ ਹੇ ਨਾਨਕ, ਅਜਿਹੇ ਵਿਅਕਤੀਆਂ ਨੂੰ ਸਾਧ ਅਤੇ ਸੱਜਣ ਕਿਹਾ ਜਾਂਦਾ ਹੈ ॥ ੪੦ ॥

**ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥ ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥੪੧॥ ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥ ਭਰਮ ਮੋਹੰ ਮਾਨ ਅਪਮਾਨੰ ਮਦੰ ਮਾਯਾ ਬਿਆਪਿਤੰ ॥ ਮ੍ਰਿਤ੍ਰੁ ਜਨਮ ਭ੍ਰਮੰਤਿ ਨਰਕਹ ਅਨਿਕ ਉਪਾਵੰ ਨ ਸਿਧ੍ਯਤੇ ॥ ਨਿਰਮਲੰ ਸਾਧ ਸੰਗਹ ਜਪੰਤਿ ਨਾਨਕ ਗੋਪਾਲ ਨਾਮੰ ॥ ਰਮੰਤਿ ਗੁਣ ਗੋਬਿੰਦ ਨਿਤ ਪ੍ਰਤਹ ॥੪੨॥ ਤਰਣ ਸਰਣ ਸੁਆਮੀ ਰਮਣ ਸੀਲ ਪਰਮੇਸੁਰਹ ॥ ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ ॥ ਨਿਰਾਸ ਆਸ ਕਰਣੰ ਸਗਲ ਅਰਥ ਆਲਯਹ ॥ ਗੁਣ ਨਿਧਾਨ ਸਿਮਰੰਤਿ ਨਾਨਕ ਸਗਲ ਜਾਚੰਤ ਜਾਚਿਕਹ ॥੪੩॥ ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ ॥ ਦੁਰਬਚਨ ਭੇਦ ਭਰਮੰ ਸਾਕਤ ਪਿਸਨੰ ਤ ਸੁਰਜਨਹ ॥ ਅਸਥਿਤੰ ਸੋਗ ਹਰਖੰ ਭੈ ਖੀਣੰ ਤ ਨਿਰਭਵਹ ॥ ਭੈ ਅਟਵੀਅੰ ਮਹਾ ਨਗਰ ਬਾਸੰ ਧਰਮ ਲਖ੍ਹਣ ਪ੍ਰਭ ਮਇਆ ॥ ਸਾਧ ਸੰਗਮ ਰਾਮ ਰਾਮ ਰਮਣੰ ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ ॥੪੪॥ ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ ॥ ਗਣ ਗੰਧਰਬ ਦੇਵ ਮਾਨੁਖ੍ਹੰ ਪਸੁ ਪੰਖੀ ਬਿਮੋਹਨਹ ॥ ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸ੍ਵਰਹ ॥੪੫॥**

ਬਕਰੀ ਕੰਦ ਮੂਲ ਖਾਂਦੀ ਹੋਈ ਵੀ ਜੇਕਰ ਸ਼ੇਰ ਦੇ ਕੋਲ ਰਹਿੰਦੀਹੈ ਤਾਂ ਵੀ ਉਸ ਨੂੰ ਭੈਅ ਲਗਾ ਹੀ ਰਹਿੰਦਾ ਹੈ। ਹੇ ਨਾਨਕ, ਇਸ ਸੰਸਾਰ ਦੀ ਵੀ ਇਹੀ ਗਤੀ ਹੈ ਅਤੇ ਇਥੇ ਸੋਗ ਅਤੇ ਖੁਸ਼ੀ ਆਪਣਾ ਪ੍ਰਭਾਵ ਬਣਾਈ ਹੀ ਰਖਦੇ ਹਨ ॥ ੪੧ ॥ ਇਥੇ ਛਲਾਵਿਆਂ ਦੇ ਕਰੋੜਾਂ ਵਿਘਨ ਹਨ ਅਤੇ ਪਾਪਾਂ ਦੀ ਮੈਲ ਵਾਲੇ ਅਨੇਕਾਂ ਅਪਰਾਧ ਹਨ। ਭਰਮ, ਮੋਹ, ਮਾਨ, ਅਪਮਾਨ, ਹੰਕਾਰ, ਮਾਇਆ ਆਦਿ ਦਾ ਪ੍ਰਭਾਵ ਇਥੇ ਬਣਿਆ ਰਹਿੰਦਾ ਹੈ। ਮੌਤ, ਜਨਮ ਅਤੇ ਨਰਕ ਵਿਚ ਜਾਣਾ ਆਦਿ ਇਥੇ ਹਨ ਜਿਹੜੇ ਅਨੇਕਾਂ ਉਪਾਵਾਂ ਤੋਂ ਬਾਅਦ ਵੀ ਠੀਕ ਨਹੀਂ ਹੁੰਦੇ। ਹੇ ਨਾਨਕ, ਪ੍ਰਭੂ ਨਾਮ ਦਾ ਸਿਮਰਨ ਕਰਨ ਨਾਲ ਅਤੇ ਸਦਾ ਪ੍ਰਭੂ ਦੇ ਗੁਣਾਂ ਵਿਚ ਲੀਨ ਬਣੇ ਰਹਿਣ ਨਾਲ ਹੀ ਸਾਧ ਸੰਗਤ ਵਿਚ ਨਿਰਮਲ ਬਣਿਆ ਰਿਹਾ ਜਾ ਸਕਦਾ ਹੈ ॥ ੪੨ ॥ ਪ੍ਰਭੂ ਦੀ ਸ਼ਰਨ ਹੀ ਪਾਰ ਉਤਾਰਨ ਵਾਲੀ ਬੇੜੀ ਹੈ ਅਤੇ ਪ੍ਰਭੂ ਵਿਚ ਲੀਨ ਬਣੇ ਰਹਿਣਾ ਹੀ ਅਸਲੀ ਸ਼ੀਲ ਧਾਰਨ ਕਰਨਾ

ਹੈ। ਉਹ ਪ੍ਰਭੂ ਹੀ ਪੂਰਨ ਹੈ, ਕਰਨ ਕਰਾਉਣ ਵਾਲਾ ਸਮਰਥ ਹੈ ਅਤੇ ਦਾਨ ਦੇਣ ਵਾਲਾ ਹੈ। ਨਿਰਾਸ਼ ਲੋਕਾਂ ਨੂੰ ਵੀ ਧੀਰਜ ਅਤੇ ਆਸ ਬਨਾਉਣ ਵਾਲਾ ਹੈ ਅਤੇ ਉਹ ਪ੍ਰਭੂ ਹੀ ਸਾਰੇ ਪਦਾਰਥਾਂ ਦਾ ਘਰ ਹੈ। ਹੇ ਨਾਨਕ, ਸਾਰੇ ਜਾਚਕ ਉਸੇ ਤੋਂ ਜਾਚਨਾ ਕਰਦੇ ਹਨ ਅਤੇ ਗੁਣਾਂ ਦੇ ਭੰਡਾਰ ਉਸ ਪ੍ਰਭੂ ਦਾ ਸਿਮਰਨ ਕਰਦੇ ਹਨ ॥ ੪੩ ॥ ਉਸੇ ਦੇ ਕਾਰਨ ਸਾਰੇ ਦੁਰਗਮ ਸਥਾਨ ਵੀ ਸੁਗਮ ਹੋ ਜਾਂਦੇ ਹਨ ਅਤੇ ਮਹਾਂਦੁਖ ਸਾਰੇ ਸੁਖ ਬਣ ਜਾਂਦੇ ਹਨ। ਦੁਰਬਚਨ, ਭੇਦ, ਭਰਮ ਆਦਿ ਚੁਗਲਖੋਰ ਭਲੇ ਪੁਰਖ ਬਣ ਜਾਂਦੇ ਹਨ। ਸੋਗ ਦੀ ਅੰਤਰ ਮਨ ਵਿਚ ਬਣੀ ਹੋਈ ਭਾਵਨਾ ਪ੍ਰਸੰਨਤਾ ਵਿਚ ਬਦਲ ਜਾਂਦੀ ਹੈ ਅਤੇ ਭੈਅ ਨਾਲ ਟੁਟਿਆ ਹੋਇਆ ਵਿਅਕਤੀ ਨਿਰਭੈ ਹੋ ਜਾਂਦਾ ਹੈ। ਇਹ ਸੰਸ਼ਾਰ ਰੂਪੀ ਭਿਆਨਕ ਜੰਗਲ ਸੁੰਦਰ ਮਹਾਂਨਗਰ ਵਿਚ ਬਦਲ ਜਾਂਦਾਹੈ ਅਤੇ ਪ੍ਰਭੂ ਦੀ ਕਿਰਪਾ ਦੇ ਇਹੀ ਲੱਛਣ ਪ੍ਰਗਟ ਹੋ ਉਠਦੇ ਹਨ। ਹੇ ਨਾਨਕ, ਹੁਣ ਜੀਵ ਸਾਧ ਸੰਗਤ ਵਿਚ ਪ੍ਰਭੂ ਨਾਮ ਵਿਚ ਲੀਨ ਬਣਿਆ ਰਹਿੰਦਾ ਹੈ ਅਤੇ ਦਿਆਲੂ ਪ੍ਰਭੂ ਦੇ ਚਰਨਾਂ ਦੀ ਸ਼ਰਨ ਵਿਚ ਟਿਕਿਆ ਰਹਿੰਦਾ ਹੈ ॥ ੪੪ ॥ ਹੇ ਸੰਗ੍ਰਾਮ ਦੇ ਅਜਿੱਤ ਸੂਰਬੀਰ (ਮੋਹ) ਤੂੰ ਬਹੁਤ ਹੀ ਬਲਸ਼ਾਲੀ ਅਤੇ ਅਨੇਕਾਂ ਦਾ ਨਾਸ ਕਰ ਦੇਣ ਵਾਲਾ ਹੈਂ। ਤੂੰ ਗਣਾਂ, ਗੰਧਰਵਾਂ, ਦੇਵਤਾਵਾਂ, ਮਨੁੱਖਾਂ ਅਤੇ ਪਸ਼ੂਆਂ ਪੰਛੀਆਂ ਨੂੰ ਵੀ ਮੋਹਿਤ ਕਰ ਰਖਿਆ ਹੈ ਪਰੰਤੂ ਜਿਹੜਾ ਪ੍ਰਭੂ ਸਭ ਕੁਝ ਕਰਨ ਵਾਲਾ ਹੈ ਮੇਰਾ ਉਸ ਨੂੰ ਪ੍ਰਣਾਮ ਹੈ ਅਤੇ ਨਾਨਕ ਤਾਂ ਸੰਸਾਰ ਦੇ ਈਸ਼ਵਰ ਉਸ ਪ੍ਰਭੂ ਦੀ ਸ਼ਰਨ ਵਿਚ ਹੈ ॥ ੪੫ ॥

**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥ ਚਿਤ ਹਰਣੰ ਤ੍ਰੈ ਲੋਕ ਗੰਮ੍ਯ੍ੰ ਜਪ ਤਪ ਸੀਲ ਬਿਦਾਰਣਹ ॥ ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥ ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥੪੬॥ ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥ ਬਿਖਯੰਤ ਜੀਵੰ ਵਸ੍ਯ੍ੰ ਕਰੋਤਿ ਨਿਰਤ੍ਯ੍ੰ ਕਰੋਤਿ ਜਥਾ ਮਰਕਟਹ ॥ ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥ ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯ੍ਾ ਕਰੋਤਿ ॥੪੭॥ ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥ ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥ ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ ॥ ਅਕਰਣੰ ਕਰੋਤਿ ਅਖਾਦ੍ਯ੍ਿ ਖਾਦ੍ਯ੍ੰ ਅਸਾਜ੍ਯ੍ੰ ਸਾਜਿ ਸਮਜਯਾ ॥ ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯ੍ਾਪ੍ਤਿ ਨਾਨਕ ਹਰਿ**

**ਨਰਹਰਹ ॥੪੮॥ ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥ ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥ ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥ ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥ ਬੈਦ੍ਯੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥੪੯॥ ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ ॥ ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ ॥ ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥ ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥੫੦॥**

ਹੇ ਨਰਕ ਵਿਚ ਟਿਕਾਣਾ ਦਿਵਾਉਣ ਵਾਲੇ ਕਾਮ, ਤੂੰ ਅਨੇਕਾਂ ਜੂਨਾਂ ਵਿਚ ਭਟਕਾਉਣ ਵਾਲਾ ਹੈ। ਤਿੰਨਾਂ ਲੋਕਾਂ ਵਿਚ ਤੂੰ ਗਮਨ ਕਰ ਸਕਣ ਵਾਲਾ ਹੈਂ, ਸਾਰਿਆਂ ਦੇ ਚਿੱਤ ਨੂੰ ਚੁਰਾਉਣ ਵਾਲਾ ਹੈਂ ਅਤੇ ਜਪ, ਤਪ ਸ਼ੀਲ ਦਾ ਨਾਸ ਕਰਨ ਵਾਲਾ ਹੈਂ। ਤੂੰ ਥੋੜਾ ਜਿਹਾ ਸੁਖ ਦੇਣ ਵਾਲਾ, ਧਨਹੀਨ ਅਤੇ ਚੰਚਲ ਬਣਾਈ ਰਖਣ ਵਾਲਾ ਅਤੇ ਉਚੇ ਨੀਵੇਂ ਸਾਰਿਆਂ ਨੂੰ ਇਕੋ ਜਿਹਾ ਹੀ ਦੁਖ ਦੇਣ ਵਾਲਾ ਹੈਂ। ਤੇਰੇ ਭੈਅ ਨੂੰ ਸਾਧ ਸੰਗਤ ਰਾਹੀਂ ਦੂਰ ਕੀਤਾ ਜਾਂਦਾ ਹੈ ਅਤੇ ਨਾਨਕ ਨੂੰ ਤਾਂ ਉਸ ਪ੍ਰਭੂ ਦਾ ਹੀ ਆਸਰਾ ਹੈ ॥ ੪੬ ॥ ਹੇ ਕਲ੍ਹਾ ਕਲੇਸ਼ ਦੇ ਮੂਲ ਕ੍ਰੋਧ, ਤੈਨੂੰ ਤਾਂ ਕਦੀ ਵੀ ਦਇਆ ਨਹੀਂ ਆਉਂਦੀ। ਵਿਸ਼ੇ ਵਿਕਾਰਾਂ ਵਿਚ ਫਸੇ ਜੀਵਾਂ ਨੂੰ ਤੂੰ ਵਸ ਵਿਚ ਕੀਤਾ ਹੈ ਅਤੇ ਉਹ ਤੇਰੇ ਸਾਹਮਣੇ ਬਾਂਦਰ ਦੀ ਤਰ੍ਹਾਂ ਨਚਦੇ ਰਹਿੰਦੇ ਹਨ। ਅੱਗੇ ਪਹੁੰਚਣ ਤੇ ਜਮਦੂਤ ਉਹਨਾਂ ਨੂੰ ਅਨੇਕਾਂ ਪ੍ਰਕਾਰ ਦੀ ਸਜਾ ਦੇ ਨਾਲ ਤਾੜਨਾ ਕਰਦੇ ਹਨ ਅਤੇ ਤੇਰੀ ਸੰਗਤ ਵਿਚ ਬਣੇ ਰਹਿਣ ਵਾਲੇ ਵਿਅਕਤੀ ਵਾਸਤਵ ਵਿਚ ਨੀਚ ਹੀ ਬਣੇ ਰਹਿੰਦੇ ਹਨ। ਹੇ ਨਾਨਕ, ਦੀਨਾਂ ਦੇ ਦੁਖਾਂ ਨੂੰ ਦੂਰ ਕਰਨ ਵਾਲਾ ਦਿਆਲੂ ਪ੍ਰਭੂ ਹੀ ਸਾਰੇ ਜੀਵਾਂ ਦੀ ਇਸ ਤੋਂ ਰਖਿਆ ਕਰਨ ਵਾਲਾ ਹੈ ॥ ੪੭ ॥ ਹੇ ਲੰਪਟ ਲੋਕਾਂ ਦੇ ਨਾਲ ਸਿਰਮੌਰ ਰੂਪ ਵਿਚ ਬਣੇ ਰਹਿਣ ਵਾਲੇ ਲੋਭ ਤੇਰੇ ਵਿਚ ਫਸੇ ਹੋਏ ਜੀਵ ਅਨੇਕ ਪ੍ਰਕਾਰ ਦੀਆਂ ਲਹਿਰਾਂ ਵਿਚ ਡੁਬਦੇ ਉਤਰਾਉਂਦੇ ਰਹਿੰਦੇ ਹਨ। ਤੇਰੇ ਵਿਚ ਲੀਨ ਜੀਵ ਅਨੇਕਾਂ ਪ੍ਰਕਾਰ ਨਾਲ ਭੱਜ ਦੌੜ ਮਚਾਈ ਰਖਦੇ ਹਨ ਅਤੇ ਅਨੇਕਾਂ ਤਰੀਕਿਆਂ ਨਾਲ ਭਟਕਦੇ ਰਹਿੰਦੇ ਹਨ। ਤੈਨੂੰ ਮਿੱਤਰ, ਇਸ਼ਟ, ਸੰਬੰਧੀ, ਮਾਤਾ-ਪਿਤਾ ਆਦਿ ਕਿਸੇ ਦੀ ਵੀ ਸ਼ਰਮ ਨਹੀਂ ਹੁੰਦੀ। ਤੂੰ ਨਾ ਕਰਨ ਯੋਗ ਕੰਮ ਕਰਵਾਉਂਦਾ ਹੈ, ਨ ਖਾਣ ਯੋਗ ਪਦਾਰਥ ਖਵਾਉਂਦਾ ਹੈ ਅਤੇ ਨ ਕਰਨ ਯੋਗ ਸਾਜ਼-ਸੱਜਾ ਤੂੰ ਕਰਵਾਉਂਦਾ ਰਹਿੰਦਾ ਹੈਂ। ਨਾਨਕ ਦੇ ਪ੍ਰਭੂ ਹਰੀ, 'ਰਖਿਆ ਕਰੋ-ਰਖਿਆ ਕਰੋ' ਕਹਿੰਦਾ ਹੋਇਆ ਮੈਂ ਤੇਰੇ ਵਰਗੇ ਸੁਆਮੀ ਦੀ ਸ਼ਰਨ ਵਿਚ

ਆਇਆ ਹਾਂ ॥ ੪੮ ॥ ਹੇ ਜਨਮ ਮਰਣ ਦੇ ਮੂਲ ਕਾਰਨ ਪਾਪਾਂ ਦੇ ਪੁੰਜ ਅਹੰਕਾਰ, ਤੂੰ ਮਿਤਰਾਂ ਨੂੰ ਦੂਰ ਕਰ ਦਿੰਦਾ ਹੈਂ ਅਤੇ ਦੁਸ਼ਮਨਾਂ ਦੀ ਦੁਸ਼ਮਨੀ ਪੱਕੀ ਕਰ੍ਕੇ ਅਨੇਕਾਂ ਪ੍ਰਪੰਚਾਂ ਦਾ ਵਿਸਤਾਰ ਕਰ ਦਿੰਦਾ ਹੈਂ। ਤੇਰੇ ਕਾਰਨ ਹੀ ਆਵਾਗਮਨ ਵਿਚ ਪਏ ਜੀਵ ਥਕਦੇ ਰਹਿੰਦੇ ਹਨ ਅਤੇ ਅਨੇਕਾਂ ਪ੍ਰਕਾਰ ਦੇ ਸੁਖ ਦੁਖ ਭੋਗਦੇ ਹੋਏ ਭਰਮਾਂ ਦੇ ਭਿਆਨਕ ਜੰਗਲ ਵਿਚ ਭਟਕਦੇ ਰਹਿੰਦੇ ਹਨ ਅਤੇ ਉਹਨਾਂ ਨੂੰ ਮਹਾਂ ਭਿਆਨਕ ਅਤੇ ਅਸਾਧ ਰੋਗ ਲਗੇ ਰਹਿੰਦੇ ਹਨ। ਹੇ ਨਾਨਕ, ਇਹਨਾਂ ਅਸਾਧ ਰੋਗਾਂ ਦਾ ਵੈਦ ਪਾਰਬ੍ਰਹਮ ਪਰਮੇਸ਼ਰ ਹੀ ਹੈ। ਤੂੰ ਉਸ ਪ੍ਰਭੂ ਦੀ ਅਰਾਧਨਾ ਕਰਦਾ ਰਹਿ ॥ ੪੯ ॥ ਹੇ ਪ੍ਰਾਣਨਾਥ ਕਿਰਪਾ ਦੇ ਭੰਡਾਰ ਜਗਤ-ਗੁਰੂ-ਪ੍ਰਭੂ, ਹੇ ਸੰਸਾਰ ਦੇ ਦੁਖਾਂ ਨੂੰ ਦੂਰ ਕਰਨ ਵਾਲੇ ਕਰੁਨਾਮਯ, ਜੀਵਾਂ ਦੇ ਸਾਰੇ ਦੁਖ ਦੂਰ ਕਰ ਦੇ। ਹੇ ਸ਼ਰਨ ਦੇਣ ਦੇ ਸਮਰੱਥ ਦਿਆਲੂ ਦੀਨਾ ਨਾਥ, ਸਾਡੇ ਤੇ ਕਿਰਪਾ ਕਰੋ ਕਿ ਸਰੀਰ ਦੇ ਦੁਖ ਅਤੇ ਸੁਖ ਦੇ ਸਮੇਂ ਨਾਨਕ ਤੇਰੇ ਵਰਗੇ ਪ੍ਰਭੂ ਦਾ ਸਿਮਰਨ ਕਰਦਾ ਰਹੇ ॥ ੫੦ ॥

**ਚਰਣ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ ॥ ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ ॥੫੧॥ ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥ ਆਤਮ ਰਖ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯਾ ਜਗਦੀਸ੍ਵਰਹ ॥ ਸਰਬ ਰਖ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥ ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥੫੨॥ ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥ ਜੇਨ ਕਲਾ ਸਸਿ ਸੂਰ ਨਖ੍ਯਤ੍ਰ ਜੋਤ੍ਯਿੰ ਸਾਸੰ ਸਰੀਰ ਧਾਰਣੰ ॥ ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ ॥ ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ ॥੫੩॥ ਗੁਸਾਂਈ ਗਰਿਸ੍ਟ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ ॥ ਲਬਧ੍ਯੰ ਸੰਤ ਸੰਗੇਣ ਨਾਨਕ ਸ੍ਵਛ ਮਾਰਗ ਹਰਿ ਭਗਤਣਹ ॥੫੪॥ ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ ॥ ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ ॥ ਸਾਧ ਸੰਗੇਣਿ ਸਿਮਰੰਤਿ ਗੋਬਿੰਦ ਸਰਣਿ ਨਾਨਕ ਹਰਿ ਹਰਿ ਹਰੇ ॥੫੫॥**

ਮੈਂ ਤੇਰੇ ਚਰਨ ਕਮਲਾਂ ਦੀ ਸ਼ਰਨ ਵਿਚ ਰਹਿ ਕੇ ਧਰਤੀ ਦੇ ਪਾਲਣਹਾਰ ਦਾ ਗੁਣਾਨੁਵਾਦ ਕਰਦਾ ਰਹਾਂ। ਹੇ ਨਾਨਕ, ਇਸ ਭਿਆਨਕ ਅਤੇ ਪਾਰ ਨ ਕੀਤੇ ਜਾ ਸਕਣ ਵਾਲੇ ਸੰਸਾਰ ਸਾਗਰ ਨੂੰ ਸਾਧ ਸੰਗਤ ਵਿਚ ਹੀ ਪਾਰ ਕੀਤਾ ਜਾਂਦਾ ਹੈ ॥ ੫੧ ॥ ਉਸ

ਪਾਰਬ੍ਰਹਮ ਨੂੰ ਮੈਂ ਮਸਤਕ ਅਤੇ ਸਿਰ ਉਤੇ ਧਾਰਨ ਕੀਤਾ ਹੋਇਆ ਹੈ ਅਤੇ ਸਰੀਰ ਅਤੇ ਹੱਥਾਂ ਤੇ ਉਸ ਪਰਮੇਸ਼ਰ ਨੂੰ ਸਥਿਤ ਮੰਨਿਆ ਹੈ। ਆਤਮਾ ਵਿਚ ਉਸ ਗੋਪਾਲ ਸੁਆਮੀ ਨੂੰ ਧਾਰਨ ਕੀਤਾ ਹੋਇਆ ਹੈ ਅਤੇ ਉਸ ਜਗਦੀਸ਼ਰ ਪ੍ਰਭੂ ਨੂੰ ਹੀ ਮੈਂ ਆਪਣੇ ਕਦਮਾਂ ਦੀ ਗਤੀ ਦੇ ਰੂਪ ਵਿਚ ਧਾਰਨ ਕੀਤਾ ਹੋਇਆ ਹੈ। ਦਿਆਲੂ ਗੁਰੂ ਨੂੰ ਮੈਂ ਆਪਣੇ ਚਾਰੇ ਪਾਸੇ ਧਾਰਨ ਕੀਤਾ ਹੋਇਆ ਹੈ ਕਿਉਂਕਿ ਓਹੀ ਦੁਖਾਂ ਦਾ ਨਾਸ ਕਰਨ ਵਾਲਾ ਹੈ। ਭਗਤੀ ਨੂੰ ਪਿਆਰ ਕਰਨ ਵਾਲੇ ਅਤੇ ਅਨਾਥਾਂ ਦੇ ਨਾਥ ਤਥਾ ਅਟਲ ਅਤੇ ਸਰਬਵਿਆਪਕ ਪ੍ਰਭੂ ਦੀ ਸ਼ਰਨ ਵਿਚ ਹੀ ਨਾਨਕ ਸਥਿਤ ਬਣਿਆ ਹੋਇਆ ਹੈ ॥ ੫੨ ॥ ਜਿਸ ਨੇ ਆਪਣੀ ਸ਼ਕਤੀ ਨਾਲ ਅਕਾਸ਼ ਨੂੰ ਧਾਰਨ ਕੀਤਾ ਹੋਇਆ ਹੈ ਅਤੇ ਲਕੜੀ ਵਿਚ ਅਗਨੀ ਨੂੰ ਬੰਨ ਕੇ ਰਖਿਆ ਹੋਇਆ ਹੈ। ਜਿਸ ਨੇ ਆਪਣੀ ਸ਼ਕਤੀ ਵਿਚ ਚੰਦਰਮਾਵਾਂ, ਸੂਰਜਾਂ, ਨਖਤਰਾਂ, ਸਰੀਰਾਂ ਦੇ ਪ੍ਰਾਣਾਂ ਅਤੇ ਇਹਨਾਂ ਸਾਰਿਆਂ ਦੀ ਜੋਤਿ ਨੂੰ ਧਾਰਨ ਕੀਤਾ ਹੋਇਆ ਹੈ, ਜਿਸ ਨੇ ਆਪਣੀ ਸ਼ਕਤੀ ਨਾਲ ਮਾਤਾ ਦੇ ਗਰਭ ਵਿਚ ਜੀਵਨ ਦਾ ਪਾਲਣ-ਪੋਸ਼ਣ ਕੀਤਾ ਹੈ ਅਤੇ ਜਿਸ ਦੀ ਸ਼ਕਤੀ ਨਾਲ ਪੇਟ ਦੇ ਕਿਸੇ ਤਰ੍ਹਾਂ ਦੇ ਰੋਗ ਵੀ ਕਸ਼ਟ ਨਹੀਂ ਦਿੰਦੇ, ਹੇ ਨਾਨਕ, ਉਸ ਦੀ ਸ਼ਕਤੀ ਦੇ ਬਲ ਨਾਲ ਸੰਸਾਰ ਸਾਗਰ ਵੀ ਬੰਨਿਆ ਹੋਇਆ ਹੈ ਅਤੇ ਉਸ ਸਾਗਰ ਦੇ ਪਾਣੀ ਦੀਆਂ ਲਹਿਰਾਂ ਸਾਨੂੰ ਤੰਗ ਨਹੀਂ ਕਰ ਪਾਉਂਦੀਆਂ ॥ ੫੩ ॥ ਧਰਤੀ ਦਾ ਮਾਲਿਕ ਅਤੇ ਬਹੁਤ ਹੀ ਵਡੇ ਭਾਰੇ ਰੂਪ ਵਾਲਾ ਉਹ ਪ੍ਰਭੂ ਹੈ ਜਿਸਦਾ ਸਿਮਰਨ ਹੀ ਸਾਰਿਆਂ ਦਾ ਜੀਵਨ ਹੈ।ਹੇ ਨਾਨਕ, ਇਹ ਸਿਮਰਨ ਸੰਤ ਪੁਰਖਾਂ ਦੀ ਸੰਗਤ ਵਿਚ ਅਥਵਾ ਉਸ ਦੀ ਸ਼ਕਤੀ ਦੇ ਪਵਿੱਤਰ ਮਾਰਗ ਉਤੇ ਚਲਣ ਨਾਲ ਹੀ ਪ੍ਰਾਪਤ ਹੁੰਦਾ ਹੈ ॥ ੫੪ ॥ ਇਕ ਮੱਛਰ ਪੱਥਰ ਨੂੰ ਤੋੜ ਦੇਵੇ, ਇਕ ਕੀੜੀ ਚਿਕੜ ਨੂੰ ਤੈਰ ਕੇ ਪਾਰ ਕਰ ਜਾਏ, ਇਕ ਲੂਲਾ-ਲੰਗੜਾ ਸਾਗਰ ਤੋਂ ਪਾਰ ਉਤਰ ਜਾਏ ਅਤੇ ਅੰਨ੍ਹੇ ਨੂੰ ਘੋਰ ਹਨੇਰੇ ਵਿਚ ਪ੍ਰਕਾਸ਼ ਵਿਖਾਈ ਦੇਣ ਲਗ ਪਏ; ਇਹ ਸਭ ਹੇ ਨਾਨਕ ,ਸਾਧੂ ਪੁਰਖਾਂ ਦੀ ਸੰਗਤ ਵਿਚ ਪ੍ਰਭੂ ਨਾਮ ਦੇ ਸਿਮਰਨ ਦਾ ਹੀ ਪ੍ਰਤਾਪ ਹੈ ॥ ੫੫ ॥

**ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ ॥ ਆਵਧ ਹੀਣੰ ਜਥਾ ਸੂਰਾ ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ॥੫੬॥ ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥ ਅਸ੍ਚਰਜ ਰੂਪੰ ਰਹੰਤ ਜਨਮੰ ॥ ਨੇਤ ਨੇਤ ਕਥੰਤਿ ਬੇਦਾ ॥ ਊਚ ਮੂਚ ਅਪਾਰ ਗੋਬਿੰਦਹ ॥ ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ ॥੫੭॥ ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥ ਬਿਖਮ ਸਥਾਨ ਮਨ ਮੋਹ ਮਦਿਰੰ ਮਹਾਂ ਅਸਾਧ ਪੰਚ ਤਸਕਰਹ ॥**

**ਹੀਤ ਮੋਹ ਭੈ ਭਰਮ ਭ੍ਰਮਣੰ ਅਹੰ ਫਾਂਸ ਤੀਖ੍ਣ ਕਠਿਨਹ ॥ ਪਾਵਕ ਤੋਅ ਅਸਾਧ ਘੋਰੰ ਅਗਮ ਤੀਰ ਨਹ ਲੰਘਨਹ ॥ ਭਜੁ ਸਾਧਸੰਗਿ ਗੁੋਪਾਲ ਨਾਨਕ ਹਰਿ ਚਰਣ ਸਰਣ ਉਧਰਣ ਕ੍ਰਿਪਾ ॥੫੮॥ ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲ੍ੰ ਰੋਗ ਖੰਡਣਹ ॥ ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣਿ ਪੂਰਨ ਪਰਮੇਸੁਰਹ ॥੫੯॥ ਸਿਆਮਲੰ ਮਧੁਰ ਮਾਨੁਖ੍ੰ ਰਿਦਯੰ ਭੂਮਿ ਵੈਰਣਹ ॥ ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ ਸ੍ਵਜਨਹ ॥੬੦॥**

ਜਿਵੇਂ ਤਿਲਕ ਵਿਹੀਨ ਬ੍ਰਾਹਮਣ ਦਾ ਆਦਰ ਨਹੀਂ ਹੁੰਦਾ ਅਤੇ ਅਧਿਕਾਰ ਤਥਾ ਹੁਕਮ ਕਰਨ ਦੀ ਸ਼ਕਤੀ ਤੋਂ ਹੀਨ ਰਾਜਾ ਬੇਅਰਥ ਹੁੰਦਾ ਹੈ; ਸੰਗ੍ਰਾਮ ਵਿਚ ਜਿਸ ਤਰ੍ਹਾਂ ਸ਼ਸਤਰਾਂ ਤੋਂ ਬਿਨਾਂ ਸੂਰਬੀਰ ਬੇਕਾਰ ਹੁੰਦਾ ਹੈ ਉਸੇ ਤਰ੍ਹਾਂ ਧਰਮ(ਕਰਤੱਵ ਕਰਮ) ਤੋਂ ਬਿਨਾਂ ਅਖੌਤੀ ਵੈਸ਼ਨਵ ਕਹਾਉਣ ਵਾਲਾ ਵੀ ਬੇਅਰਥ ਹੁੰਦਾ ਹੈ ॥ ੫੬ ॥ ਉਸ ਪ੍ਰਭੂ ਕੋਲ ਨਾ ਸੰਖ ਹੈ ਨਾ ਚਕ੍ਰ ਹੈ ਨਾ ਗਦਾ ਹੈ ਅਤੇ ਨਾਂ ਹੀ ਉਸ ਦਾ ਰੰਗ ਸ਼ਿਆਮ ਹੈ। ਉਹ ਤਾਂ ਅਸਚਰਜ ਸਰੂਪ ਹੈ ਅਤੇ ਜਨਮ ਮਰਨ ਤੋਂ ਪਰ੍ਹਾਂ ਰਹਿਣ ਵਾਲਾ ਹੈ। ਵੇਦ ਉਸੇ ਨੂੰ ਹੀ ਨੇਤਿ ਨੇਤਿ ਕਹਿੰਦੇ ਹਨ ਅਤੇ ਉਹ ਪ੍ਰਭੂ ਵੱਡਿਆਂ ਤੋਂ ਵੀ ਬਹੁਤ ਵੱਡਾ ਅਪਾਰ ਅਪੰਰਪਾਰ ਪ੍ਰਭੂ ਹੈ। ਹੇ ਨਾਨਕ, ਉਹ ਸਾਧੂ ਪੁਰਖਾਂ ਦੇ ਹਿਰਦੇ ਵਿਚ ਵਸਦਾ ਹੈ ਅਤੇ ਬੜੇ ਭਾਗਸ਼ਾਲੀ ਲੋਕ ਹੀ ਉਸ ਅਟਲ ਪ੍ਰਭੂ ਦੇ ਰਹੱਸ ਨੂੰ ਜਾਣ ਪਾਉਂਦੇ ਹਨ ॥ ੫੭ ॥ ਸੰਸਾਰ ਇਕ ਜੰਗਲ ਵਾਂਗ ਹੈ ਜਿਸ ਵਿਚ ਸਾਰੇ ਸੰਬੰਧੀ ਕੁੱਤਿਆਂ, ਗਿਦੜਾਂ ਅਤੇ ਗਧਿਆਂ ਦੀ ਤਰ੍ਹਾਂ ਵਸਦੇ ਹਨ। ਇਸ ਭਿਆਨਕ ਸਥਾਨ ਵਿਚ ਮੋਹ ਦੀ ਸ਼ਰਾਬ ਸਾਰਿਆਂ ਦੇ ਮਨਾਂ ਨੂੰ ਨਸ਼ੇ ਵਿਚ ਬਣਾਈ ਰਖਦੀ ਹੈ ਅਤੇ ਏਥੇ ਹੀ ਮਹਾਂ ਅਸਾਧ ਪੰਜੇ ਵਿਕਾਰ ਰੂਪੀ ਚੋਰ ਵਸਦੇ ਹਨ। ਮੋਹ, ਭੈਅ ਅਤੇ ਭਰਮਾਂ ਵਿਚ ਪਏ ਹੋਏ ਲੋਕ ਭਟਕਦੇ ਰਹਿੰਦੇ ਹਨ ਅਤੇ ਹੰਕਾਰ ਦੀ ਫਾਹੀ ਇਥੇ ਬਹੁਤ ਹੀ ਕਰੜਾ ਬੰਧਨ ਹੈ। ਤ੍ਰਿਸ਼ਨਾ ਰੂਪੀ ਅੱਗ, ਭੋਗ ਰੂਪੀ ਪਾਣੀ ਇਥੇ ਅਸਾਧ ਹਨ ਅਤੇ ਇਸ ਸੰਸਾਰ ਸਾਗਰ ਦਾ ਕਿਨਾਰਾ ਪਹੁੰਚ ਤੋਂ ਇਨਾ ਪਰੇ ਹੈ ਕਿ ਇਸ ਨੂੰ ਪਾਰ ਨਹੀਂ ਕੀਤਾ ਜਾ ਸਕਦਾ। ਹੇ ਨਾਨਕ, ਸਾਧ ਸੰਗਤ ਵਿਚ ਪ੍ਰਭੂ ਦਾ ਸਿਮਰਨ ਕਰ ਕਿਉਂਕਿ ਪ੍ਰਭੂ ਦੇ ਚਰਨਾਂ ਦੀ ਸ਼ਰਨ ਹੀ ਉਧਾਰ ਕਰਨ ਵਾਲੀ ਪ੍ਰਭੂ ਦੀ ਕ੍ਰਿਪਾ ਹੈ ॥ ੫੮ ॥ ਕ੍ਰਿਪਾ ਕਰਨ ਵਾਲਾ ਗੋਬਿੰਦ ਪ੍ਰਭੂ, ਸਾਰੇ ਰੋਗਾਂ ਦਾ ਨਾਸ ਕਰਨ ਵਾਲਾ ਹੈ। ਨਾਨਕ ਤਾਂ ਉਸ ਪੂਰਨ ਪਰਮੇਸ਼ਰ ਦੀ ਸ਼ਰਨ ਵਿਚ ਪਿਆ ਹੋਇਆ ਸਾਧ ਸੰਗਤ ਰਾਹੀਂ ਉਸਦੇ ਗੁਣਾਂ ਦਾ ਸਿਮਰਨ ਕਰਦਾ ਰਹਿੰਦਾ ਹੈ ॥ ੫੯ ॥ ਵਿਅਕਤੀ ਬੇਸ਼ਕ ਸੁੰਦਰ ਹੋਵੇ ਅਤੇ ਮਿਠੇ ਬੋਲ ਬੋਲਣ ਵਾਲਾ ਹੋਵੇ ਪਰੰਤੂ ਹਿਰਦੇ ਰੂਪੀ ਧਰਤੀ ਵਿਚ

ਉਹ ਦੁਸ਼ਮਨੀ ਦਾ ਜੋੜ ਤੋੜ ਬਣਾਈ ਰਖਣ ਵਾਲਾ ਹੋਵੇ ਤਾਂ ਉਸਦਾ ਨਿਮਰਤਾ ਪੂਰਬਕ ਨਿਉਂਣਾ ਝੂਠਾ ਹੈ। ਇਸ ਲਈ ਹੇ ਸ਼ਾਂਤ ਪੁਰਖੋ, ਅਜਿਹੇ ਵਿਅਕਤੀ ਤੋਂ ਸਾਵਧਾਨ ਬਣੇ ਰਹਿਣਾ ਚਾਹੀਦਾ ਹੈ ॥ ੬੦ ॥

**ਅਚੇਤ ਮੂੜਾ ਨ ਜਾਣੰਤ ਘਟੰਤ ਸਾਸਾ ਨਿਤ ਪ੍ਰਤੇ ॥ ਛਿਜੰਤ ਮਹਾ ਸੁੰਦਰੀ ਕਾਂਇਆ ਕਾਲ ਕੰਨਿਆ ਗ੍ਰਾਸਤੇ ॥ ਰਚੰਤਿ ਪੁਰਖਹ ਕੁਟੰਬ ਲੀਲਾ ਅਨਿਤ ਆਸਾ ਬਿਖਿਆ ਬਿਨੋਦ ॥ ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ ਸਰਣਿ ਨਾਨਕ ਕਰੁਣਾ ਮਯਹ ॥੬੧॥ ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ ॥ ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ ॥ ਗੋਬਿੰਦ ਦਾਮੋਦਰ ਮਾਧਵੇ ॥੬੨॥ ਗਰਬੰਤਿ ਨਾਰੀ ਮਦੋਨ ਮਤੰ ॥ ਬਲਵੰਤ ਬਲਾਤ ਕਾਰਣਹ ॥ ਚਰਨ ਕਮਲ ਨਹ ਭਜੰਤ ਤ੍ਰਿਣ ਸਮਾਨਿ ਧ੍ਰਿਗੁ ਜਨਮਨਹ ॥ ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ ॥ ਨਾਨਕ ਅਨਿਕ ਬਾਰ ਨਮੋ ਨਮਹ ॥੬੩॥ ਤ੍ਰਿਣੰ ਤ ਮੇਰੰ ਸਹਕੰ ਤ ਹਰੀਅੰ ॥ ਬੂਡੰ ਤ ਤਰੀਅੰ ਊਣੰ ਤ ਭਰੀਅੰ ॥ ਅੰਧਕਾਰ ਕੋਟਿ ਸੂਰ ਉਜਾਰੰ ॥ ਬਿਨਵੰਤਿ ਨਾਨਕ ਹਰਿ ਗੁਰ ਦਯਾਰੰ ॥੬੪॥ ਬ੍ਰਹਮਣਹ ਸੰਗਿ ਉਧਰਣੰ ਬ੍ਰਹਮ ਕਰਮ ਜਿ ਪੂਰਣਹ ॥ ਆਤਮ ਰਤੰ ਸੰਸਾਰ ਗਹੰ ਤੇ ਨਰ ਨਾਨਕ ਨਿਹਫਲਹ ॥੬੫॥ ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਸਰਬ ਜੀਅ ਕਹ॥ ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ ॥੬੬॥ ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥ ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥੬੭॥੪॥**

ਉਹ ਮੂਰਖ ਅਤੇ ਨਾਸਮਝ ਜੀਵ ਇਹ ਨਹੀਂ ਜਾਣਦਾ ਕਿ ਰੋਜ਼ ਸੁਆਸ ਘਟਦੇ ਜਾ ਰਹੇ ਹਨ, ਇਹ ਮਹਾਂਸੁੰਦਰੀ ਕਾਇਆ ਟੁਟਦੀ ਜਾ ਰਹੀ ਹੈ ਅਤੇ ਕਾਲ ਦੀ ਸੁੰਦਰ ਕੰਨਿਆਂ ਦੇ ਰੂਪ ਵਿਚ ਬੁਢਾਪਾ ਇਸ ਨੂੰ ਖਾਈ ਚਲਿਆ ਜਾ ਰਿਹਾ ਹੈ। ਫਿਰ ਵੀ ਵਿਅਕਤੀ ਪਰਵਾਰ ਦੇ ਰਾਗ ਰੰਗਾਂ ਵਿਚ ਲੀਨ ਬਣਿਆ ਰਹਿੰਦਾ ਹੈ ਅਤੇ ਨਾਸਮਾਨ ਪਦਾਰਥਾਂ ਦੀ ਆਸ ਬਣਾਈ ਰਖਕੇ ਅਨੇਕ ਪ੍ਰਕਾਰ ਦੇ ਰੰਗ ਤਮਾਸ਼ਿਆਂ ਵਿਚ ਲੀਨ ਬਣਿਆ ਰਹਿੰਦਾ ਹੈ। ਇਹ ਆਵਾਗਮਨ ਵਿਚ ਭਟਕਦਾ ਭਟਕਦਾ ਅਨੇਕਾਂ ਜੀਵਨ ਹਾਰ ਚੁਕਾ ਹੈ ਅਤੇ ਹੇ ਨਾਨਕ, ਹੁਣ ਇਹ ਅਵਸਰ ਉਸ ਕਰੁਨਾਮਈ ਪ੍ਰਭੂ ਦੀ ਸ਼ਰਨ ਵਿਚ ਆ ਜਾਣ ਦਾ ਹੈ ॥ ੬੧ ॥ ਹੇ ਰਸ ਪੂਰਨ ਜੀਭ, ਤੈਨੂੰ ਪਦਾਰਥ ਮਿਠੇ ਅਤੇ ਪਿਆਰੇ ਲਗਦੇ

ਹਨ। ਸਤਿ ਦੇ ਪੱਖੋਂ ਤੂੰ ਮਰ ਗਈ ਹੈਂ ਅਤੇ ਵੱਡੇ ਵੱਡੇ ਵਾਦ-ਵਿਵਾਦਾਂ ਵਿਚ ਲਗੀ ਹੋਈ ਹੈ। ਤੂੰ ਗੋਬਿੰਦ, ਮਾਧਵ, ਦਾਮੋਦਰ ਆਦਿ ਸ਼ੁਧ ਅੱਖਰਾਂ ਦਾ ਜ਼ਾਪ ਕਰ ॥ ੬੨ ॥ ਇਸਤਰੀ ਦੇ ਮਦ ਵਿਚ ਲੀਨ ਵਿਅਕਤੀ ਗਰਬ ਕਰਦਾ ਹੈ, ਬਲਵਾਨ ਮਨੁਖ ਬਲ ਕਾਰਨ ਹੰਕਾਰੀ ਹੈ ਪਰੰਤੂ ਜੇਕਰ ਉਹ ਪ੍ਰਭੂ ਦੇ ਚਰਨ ਕਮਲਾਂ ਦਾ ਸਿਮਰਨ ਨਹੀਂ ਕਰਦਾ ਤਾਂ ਉਹ ਤੀਲ੍ਹੇ ਦੇ ਸਮਾਨ ਅਤੇ ਉਸਦਾ ਜੀਵਨ ਧਿਰਕਾਰ ਯੋਗ ਹੈ। ਹੇ ਨਿਮਰਤਾ ਭਰਪੂਰ ਕੀੜੀ, ਤੂੰ ਬਹੁਤ ਭਾਰੀ ਹੈਂ ਕਿਉਂਕਿ ਤੇਰੇ ਕੋਲ ਪ੍ਰਭੂ-ਨਾਮ ਸਿਮਰਨ ਦਾ ਧਨ ਹੈ। ਹੇ ਨਾਨਕ, ਉਸ ਨੂੰ ਹੀ ਅਨੇਕਾਂ ਵਾਰ ਪ੍ਰਣਾਮ ਕਰੋ ॥ ੬੩ ॥ ਤੀਲ੍ਹੇ ਤੋਂ ਪਹਾੜ ਬਣ ਜਾਂਦਾ ਹੈ ਅਤੇ ਸੁੱਕੇ ਤੋਂ ਹਰਾ ਹੋ ਜਾਂਦਾ ਹੈ, ਡੁਬਦਾ ਹੋਇਆ ਪਾਰ ਉਤਰ ਜਾਂਦਾ ਹੈ ਅਤੇ ਖਾਲੀ ਹੋਇਆ ਪੂਰਨ ਰੂਪ ਵਿਚ ਭਰ ਜਾਂਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਜੇਕਰ ਪ੍ਰਭੂ-ਗੁਰੂ ਦਿਆਲ ਹੋ ਜਾਏ ਤਾਂ ਹਨੇਰੇ ਵਿਚ ਵੀ ਕਰੋੜਾਂ ਸੂਰਜਾਂ ਦਾ ਚਾਨਣ ਹੋ ਜਾਂਦਾਹੈ ॥ ੬੪ ॥ ਪੂਰਨ ਬ੍ਰਾਹਮਣ ਦੀ ਸੰਗਤ ਵਿਚ ਉਧਾਰ ਹੋ ਜਾਂਦਾ ਹੈ ਪਰੰਤੂ ਬ੍ਰਾਹਮਣ ਉਹ ਹੈ ਜੋ ਬ੍ਰਹਮ ਕਰਮ ਵਿਚ ਪੂਰਨ ਹੈ। ਜਿਹੜੇ ਸੰਸਾਰ ਨੂੰ ਫੜ ਕੇ ਆਪਣੇ ਸੁਆਰਥ ਵਿਚ ਲੀਨ ਬਣੇ ਰਹਿੰਦੇ ਹਨ, ਹੇ ਨਾਨਕ, ਅਜਿਹੇ ਵਿਅਕਤੀ ਬੇਅਰਥ ਅਤੇ ਨਿਸਫਲ ਹਨ ॥ ੬੫ ॥ ਪਰਾਏ ਧਨ ਦੌਲਤ ਦੀ ਚੋਰੀ ਕਰਨ ਵਾਲੇ, ਅਨੇਕਾਂ ਪ੍ਰਕਾਰ ਦੇ ਵਿਘਨ ਖੜੇ ਕਰਨ ਵਾਲੇ ਪਰੰਤੂ ਆਪਣੀ ਰੋਜ਼ੀ-ਰੋਟੀ ਲਈ ਲੋਕਾਂ ਨੂੰ ਉਪਦੇਸ਼ ਦੇਣ ਵਾਲੇ, 'ਇਹ ਲੈ ਲਵਾਂ ਉਹ ਲੈ ਲਵਾਂ' ਕਰਦੇ ਰਹਿਣ ਵਾਲੇ ਅਤੇ ਅਤ੍ਰਿਪਤ ਤ੍ਰਿਸ਼ਨਾਵਾਂ ਨੂੰ ਬਣਾਈ ਰਖਣ ਵਾਲੇ ਦਰਅਸਲ ਸੂਰਾਂ ਵਰਗਾ ਕੰਮ ਕਰਨ ਵਾਲੇ ਹੁੰਦੇ ਹਨ ॥ ੬੬ ॥ ਜਿਹੜੇ ਮਸਤ ਹੋ ਕੇ ਪ੍ਰਭੂ ਚਰਨਾਂ ਵਿਚ ਲੀਨ ਬਣੇ ਰਹਿੰਦੇ ਹਨ ਉਹ ਸੰਸਾਰ ਸਾਗਰ ਤੋਂ ਬਚ ਨਿਕਲਦੇ ਹਨ। ਹੇ ਨਾਨਕ, ਉਹਨਾਂ ਦੇ ਅਨੇਕਾਂ ਪਾਪ ਦੂਰ ਹੋ ਜਾਂਦੇ ਹਨ ਅਤੇ ਸਾਧ ਸੰਗਤ ਵਿਚ ਬਣੇ ਰਹਿਣ ਵਾਲੇ ਅਜਿਹੇ ਲੋਕਾਂ ਨੂੰ ਕਿਸੇ ਪ੍ਰਕਾਰ ਦਾ ਵੀ ਸੰਸਾ ਅਥਵਾ ਭੈ ਨਹੀਂ ਰਹਿੰਦਾ ॥ ੬੭ ॥ ੪ ॥

## ਮਹਲਾ ੫ ਗਾਥਾ(ਪ੍ਰਾਚੀਨ ਕਥਾ ਅਥਵਾ ਬੋਲੀ) ੧ੴ ਸਤਿਗੁਰ ਪ੍ਰਸਾਦਿ ॥

**ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ ॥ ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ ॥੧॥ ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ ॥ ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ ॥੨॥ ਜਾਣੋ ਸਤਿ ਹੋਵੰਤੋ ਮਰਣੋ ਦ੍ਰਿਸਟੇਣ ਮਿਥਿਆ ॥ ਕੀਰਤਿ ਸਾਥਿ ਚਲੰਥੋ ਭਣੰਤਿ ਨਾਨਕ ਸਾਧ ਸੰਗੇਣ ॥੩॥ ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ**

**॥ ਲਬਧੰ ਸਾਧ ਸੰਗੇਣ ਨਾਨਕ ਸੁਖ ਅਸਥਾਨੰ ਗੋਪਾਲ ਭਜਣੰ ॥੪॥ ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥ ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ ॥੫॥**

ਕਪੂਰ ਅਤੇ ਫੂਲਾਂ ਦੀ ਸੁਗੰਧ ਮਨੁੱਖ ਦੇ ਸਰੀਰ ਨਾਲ ਲੱਗ ਕੇ ਮਲੀਨ ਹੋ ਜਾਂਦੇ ਹਨ। ਹੇ ਨਾਨਕ, ਮਨੁੱਖ ਵਿਚ ਮੱਜਾ ਅਤੇ ਲਹੂ ਦੀ ਦੁਰਗੰਧ ਭਰੀ ਹੋਈ ਹੈ ਫਿਰ ਵੀ ਇਹ ਅਗਿਆਨੀ ਆਪਣੇ ਸਰੀਰ ਉਤੇ ਅਭਿਮਾਨ ਕਰਦਾ ਰਹਿੰਦਾ ਹੈ ॥ ੧ ॥ ਹੇ ਜੀਵ, ਤੂੰ ਪ੍ਰਮਾਣੂਆਂ ਦੀ ਤਰ੍ਹਾਂ ਸੂਖਮ ਦੇਹ ਧਾਰਨ ਕਰਕੇ ਆਕਾਸ਼ ਦੇ ਲੋਕਾਂ, ਦੀਪਾਂ ਨੂੰ ਅੱਖ ਦੇ ਪਲਕਾਰੇ ਜਿੰਨੇ ਸਮੇਂ ਵਿਚ ਜੇਕਰ ਫਿਰਕੇ ਆ ਜਾਏਂ ਤਾਂ ਵੀ ਸਾਧੂ ਪੁਰਖਾਂ ਦੀ ਸੰਗਤ ਦੇ ਬਿਨਾਂ ਤੂੰ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ ॥ ੨ ॥ ਹੇ ਭਾਈ, ਮਰਣ ਨੂੰ ਸੱਚ ਮੰਨੋ ਅਤੇ ਇਹ ਸਭ ਦਿਖਾਈ ਦੇਣ ਵਾਲਾ ਨਾਸਮਾਨ ਹੈ। ਪ੍ਰਭੂ ਦੀ ਸਿਫਤ ਸਲਾਹ ਹੀ ਨਾਲ ਚੱਲਣ ਵਾਲੀ ਹੈ ਅਤੇ ਨਾਨਕ ਦਾ ਕਥਨ ਹੈ ਕਿ ਸਾਧ ਸੰਗਤ ਦਾ ਚੰਗਾ ਪ੍ਰਭਾਵ ਨਾਲ ਬਣਿਆ ਰਹਿਣ ਵਾਲਾ ਹੈ ॥ ੩ ॥ ਮਾਇਆ ਨੇ ਜੀਵ ਦਾ ਚਿੱਤ ਇਸ਼ਟ ਮਿੱਤਰਾਂ ਅਤੇ ਸੰਬੰਧੀਆਂ ਵਿਚ ਹੀ ਭਟਕਾਇਆ ਹੋਇਆ ਹੈ ਪਰੰਤੂ ਹੇ ਨਾਨਕ, ਸਾਧ ਸੰਗਤ ਅਤੇ ਸੁਖਾਂ ਦੇ ਘਰ ਪ੍ਰਭੂ ਦਾ ਸਿਮਰਨ ਕਰਨ ਨਾਲ ਹੀ ਸੁਖ ਪ੍ਰਾਪਤ ਹੁੰਦਾ ਹੈ ॥ ੪ ॥ ਚੰਦਨ ਦੇ ਨਾਲ ਵੱਸਣ ਵਾਲਾ ਨਿੰਮ ਦਾ ਰੁੱਖ ਵੀ ਚੰਦਨ ਵਰਗਾ ਹੋ ਜਾਂਦਾ ਹੈ ਪਰੰਤ ਹੇ ਨਾਨਕ, ਉਸ ਦੇ ਨਾਲ ਹੀ ਰਹਿਣ ਵਾਲਾ ਵਾਂਸ ਆਪਣੀ ਉੱਚਾਈ ਦੇ ਹੰਕਾਰ ਕਾਰਨ ਸੁਗੰਧਤ ਨਹੀਂ ਹੁੰਦਾ ॥ ੫ ॥

**ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ ॥ ਹਤੰ ਪੰਚ ਸਤ੍ਰੇਣ ਨਾਨਕ ਹਰਿ ਬਾਣੇ ਪ੍ਰਹਾਰਣਹ ॥੬॥ ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ ॥ ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ ॥੭॥ ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ ॥ ਨਾਮ ਬਿਹੂਣ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥੮॥ ਭਾਵਨੀ ਸਾਧ ਸੰਗੇਣ ਲਭੰਤੰ ਬਡ ਭਾਗਣਹ ॥ ਹਰਿ ਨਾਮ ਗੁਣ ਰਮਣੰ ਨਾਨਕ ਸੰਸਾਰ ਸਾਗਰ ਨਹ ਬਿਆਪਣਹ ॥੯॥ ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥ ਸੰਸਾਰ ਕਾਮ ਤਜਣੰ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥੧੦॥**

ਇਸ ਗਾਥਾ ਵਿਚ ਪ੍ਰਭੂ ਦੇ ਜਸ ਦੀ ਕਥਾ ਗੁੰਦੀ ਹੋਈ ਹੈ ਅਤੇ ਇਸ ਦਾ ਚਿੰਤਨ ਕਰਨ ਨਾਲ ਹੰਕਾਰ ਨਸ਼ਟ ਹੁੰਦਾ ਹੈ। ਹੇ ਨਾਨਕ, ਪ੍ਰਭੂ ਰੂਪੀ ਤੀਰ ਚਲਾਉਣ ਨਾਲ ਕਾਮ, ਕ੍ਰੋਧ ਆਦਿ ਪੰਜੇ ਸ਼ਤਰੂਆਂ ਦਾ ਨਾਸ਼ ਹੋ ਜਾਂਦਾ ਹੈ ॥ ੬ ॥ ਸਾਧੂ ਪੁਰਖਾਂ ਦੇ ਉਪਦੇਸ਼ ਨਾਲ ਵੱਡੇ ਭਾਗਾਂ ਨਾਲ ਸੁਖ ਦਾ ਮਾਰਗ ਪ੍ਰਾਪਤ ਹੁੰਦਾ ਹੈ। ਹੇ ਨਾਨਕ, ਪ੍ਰਭੂ ਦੀ ਕੀਰਤ ਗਾਇਨ ਵਿਚ ਲੀਨ ਹੋਣ ਨਾਲ ਜਨਮ ਮਰਣ ਛੁਟ ਜਾਂਦਾ ਹੈ ॥ ੭ ॥ ਜਿਸ ਤਰ੍ਹਾਂ ਰੁੱਖ ਦੇ ਪੱਤੇ ਟੁੱਟ ਕੇ ਝੜ ਜਾਂਦੇ ਹਨ ਅਤੇ ਫਿਰ ਰੁੱਖ ਦੀ ਸੰਪਤੀ ਨਹੀਂ ਬਣੇ ਰਹਿ ਪਾਉਂਦੇ ਅਰਥਾਤ ਮੁੜ ਟਹਿਣੀ ਨਾਲ ਨਹੀਂ ਜੁੜ ਪਾਉਂਦੇ ਇਸ ਤਰ੍ਹਾਂ ਹੇ ਨਾਨਕ, ਪ੍ਰਭੂ ਨਾਮ ਤੋਂ ਹੀਣ ਹੋ ਕੇ ਜੀਵ ਦੁੱਖ ਭੋਗਦਾ ਹੈ ਅਤੇ ਦਿਨ ਰਾਤ ਜੂਨਾਂ ਵਿਚ ਭਟਕਦਾ ਰਹਿੰਦਾ ਹੈ ॥ ੮ ॥ ਵੱਡੇ ਭਾਗ ਨਾਲ ਸਾਧ ਸੰਗਤ ਵਿਚ ਜਾਣ ਨਾਲ ਮਨ ਵਿਚ ਸ਼ਰਧਾ ਪੈਦਾ ਹੁੰਦੀ ਹੈ। ਹੇ ਨਾਨਕ, ਪ੍ਰਭੂ ਨਾਮ ਦੀ ਕੀਰਤ ਗਾਇਨ ਵਿਚ ਲੀਨ ਰਹਿਣ ਨਾਲ ਵਿਅਕਤੀ ਨੂੰ ਸੰਸਾਰ ਸਾਗਰ ਦੁਖੀ ਨਹੀਂ ਕਰਦਾ ॥ ੯ ॥ ਇਹ ਰਹੱਸਮਈ ਅਤੇ ਅਪਾਰ ਕਥਾ ਕੋਈ ਵਿਰਲਾ ਵਿਅਕਤੀ ਹੀ ਸਮਝਦਾ ਹੈ ਅਤੇ ਹੇ ਨਾਨਕ, ਸਾਧ ਸੰਗਤ ਵਿਚ ਪ੍ਰਭੂ ਨਾਮ ਵਿਚ ਲੀਨ ਹੋਣ ਨਾਲ ਸੰਸਾਰਿਕ ਕਾਮਨਾਵਾਂ ਦਾ ਤਿਆਗ ਹੋ ਜਾਂਦਾ ਹੈ ॥ ੧੦ ॥

**ਸੁਮੰਤ੍ਰ ਸਾਧ ਬਚਨਾ ਕੋਟਿ ਦੋਖ ਬਿਨਾਸਨਹ ॥ ਹਰਿ ਚਰਣ ਕਮਲ ਧ੍ਯਾਨੰ ਨਾਨਕ ਕੁਲ ਸਮੂਹ ਉਧਾਰਣਹ ॥੧੧॥ ਸੁੰਦਰ ਮੰਦਰ ਸੈਣਹ ਜੇਣ ਮਧ੍ਯ ਹਰਿ ਕੀਰਤਨਹ ॥ ਮੁਕਤੇ ਰਮਣ ਗੋਬਿੰਦਹ ਨਾਨਕ ਲਬਧ੍ਯੰ ਬਡ ਭਾਗਣਹ ॥੧੨॥ ਹਰਿ ਲਬਧੋ ਮਿਤ੍ਰ ਸੁਮਿਤੋ ॥ ਬਿਦਾਰਣ ਕਦੇ ਨ ਚਿਤੋ ॥ ਜਾ ਕਾ ਅਸਥਲੁ ਤੋਲੁ ਅਮਿਤੋ ॥ ਸੋੁਈ ਨਾਨਕ ਸਖਾ ਜੀਅ ਸੰਗਿ ਕਿਤੋ ॥੧੩॥ ਅਪਜਸੰ ਮਿਟੰਤ ਸਤ ਪੁਤ੍ਰਹ ॥ ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ ॥ ਪ੍ਰੀਤਮ ਭਗਵਾਨ ਅਚੁਤ ॥ ਨਾਨਕ ਸੰਸਾਰ ਸਾਗਰ ਤਾਰਣਹ ॥੧੪॥ ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥ ਲਭਣੰ ਸਾਧ ਸੰਗੇਣ ॥ ਨਾਨਕ ਹਰਿ ਪੂਰਬਿ ਲਿਖਣਹ ॥੧੫॥**

ਸਾਧੂ ਪੁਰਖਾਂ ਦਾ ਉਪਦੇਸ਼ ਹੀ ਸਰਬੋਤਮ ਮੰਤਰ ਹੈ ਜਿਹੜਾ ਕਰੋੜਾਂ ਦੋਸ਼ਾਂ ਦਾ ਨਾਸ ਕਰਨ ਵਾਲਾ ਹੁੰਦਾ ਹੈ। ਹੇ ਨਾਨਕ, ਪ੍ਰਭੂ ਦੇ ਚਰਨ ਕਮਲਾਂ ਦਾ ਧਿਆਨ ਸਾਰੀਆਂ ਕੁਲਾਂ ਨੂੰ ਤਾਰ ਦੇਣ ਵਾਲਾ ਹੁੰਦਾ ਹੈ ॥ ੧੧ ॥ ਓਹੀ ਘਰ ਸੁੰਦਰ ਹੈ ਜਿਸ ਵਿਚ ਪ੍ਰਭੂ ਦੀ ਕੀਰਤੀ ਦਾ ਗਾਇਨ ਹੁੰਦਾ ਹੈ। ਹੇ ਨਾਨਕ, ਜਿਹੜੇ ਪ੍ਰਭੂ ਦਾ ਸਿਮਰਨ ਕਰਦੇ ਹਨ

ਉਹ ਹੀ ਮੁਕਤ ਬਣੇ ਰਹਿੰਦੇ ਹਨ ॥ ੧੨ ॥ ਸਰਬੋਤਮ ਮਿੱਤਰ ਪ੍ਰਭੂ ਜਦੋਂ ਮਿਲ ਜਾਂਦਾ ਹੈ ਤਾਂ ਉਹ ਪ੍ਰਭੂ ਫਿਰ ਕਦੀ ਵੀ ਜੀਵ ਦੇ ਹਿਰਦੇ ਨੂੰ ਨਿਰਾਸ਼ ਨਹੀਂ ਕਰਦਾ। ਜਿਸ ਦੇ ਸਥਾਨ ਦੀ ਕੋਈ ਸੀਮਾ ਨਹੀਂ ਅਤੇ ਜਿਹੜਾ ਅਤੁਲ ਹੈ ਨਾਨਕ ਨੇ ਆਪਣੇ ਹਿਰਦੇ ਨਾਲ ਉਸੇ ਨੂੰ ਆਪਣਾ ਮਿੱਤਰ ਬਣਾਇਆ ॥ ੧੩ ॥ ਜਿਸ ਤਰ੍ਹਾਂ ਗੁਣਵਾਨ ਪੁੱਤਰ ਦੇ ਕਾਰਨ ਅਪਜਸ ਮਿਟ ਜਾਂਦਾ ਹੈ ਉਸੇ ਤਰ੍ਹਾਂ ਹਿਰਦੇ ਵਿਚ ਪ੍ਰਭੂ ਦੇ ਨਾਮ ਦਾ ਸਿਮਰਨ ਕਰਨ ਦੇ ਨਾਲ ਸੁਖ ਪ੍ਰਾਪਤ ਹੁੰਦਾ ਹੈ। ਹੇ ਨਾਨਕ, ਸੰਸਾਰ ਸਾਗਰ ਤੋਂ ਪਾਰ ਉਤਾਰਨ ਵਾਲਾ ਇਹ ਅਟਲ ਪ੍ਰੀਤਮ ਪ੍ਰਭੂ ਹੀ ਹੈ ॥ ੧੪ ॥ ਪ੍ਰਭੂ ਨੂੰ ਭੁਲਾਉਣਾ ਮੌਤ ਹੈ ਅਤੇ ਉਸ ਦੇ ਨਾਮ ਦਾ ਸਿਮਰਨ ਕਰਦੇ ਰਹਿਣਾ ਹੀ ਜੀਵਨ ਹੈ ਪਰੰਤੂ ਇਹ ਸਾਧ ਸੰਗਤ ਵਿਚ ਹੀ ਪ੍ਰਾਪਤ ਹੁੰਦਾ ਹੈ ਅਤੇ ਹੇ ਨਾਨਕ, ਇਹ ਉਹਨਾਂ ਨੂੰ ਹੀ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦੇ ਭਾਗ ਵਿਚ ਪ੍ਰਭੂ ਨੇ ਪਹਿਲਾਂ ਤੋਂ ਹੀ ਲਿਖ ਦਿੱਤਾ ਹੁੰਦਾ ਹੈ ॥ ੧੫ ॥

**ਦਸਨ ਬਿਹੂਨ ਭੁਯੰਗੰ ਮੰਤ੍ਰੰ ਗਾਰੁੜੀ ਨਿਵਾਰੰ ॥ ਬ੍ਯਾਧਿ ਉਪਾੜਣ ਸੰਤੰ ॥ ਨਾਨਕ ਲਬਧ ਕਰਮਣਹ ॥੧੬॥ ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ ॥ ਤਥ ਲਗਣੰ ਪ੍ਰੇਮ ਨਾਨਕ ॥ ਪਰਸਾਦੰ ਗੁਰ ਦਰਸਨਹ ॥੧੭॥ ਚਰਣਾਰਬਿੰਦ ਮਨ ਬਿਧੰ ॥ ਸਿਧੰ ਸਰਬ ਕੁਸਲਣਹ ॥ ਗਾਥਾ ਗਾਵੰਤਿ ਨਾਨਕ ਭਬੰ ਪਰਾ ਪੂਰਬਣਹ ॥੧੮॥ ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ ਉਧਰਣਹ ॥ ਸੰਸਾਰ ਸਾਗਰੰ ਨਾਨਕ ਪੁਨਰਪਿ ਜਨਮ ਨ ਲਭ੍ਯਤੇ ॥੧੯॥ ਬੇਦ ਪੁਰਾਣ ਸਾਸਤ੍ਰ ਬੀਚਾਰੰ ॥ ਏਕੰਕਾਰ ਨਾਮ ਉਰ ਧਾਰੰ ॥ ਕੁਲਹ ਸਮੂਹ ਸਗਲ ਉਧਾਰੰ ॥ ਬਡਭਾਗੀ ਨਾਨਕ ਕੋ ਤਾਰੰ ॥੨੦॥**

ਜਿਵੇਂ ਗਾਰੁੜੀ ਮੰਤਰ ਨੂੰ ਸੱਪ ਦਾ ਜ਼ਹਿਰ ਦੂਰ ਕਰਨ ਵਾਲਾ ਅਤੇ ਸੱਪ ਨੂੰ ਦੰਦ ਵਿਹੀਨ ਕਰ ਦੇਣ ਵਾਲਾ ਕਿਹਾ ਜਾਂਦਾ ਹੈ ਉਸੇ ਤਰ੍ਹਾਂ ਪ੍ਰਭੂ ਦੇ ਸੰਤ ਪੁਰਖ ਸਾਰੇ ਰੋਗਾਂ ਨੂੰ ਦੂਰ ਕਰਨ ਵਾਲੇ ਹੁੰਦੇ ਹਨ; ਪਰੰਤੂ ਹੇ ਨਾਨਕ, ਇਹ ਚੰਗੇ ਭਾਗਾਂ ਨਾਲ ਹੀ ਮਿਲਦੇ ਹਨ। ਸੋ ਜਿਧਰ ਕਿਧਰੇ ਵੀ ਦੇਖੋ ਅਰਥਾਤ ਸਰਬਤ੍ਰ ਵਿਆਪਤ ਪ੍ਰਭੂ ਸਾਰੇ ਜੀਵਾਂ ਦਾ ਆਸਰਾ ਹੈ। ਉਸ ਦੇ ਨਾਲ ਪ੍ਰੇਮ ਹੇ ਨਾਨਕ, ਗੁਰੂ ਦੇ ਦਰਸ਼ਨ ਅਤੇ ਉਸ ਦੀ ਕ੍ਰਿਪਾ ਦੇ ਨਾਲ ਹੀ ਲਗਦਾ ਹੈ ॥ ੧੭ ॥ ਜਦੋਂ ਸਾਡਾ ਮਨ ਪ੍ਰਭੂ ਦੇ ਚਰਨ ਕਮਲਾਂ ਵਿਚ ਬਿੰਧ ਗਿਆ ਹੈ ਤਾਂ ਸਾਨੂੰ ਸਾਰੇ ਤਰ੍ਹਾਂ ਦਾ ਸੁਖ ਸਿੱਧ ਅਰਥਾਤ ਪ੍ਰਾਪਤ ਹੋ ਗਿਆ ਹੈ। ਹੇ ਨਾਨਕ, ਪਰੰਪਰਾ ਤੋਂ ਹੀ ਸ੍ਰੇਸ਼ਠ ਪੁਰਖ ਉਸ ਪ੍ਰਭੂ ਦੇ ਗੁਣਾਂ ਦੀ ਗਾਥਾ ਦਾ ਗਾਇਨ

ਕਰਦੇ ਆ ਰਹੇ ਹਨ ॥ ੧੮ ॥ ਸ਼ੁਭ ਬਚਨ, ਸਿਮਰਨ, ਪ੍ਰਭੂ ਦੀ ਕੀਰਤ ਦਾ ਗਾਇਨ, ਸਾਧ ਸੰਗਤ ਦੇ ਰਾਹੀਂ ਜੀਵ ਦਾ ਪਾਰ ਉਤਾਰਾ ਕਰਦਾ ਹੈ। ਹੇ ਨਾਨਕ, ਇਸ ਤਰ੍ਹਾਂ ਦੇ ਆਚਰਨ ਕਾਰਨ ਇਸ ਸੰਸਾਰ ਸਾਗਰ ਵਿਚ ਫਿਰ ਜਨਮ ਨਹੀਂ ਲੈਣ ਪੈਂਦਾ ॥ ੧੯ ॥ ਵੇਦ, ਪੁਰਾਣ ਅਤੇ ਸ਼ਾਸਤਰਾਂ ਦਾ ਇਹੀ ਵਿਚਾਰ ਹੈ ਕਿ ਕੇਵਲ ਇਕ ਪ੍ਰਭੂ ਦੇ ਨਾਮ ਨੂੰ ਹੀ ਹਿਰਦੇ ਵਿਚ ਧਾਰਨ ਕਰੋ। ਇਸ ਤਰ੍ਹਾਂ ਆਪਣੀਆਂ ਸਾਰੀਆਂ ਕੁਲਾਂ ਦਾ ਉਧਾਰ ਕਰੋ ਪ੍ਰੰਤੂ ਹੇ ਨਾਨਕ, ਕੋਈ ਵੱਡਾ ਭਾਗਸ਼ਾਲੀ ਹੀ ਇਸ ਤਰ੍ਹਾਂ ਪਾਰ ਉਤਰਦਾ ਹੈ ॥ ੨੦ ॥

**ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ ॥ ਲਬਧਿਅੰ ਸਾਧ ਸੰਗੇਣ ਨਾਨਕ ਵਡਭਾਗੀ ਭੇਟੰਤਿ ਦਰਸਨਹ ॥੨੧॥ ਸਰਬ ਦੋਖ ਪਰੰਤਿਆਗੀ ਸਰਬ ਧਰਮ ਦ੍ਰਿੜੰਤਣਃ ॥ ਲਬਧੇਣਿ ਸਾਧ ਸੰਗੇਣਿ ਨਾਨਕ ਮਸਤਕਿ ਲਿਖ੍ਯ੍ਣਃ ॥੨੨॥ ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣਃ ॥ ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥੨੩॥ ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣਃ ॥ ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ ॥੨੪॥**

ਪ੍ਰਭੂ ਦਾ ਨਾਮ ਸਿਮਰਨ ਕਰਨ ਨਾਲ ਸਾਰੀਆਂ ਕੁਲਾਂ ਦਾ ਉਧਾਰ ਹੁੰਦਾ ਹੈ ਪਰੰਤੂ ਹੇ ਨਾਨਕ, ਇਹ ਵੱਡੇ ਭਾਗ ਨਾਲ ਸਾਧ ਸੰਗਤ ਵਿਚ ਪ੍ਰਾਪਤ ਹੁੰਦਾ ਹੈ ਅਤੇ ਇਸ ਦਾ ਵੱਡੇ ਭਾਗਾਂ ਵਾਲੇ ਹੀ ਦਰਸ਼ਨ ਕਰਦੇ ਹਨ ॥ ੨੧ ॥ ਸਾਰੇ ਦੋਸ਼ਾਂ ਦਾ ਤਿਆਗ ਕਰ ਦੇਣ ਵਾਲੇ ਸਾਰੇ ਲੋਕ ਆਪਣੇ ਆਪਣੇ ਧਰਮਾਂ ਅਰਥਾਤ ਕਰਤੱਵਾਂ ਦੀ ਹਿਰਦੇ ਵਿਚ ਯਾਦ ਬਣਾਈ ਰੱਖਦੇ ਹਨ। ਅਜਿਹੇ ਲੋਕ ਹੇ ਨਾਨਕ, ਮੱਥੇ ਉੱਤੇ ਲਿਖੇ ਭਾਗ ਦੇ ਲੇਖਾਂ ਦੇ ਅਨੁਸਾਰ ਸਾਧ ਸੰਗਤ ਦੇ ਰਾਹੀਂ ਹੀ ਮਿਲਦੇ ਹਨ ॥ ੨੨ ॥ ਜਿਹੜਾ ਸਭ ਦਾ ਨਾਸ਼ ਕਰਨ ਵਾਲਾ ਅਤੇ ਸਭ ਦਾ ਪਾਲਣਹਾਰ ਹੈ ਉਹ ਹੀ ਪਹਿਲਾਂ ਵੀ ਸੀ ਤੇ ਅੱਗੇ ਵੀ ਬਣਿਆ ਰਹੇਗਾ। ਹੇ ਨਾਨਕ, ਇਸ ਗੱਲ ਨੂੰ ਨਿਸ਼ਚਿਤ ਤੌਰ ਤੇ ਜਾਣ ਲਵੋ ਕਿ ਪ੍ਰਭੂ ਨਾਲ ਪ੍ਰੀਤ ਦਾ ਕਾਰਨ ਸਾਧੂ ਪੁਰਖ ਹੀ ਹੁੰਦੇ ਹਨ ॥ ੨੩ ॥ ਸੰਸਾਰਿਕ ਸੁਖਾਂ, ਮਿੱਠੇ ਮਿੱਠੇ ਬੋਲਾਂ ਅਤੇ ਮਾਇਆ ਦੇ ਖਿਨਭੰਗਰ ਰੰਗਾਂ ਵਿਚ ਲੀਨ ਵਿਅਕਤੀ ਹੇ ਨਾਨਕ, ਰੋਗੀ, ਸੋਗ ਪੂਰਨ ਅਤੇ ਵਿਜੋਗੀ ਬਣੇ ਰਹਿੰਦੇ ਹਨ ਅਤੇ ਉਹਨਾਂ ਨੂੰ ਸੁਪਨੇ ਵਿਚ ਵੀ ਸੁਖ ਪ੍ਰਾਪਤ ਨਹੀਂ ਹੁੰਦਾ ॥ ੨੪ ॥

## ਫੁਨਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥ ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥ ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥ ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥ ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ ॥ ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥ ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥ ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥੨॥ ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥ ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥ ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥ ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥੩॥ ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ ॥ ਤਿਸੁ ਬਨਿਆ ਹਭੁ ਸੀਗਾਰੁ ਸਾਈ ਸੋਹਾਗਣੇ ॥ ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ ॥ ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ ॥੪॥ ਆਸਾ ਇਤੀ ਆਸ ਕਿ ਆਸ ਪੁਰਾਈਐ ॥ ਸਤਿਗੁਰ ਭਏ ਦਇਆਲ ਤ ਪੂਰਾ ਪਾਈਐ ॥ ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ ॥ ਹਰਿਹਾਂ ਸਤਿਗੁਰ ਭਏ ਦਇਆਲ ਤ ਮਨੁ ਠਹਰਾਇਆ ॥੫॥

## ਫੁਨਹੇ(ਵਾਰ–ਵਾਰ; ਫੁਨਹੇ ਇਕ ਛੰਦ ਦਾ ਨਾਂ ਹੈ) ਮਹਲਾ ੫<br>੧ੴ ਸਤਿਗੁਰ ਪ੍ਰਸਾਦਿ ॥

ਹੇ ਅਗੰਮ ਪ੍ਰਭੂ, ਤੇਰੇ ਹੱਥ ਵਿਚ ਕਲਮ ਹੈ ਜਿਸ ਦੇ ਨਾਲ ਸਾਰਿਆਂ ਦੇ ਮਸਤਕ ਤੇ ਲੇਖ ਲਿਖੇ ਜਾਂਦੇ ਹਨ। ਹੇ ਅਨੁਪਮ ਰੂਪ ਵਾਲੇ ਪ੍ਰਭੂ, ਤੂੰ ਸਾਰਿਆਂ ਦੇ ਨਾਲ ਅਤੇ ਸਾਰਿਆਂ ਦੇ ਵਿਚ ਲੀਨ ਬਣਿਆ ਹੋਇਆ ਹੈਂ। ਮੁਖ ਤੋਂ ਤੇਰੀ ਪ੍ਰਸੰਸਾ ਦਾ ਕਥਨ ਨਹੀਂ ਕੀਤਾ ਜਾ ਸਕਦਾ ਅਤੇ ਹੇ ਨਾਨਕ, ਤੇਰੇ ਦਰਸ਼ਨਾਂ ਨੂੰ ਵੇਖ ਕੇ ਮੈਂ ਤੇਰੇ ਉਤੇ ਮੋਹਿਤ ਬਣੀ ਹੋਈ ਹਾਂ ਅਤੇ ਤੇਰੇ ਤੋਂ ਬਲਿਹਾਰੀ ਜਾਂਦੀ ਹਾਂ ॥ ੧ ॥ ਸ਼ਾਤ ਪੁਰਖਾਂ ਦੀ ਸਭਾ ਵਿਚ ਬੈਠ ਕੇ ਮੈਂ ਤੇਰੀ ਕੀਰਤ ਦਾ ਕਥਨ ਕਰਦੀ ਹਾਂ ਤੇ ਮੇਰਾ ਸਾਰਾ ਸ਼ਿੰਗਾਰ ਤੈਨੂੰ ਅਰਪਣ ਹੈ ਅਤੇ ਮੇਰੇ ਪ੍ਰਾਣ ਵੀ ਮੈਂ ਤੈਨੂੰ ਸੌਂਪਦੀ ਹਾਂ। ਆਪਣੇ ਪ੍ਰੀਤਮ ਦੀ ਆਗਿਆ ਵਿਚ ਪਿਆਸੀ ਬਣਕੇ ਮੈਂ ਆਪਣੇ ਹਿਰਦੇ ਦੀ ਸੇਜ ਵਿਛਾਈ ਹੋਈ ਹੈ ਪਰੰਤੂ ਹੇ ਪ੍ਰਭੂ

(ਹਰਿਹਾਂ ਇਹ ਵਾਰ ਵਾਰ ਆਉਣ ਵਾਲੀ ਇਹਨਾਂ ਸਾਰਿਆਂ ਪਦਿਆਂ ਦੀ ਟੇਕ ਹੈ), ਜੇਕਰ ਮਸਤਕ ਉਤੇ ਭਾਗ ਦੇ ਲੇਖ ਹੋਣ ਤਾਂ ਹੀ ਉਸ ਪ੍ਰੀਤਮ ਨੂੰ ਪ੍ਰਾਪਤ ਕੀਤਾ ਜਾਂਦਾ ਹੈ ॥ ੨ ॥ ਹੇ ਸਖੀ, ਮੈਂ ਕੱਜਲ, ਹਾਰ, ਪਾਨ ਆਦਿ ਸਭ ਕੁਝ ਨਾਲ ਆਪਣੇ ਆਪ ਨੂੰ ਸਜਾਇਆ ਹੈ; ਅੰਜਨ ਲਗਾ ਕੇ ਮੈਂ ਸੋਲਾਂ ਸ਼ਿੰਗਾਰ ਵੀ ਕੀਤੇ ਹਨ। ਹੁਣ ਜੇਕਰ ਪ੍ਰੀਤਮ ਹਿਰਦੇ ਰੂਪੀ ਘਰ ਵਿਚ ਆ ਬੈਠੇ ਤਾਂ ਸਭ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ ਪਰੰਤੂ ਹੇ ਪ੍ਰਭੂ(ਹਰਿਹਾਂ), ਪ੍ਰੀਤਮ ਦੇ ਬਿਨਾਂ ਇਹ ਸਾਰਾ ਸ਼ਿੰਗਾਰ ਵਿਅਰਥ ਹੀ ਜਾਣ ਵਾਲਾ ਹੈ ॥ ੩ ॥ ਜਿਸਦੇ ਹਿਰਦੇ ਰੂਪੀ ਘਰ ਵਿਚ ਪਤੀ ਪ੍ਰਭੂ ਆ ਵਸਿਆ ਹੈਂ ਓਹੀ ਭਾਗਸ਼ਾਲਣੀ ਹੈ; ਉਸੇ ਦਾ ਸ਼ਿੰਗਾਰ ਪੂਰਨ ਹੈ ਤੇ ਓਹੀ ਸੁਹਾਗਣ ਹੈ। ਮੇਰੀ ਆਸ ਪੂਰੀ ਹੋ ਗਈ ਹੈ ਅਤੇ ਹੁਣ ਮੈਂ ਨਿਸਚਿੰਤ ਹੋ ਕੇ ਜੀਵਨ ਰੂਪੀ ਰਾਤ ਵਿਚ ਸੌਂ ਰਹੀ ਹਾਂ। ਹਰਿਹਾਂ, ਜਿਸ ਹਿਰਦੇ ਵਿਚ ਪ੍ਰੀਤਮ ਆ ਵਸਿਆ ਹੈ ਉਸ ਨੂੰ ਸਭ ਕੁਝ ਪ੍ਰਾਪਤ ਹੋ ਗਿਆ ਹੈ ॥ ੪ ॥ ਹੇ ਪ੍ਰੀਤਮ, ਮੈਨੂੰ ਮਿਲਣ ਦੀ ਆਸ ਇੰਨੀ ਤੀਬਰ ਹੈ ਕਿ ਮੇਰੀ ਆਸ ਤਾਂ ਪੂਰੀ ਹੋਣੀ ਹੀ ਚਾਹੀਦੀ ਹੈ। ਸੱਚਾ ਗੁਰੂ ਜੇਕਰ ਦਿਆਲੂ ਹੋ ਜਾਏ ਤਾਂ ਉਸ ਪੂਰਨ ਪ੍ਰਭੂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਮੇਰੇ ਸਰੀਰ ਵਿਚ ਬਹੁਤ ਸਾਰੇ ਅਉਗਣ ਹਨ ਅਤੇ ਔਗੁਣ ਹੀ ਅਉਗਣ ਮੇਰੇ ਉਤੇ ਛਾਏ ਹੋਏ ਹਨ। ਹਰਿਹਾਂ, ਜੇਕਰ ਸੱਚਾ ਗੁਰੂ ਦਿਆਲੂ ਹੋ ਜਾਏ ਤਾਂ ਭਟਕਦਾ ਹੋਇਆ ਮਨ ਟਿਕ ਜਾਂਦਾ ਹੈ ॥ ੫ ॥

**ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ ॥ ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ ॥ ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ ॥ ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥੬॥ ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ ॥ ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖੁ ਨਾਸਨਾ ॥ ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ ॥ ਹਰਿਹਾਂ ਰਿਧਿ ਸਿਧਿ ਨਵ ਨਿਧਿ ਬਸਹਿ ਜਿਸੁ ਸਦਾ ਕਰਿ ॥੭॥ ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥ ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ ॥ ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥ ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ ॥੮॥ ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ ॥ ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ ॥ ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ ॥ ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥੯॥ ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ ਵਸਦੀ ਸਘਨ**

**ਅਪਾਰ ਅਨੂਪ ਰਾਮਦਾਸ ਪੁਰ ॥ ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦॥**

ਨਾਨਕ ਦਾ ਕਥਨ ਹੈ ਕਿ ਉਸ ਅਨੰਤ ਪ੍ਰਭੂ ਦਾ ਸਿਮਰਨ ਜਦੋਂ ਕੀਤਾ ਜਾਂਦਾ ਹੈ ਤਾਂ ਸੱਚਾ ਗੁਰੂ ਇਸ ਭਿਆਨਕ ਸੰਸਾਰ ਸਾਗਰ ਤੋਂ ਪਾਰ ਉਤਾਰ ਦਿੰਦਾ ਹੈ। ਪੂਰਨ ਪ੍ਰਭੂ ਨੂੰ ਮਿਲਣ ਨਾਲ ਆਵਾਗਮਨ ਮਿਟ ਜਾਂਦਾ ਹੈ ਅਤੇ ਹੇ ਪ੍ਰਭੂ, ਅੰਮ੍ਰਿਤ ਨਾਮ ਸੱਚੇ ਗੁਰੂ ਤੋਂ ਹੀ ਪ੍ਰਾਪਤ ਕੀਤਾ ਜਾਂਦਾ ਹੈ ॥ ੬ ॥ ਮੇਰੇ ਹੱਥ ਵਿਚ ਸੁਖਦਾਇਕ ਮੰਨਿਆ ਜਾਂਦਾ ਪਦਮ ਦਾ ਚਿੰਨ੍ਹ ਹੈ। ਹੇ ਸਖੀ, ਦੁੱਖਾਂ ਦਾ ਨਾਸ ਕਰਨ ਵਾਲਾ ਨਾਮ ਰੂਪੀ ਰਤਨ ਮੇਰੇ ਗਲੇ ਵਿਚ ਹੈ ਜਿਸ ਨੂੰ ਵੇਖ ਕੇ ਦੁੱਖ ਭੱਜ ਖਲੋਂਦੇ ਹਨ। ਸਾਰੇ ਸੁੱਖਾਂ ਦੇ ਭੰਡਾਰ ਪ੍ਰਭੂ ਨਾਲ ਮੈਂ ਨਿਵਾਸ ਬਣਾ ਲਿਆ ਹੈ ਅਤੇ ਹੇ ਹਰਿਹਾਂ, ਰਿਧੀਆਂ-ਸਿਧੀਆਂ ਅਤੇ ਨਿਧੀਆਂ ਸਦਾ ਉਸ ਦੇ ਹੱਥ ਵਿਚ ਹੀ ਬਣੀਆਂ ਰਹਿੰਦੀਆਂ ਹਨ ॥ ੭ ॥ ਪਰਾਈ ਇਸਤ੍ਰੀ ਨਾਲ ਅਨੈਤਿਕ ਸੰਬੰਧ ਬਣਾਉਣ ਕਾਰਨ ਲੱਜਿਆ ਸਹਿਣੀ ਪੈਂਦੀ ਹੈ। ਜੇਕਰ ਅਸੀਂ ਸਦਾ ਦੂਸਰੇ ਦੇ ਧਨਮਾਲ ਦੀ ਹੀ ਚੋਰੀ ਕਰਦੇ ਰਹੀਏ ਤਾਂ ਸਾਡੇ ਇਹ ਪਾਪ ਕਿਵੇਂ ਢੱਕੇ ਰਹਿ ਸਕਦੇ ਹਨ। ਪ੍ਰਭੂ ਦੇ ਗੁਣਾਂ ਵਿਚ ਲੀਨ ਬਣੇ ਰਹਿਣ ਨਾਲ ਵਿਅਕਤੀ ਪਵਿਤਰ ਹੋ ਜਾਂਦਾ ਹੈ ਅਤੇ ਸਾਰੀਆਂ ਕੁਲਾਂ ਦਾ ਪਾਰ ਉਤਾਰਾ ਕਰ ਦਿੰਦਾ ਹੈ। ਹੇ ਪ੍ਰਭੂ, ਤੁਹਾਡੇ ਗੁਣਾਂ ਅਤੇ ਵਿਚਾਰਾਂ ਨੂੰ ਤਾਂ ਸੁਣਨ ਨਾਲ ਵਿਅਕਤੀ ਪਵਿਤਰ ਹੋ ਜਾਂਦੇ ਹਨ ॥ ੮ ॥ ਉਪਰ ਅਕਾਸ਼ ਫੈਲਿਆ ਹੋਇਆ ਹੈ ਅਤੇ ਥੱਲੇ ਧਰਤੀ ਸੁਭਾਇਮਾਨ ਬਣੀ ਹੋਈ ਹੈ। ਦਸਾਂ ਦਿਸ਼ਾਵਾਂ ਵਿਚ ਉਸ ਦੀ ਸ਼ਕਤੀ ਰੂਪੀ ਬਿਜਲੀ ਦੀ ਚਮਕ ਉਸਦੇ ਸੁੱਖ ਨੂੰ ਦਿਖਾਉਂਦੀ ਰਹਿੰਦੀ ਹੈ। ਜੇਕਰ ਮੈਂ ਪ੍ਰੀਤਮ ਨੂੰ ਵਿਦੇਸ਼ਾਂ ਵਿਚ ਖੋਜਦੀ ਰਹਾਂਗੀ ਤਾਂ ਭਲਾ ਮੈਂ ਉਸ ਨੂੰ ਕਿਥੇ ਪ੍ਰਾਪਤ ਕਰ ਸਕਾਂਗੀ। ਹਰਿਹਾਂ, ਜੇਕਰ ਮਸਤਕ ਉਤੇ ਲੇਖ ਹੋਵੇਗਾ ਤਾਂ ਉਸ ਦੇ ਦਰਸ਼ਨ ਵਿਚ ਮੈਂ ਲੀਨ ਬਣੀ ਰਹਾਂਗੀ। ਮੈਂ ਸਾਰੇ ਅਸਥਾਨਾਂ ਨੂੰ ਵੇਖਿਆ ਹੈ ਪਰੰਤੂ ਕੋਈ ਵੀ ਅਸਥਾਨ ਤੇਰੇ ਵਰਗਾ ਨਹੀਂ ਹੈ। ਤੈਨੂੰ ਵਿਧਾਤਾ ਨੇ ਆਪ ਬਣਾਇਆ ਅਤੇ ਵਸਾਇਆ ਹੈ ਅਤੇ ਇਸੇ ਲਈ ਤੂੰ ਸੁਭਾਇਮਾਨ ਹੈ। ਇਸ ਅਨੁਪਮ ਰਾਮਦਾਸਪੁਰ(ਅੰਮ੍ਰਿਤਸਰ) ਦੀਆਂ ਬਸਤੀਆਂ ਘਣੀਆਂ ਹਨ, ਅਰਥਾਤ ਇਥੇ ਅਨੇਕਾਂ ਲੋਕ ਵਸਦੇ ਹਨ ਅਤੇ ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ, ਰਾਮਦਾਸ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ ॥ ੧੦ ॥

**ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥ ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥ ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ ॥ ਹਰਿਹਾਂ**

**ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੋ ॥੧੧॥ ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ ॥ ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ ॥ ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥ ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ ॥੧੨॥ ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥ ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥ ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥ ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥੧੩॥ ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥ ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥ ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥ ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥੧੪॥ ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ ॥ ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥ ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ ॥੧੫॥**

ਚਾਤ੍ਰਿਕ ਦੀ ਤਰ੍ਹਾਂ ਚੇਤਨਾ ਨਾਲ ਭਰਪੂਰ ਹੋ ਕੇ ਉਸ ਪ੍ਰੀਤਮ ਦੀ ਚਾਹਤ ਬਣਾਈ ਰੱਖਣੀ ਚਾਹੀਦੀ ਹੈ। ਜਿਸਦੇ ਨਾਲ ਪ੍ਰਾਣਾਂ ਦੀ ਪ੍ਰੀਤ ਲੱਗੀ ਹੋਵੇ ਉਸੇ ਨੂੰ ਹੀ ਚਾਹੁੰਦੇ ਰਹਿਣਾ ਚਾਹੀਦਾ ਹੈ। ਜਿਸ ਤਰ੍ਹਾਂ ਚਾਤ੍ਰਿਕ ਉਦਾਸ ਹੋ ਕੇ ਜਲ ਦੀ ਬੂੰਦ ਦੇ ਵਾਸਤੇ ਇਕ ਬਨ ਤੋਂ ਦੂਸਰੇ ਬਨ ਵਿਚ ਭਟਕਦਾ ਰਹਿੰਦਾ ਹੈ ਉਸੇ ਤਰ੍ਹਾਂ ਹੇ ਪ੍ਰਭੂ, ਪ੍ਰਭੂ ਦਾ ਸੇਵਕ ਨਾਮ ਦਾ ਦਾਨ ਮੰਗਦਾ ਰਹਿੰਦਾ ਹੈ ਅਤੇ ਨਾਨਕ ਤਾਂ ਉਸ ਉਤੋਂ ਬਲਿਹਾਰੀ ਜਾਂਦਾ ਹੈ ॥ ੧੧ ॥ ਉਸ ਮਿੱਤਰ ਦਾ ਹਿਰਦਾ ਅਨੁਪਮ ਹੈ ਅਤੇ ਉਸ ਦੇ ਰਹੱਸ ਨੂੰ ਨਹੀਂ ਜਾਣਿਆ ਜਾ ਸਕਦਾ। ਗੁਣਾਂ ਦੇ ਗਾਹਕ ਹੀ ਮਹਾਨ ਹਨ ਜਿਹੜੇ ਗੁਣਾਂ ਦੇ ਸਾਰ ਤੱਤ ਨੂੰ ਪਛਾਣ ਲੈਂਦੇ ਹਨ। ਜੇਕਰ ਇਹ ਮਨ ਉਸ ਪ੍ਰਭੂ ਵਿਚ ਲੀਨ ਹੋ ਜਾਏ ਤਾਂ ਅਤਿਅੰਤ ਸੁੱਖ ਪ੍ਰਾਪਤ ਹੁੰਦਾ ਹੈ।ਹਰਿਹਾਂ, ਜੇਕਰ ਚੰਚਲ ਵਿਕਾਰ ਰੂਪੀ ਚੋਰਾਂ ਨੂੰ ਮਾਰ ਸੁੱਟਿਆ ਜਾਏ ਤਾਂ ਹੀ ਸੱਚ ਰੂਪੀ ਧਨ ਪ੍ਰਾਪਤ ਹੁੰਦਾ ਹੈ ॥ ੧੨ ॥ ਮੈਂ ਸੁਪਨੇ ਵਿਚ ਪ੍ਰੀਤਮ ਨੂੰ ਵੇਖ ਕੇ ਉਠ ਖੜੀ ਹੋ ਗਈ ਪਰੰਤੂ ਮੈਂ ਉਸ ਦੇ ਪੱਲੇ ਨੂੰ ਕਿਉਂ ਨਹੀਂ ਫੜਿਆ। ਦਰਅਸਲ ਉਸ ਦੇ ਸੁੰਦਰ ਸਰੂਪ ਦੇ ਪ੍ਰਕਾਸ਼ ਨੂੰ ਵੇਖ ਕੇ ਮੈਂ ਠੱਗੀ ਦੀ ਠੱਗੀ ਰਹਿ ਗਈ ਅਤੇ ਉਸ ਦਾ ਪੱਲਾ ਫੜਨਾਂ ਹੀ ਭੁੱਲ ਗਈ। ਹੁਣ ਉਸ ਦੇ ਚਰਨਾਂ ਨੂੰ ਲੱਭਦੀ ਹਾਂ, ਕੋਈ ਮੈਨੂੰ ਦੱਸੇ ਕਿ ਉਹਨਾਂ ਨੂੰ ਕਿੱਥੇ ਲਭਿਆ ਜਾ ਸਕਦਾ ਹੈ। ਹਰਿਹਾਂ, ਮੇਰੀ ਸਖੀ ਬਣ ਕੇ ਮੈਨੂੰ ਓਹੀ ਤਰੀਕਾ ਦੱਸ ਜਿਸ ਰਾਹੀਂ ਪ੍ਰੀਤਮ ਨੂੰ ਪਾਇਆ ਜਾ ਸਕੇ ॥ ੧੩ ॥ ਜਿਹੜੀਆਂ ਅੱਖਾਂ ਸਾਧੂ ਪੁਰਖਾਂ ਨੂੰ ਨਹੀਂ ਵੇਖਦੀਆਂ ਉਹ ਬੇਹਾਲ ਬਣੀਆਂ ਰਹਿੰਦੀਆਂ ਹਨ। ਜਿਹੜੇ ਕੰਨ

ਉਸ ਦੇ ਸ਼ਬਦ ਨੂੰ ਨਹੀਂ ਸੁਣਦੇ ਅਜਿਹੇ ਕੰਨਾਂ ਨੂੰ ਤਾਂ ਬੰਦ ਹੀ ਕਰ ਦੇਣਾ ਚਾਹੀਦਾ ਹੈ। ਜਿਹੜੀ ਜੀਭ ਉਸ ਦੇ ਨਾਮ ਦਾ ਸਿਮਰਨ ਨਹੀਂ ਕਰਦੀ ਉਸ ਨੂੰ ਤਾਂ ਤਿਲ ਤਿਲ ਜਿੰਨਾ ਕੱਟ ਦੇਣਾ ਚਾਹੀਦਾ ਹੈ।ਹਰਿਹਾਂ, ਜਦੋਂ ਪ੍ਰਭੂ ਭੁੱਲ ਜਾਂਦਾ ਹੈ ਤਾਂ ਰੋਜ਼ ਅਸੀਂ ਦੁਰਬਲ ਹੀ ਹੁੰਦੇ ਜਾਂਦੇ ਹਾਂ ॥ ੧੪ ॥ ਭਉਰੇ ਦਾ ਖੰਭ ਕਮਲ ਦੀ ਸੁਗੰਧ ਵਿਚ ਅਟਕ ਜਾਂਦਾ ਹੈ ਅਤੇ ਉਹ ਮਦਮਸਤ ਹੋ ਕੇ ਉਸੇ ਵਿਚ ਹੀ ਸਾਰੇ ਦਾ ਸਾਰਾ ਫਸ ਜਾਂਦਾ ਹੈ। ਉਹ ਉਸ ਦੀ ਸੰਦਰਤਾ ਵਿਚ ਹੀ ਆਪਣੇ ਆਪ ਨੂੰ ਭੁੱਲ ਕੇ ਸੰਪੂਰਨ ਰੂਪ ਵਿਚ ਉਸੇ ਵਿਚ ਹੀ ਉਲਝ ਜਾਂਦਾ ਹੈ। ਕੀ ਕੋਈ ਅਜਿਹਾ ਸਾਡਾ ਮਿੱਤਰ ਹੈ ਜਿਹੜਾ ਵਿਜੋਗ ਦੀ ਬਹੁਤ ਹੀ ਪੀਡੀ ਗੰਢ ਨੂੰ ਤੋੜ ਦੇਵੇ। ਹੇ ਨਾਨਕ, ਇਕ ਪ੍ਰਭੂ ਹੀ ਅਜਿਹਾ ਹੈ ਜਿਹੜਾ ਆਪਣੇ ਤੋਂ ਟੁੱਟਿਆ ਹੋਇਆਂ ਨੂੰ ਵੀ ਆਪਣੇ ਨਾਲ ਜੋੜ ਲੈਂਦਾ ਹੈ ॥ ੧੫ ॥

**ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥ ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥ ਤੀਖਣ ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ ॥ ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ ॥੧੬॥ ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ ॥ ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ ॥ ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ ॥ ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ ॥੧੭॥ ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ ॥ ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ ॥ ਜੀਅ ਕਰਨਿ ਜੈਕਾਰੁ ਨਿੰਦਕ ਮੁਏ ਪਚਿ ॥ ਸਾਜਨ ਮਨਿ ਆਨੰਦੁ ਨਾਨਕ ਨਾਮੁ ਜਪਿ ॥੧੮॥ ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ ॥ ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ ॥ ਹਰਿਚੰਦਉਰੀ ਪੇਖਿ ਕਾਹੇ ਸੁਖੁ ਮਾਨਿਆ ॥ ਹਰਿਹਾਂ ਹਉ ਬਲਿਹਾਰੀ ਤਿੰਨ ਜਿ ਦਰਗਹਿ ਜਾਨਿਆ ॥੧੯॥ ਕੀਨੇ ਕਰਮ ਅਨੇਕ ਗਵਾਰ ਬਿਕਾਰ ਘਨ ॥ ਮਹਾ ਦ੍ਰੁਗੰਧਤ ਵਾਸੁ ਸਠ ਕਾ ਛਾਰੁ ਤਨ ॥ ਫਿਰਤਉ ਗਰਬ ਗੁਬਾਰਿ ਮਰਣੁ ਨਹ ਜਾਨਈ ॥ ਹਰਿਹਾਂ ਹਰਿਚੰਦਉਰੀ ਪੇਖਿ ਕਾਹੇ ਸਚੁ ਮਾਨਈ ॥੨੦॥**

ਪ੍ਰਭੂ ਦੇ ਪ੍ਰੇਮ ਵਿਚ ਮੈਂ ਅਨੇਕਾਂ ਤਰ੍ਹਾਂ ਨਾਲ ਦੌੜਦਾ ਭੱਜਦਾ ਰਹਿੰਦਾ ਹਾਂ, ਮੈਨੂੰ ਵਿਕਾਰਾਂ ਦੇ ਪੰਜੇ ਦੂਤ ਸਤਾਉਂਦੇ ਰਹਿੰਦੇ ਹਨ; ਮੈਂ ਕਿਸ ਵਿਧੀ ਨਾਲ ਇਹਨਾਂ ਦਾ ਨਾਸ ਕਰਾਂ। ਹਰਿਹਾਂ, ਇਸ ਤਰ੍ਹਾਂ ਇਹਨਾਂ ਮਹਾਂ ਦੁਖਦਾਇਕਾਂ ਨੂੰ ਮਾਰਨ ਦੀ ਵਿਧੀ ਪੂਰਨ ਗੁਰੂ ਤੋਂ ਪ੍ਰਾਪਤ ਹੋ ਜਾਂਦੀ ਹੈ ॥ ੧੬ ॥ ਸੱਚੇ ਗੁਰੂ ਨੇ ਅਜਿਹਾ ਦਾਨ ਦਿੱਤਾ ਹੈ ਜਿਸ ਵਿਚ

ਕਦੀ ਵੀ ਕਮੀ ਨਹੀਂ ਆਉਂਦੀ। ਇਸ ਨੂੰ ਸਾਰੇ ਮਿਲ ਕੇ ਅਨੰਦਪੂਰਵਕ ਖਾਉ ਅਤੇ ਗੁਰਮੁਖ ਬਣ ਕੇ ਮੁਕਤੀ ਪ੍ਰਾਪਤ ਕਰ ਲਵੋ। ਪ੍ਰਭੂ ਨੇ ਪ੍ਰਸੰਨ ਹੋ ਕੇ ਨਾਮ ਰੂਪੀ ਅੰਮ੍ਰਿਤ ਦਾ ਭੰਡਾਰਾ ਦਿੱਤਾ ਹੈ। ਹੇ ਨਾਨਕ, ਤੂੰ ਸਦਾ ਉਸ ਪ੍ਰਭੂ ਦੀ ਅਰਾਧਨਾ ਉਸਦੇ ਨਾਮ ਦੇ ਰਾਹੀਂ ਕਰਦਾ ਰਹਿ, ਇਸ ਨਾਲ ਤੂੰ ਕਦੀ ਵੀ ਨਹੀਂ ਮਰੇਗਾ ॥ ੧੭ ॥ ਭਗਤ ਜਿਥੇ ਵੀ ਜਾਂਦਾ ਹੈ ਉਹ ਸਥਾਨ ਸੋਭਾ ਭਰਪੂਰ ਹੋ ਜਾਂਦਾ ਹੈ। ਪ੍ਰਭੂ ਨਾਮ ਦੇ ਸਿਮਰਨ ਨਾਲ ਹੀ ਭਗਤਾਂ ਨੂੰ ਸਾਰੇ ਤਰ੍ਹਾਂ ਦੇ ਸੁਖ ਪ੍ਰਾਪਤ ਹੁੰਦੇ ਹਨ। ਸਾਰੇ ਲੋਕ ਉਹਨਾਂ ਦੀ ਜੈ ਜੈ ਕਾਰ ਕਰਦੇ ਹਨ ਅਤੇ ਉਹਨਾਂ ਦੇ ਨਿੰਦਕ ਸੜ ਕੇ ਮਰ ਖਪ ਜਾਂਦੇ ਹਨ। ਹੇ ਨਾਨਕ, ਪ੍ਰਭੂ ਨਾਮ ਦਾ ਜਾਪ ਕਰਨ ਨਾਲ ਉਹ ਪ੍ਰੀਤਮ ਪ੍ਰਭੂ ਮਨ ਵਿਚ ਅਨੰਦ ਸਰੂਪ ਹੋ ਕੇ ਟਿਕਿਆ ਰਹਿੰਦਾ ਹੈ ॥ ੧੮ ॥ ਪਤਿਤਾਂ ਨੂੰ ਪਵਿੱਤਰ ਅਤੇ ਪਾਵਨ ਕਰਨ ਵਾਲੇ ਪ੍ਰਭੂ ਦਾ ਅਸਾਂ ਕਦੇ ਵੀ ਸਿਮਰਨ ਨਹੀਂ ਕੀਤਾ। ਝੂਠੇ ਰੰਗਾਂ ਦੇ ਸਮਾਨ ਬਣੀ ਹੋਈ ਇਸ ਨਾਸਵਾਨ ਸ੍ਰਿਸ਼ਟੀ ਨੂੰ ਵੇਖ ਕੇ ਤੂੰ ਕਿਉਂ ਸੁਖੀ ਬਣੇ ਰਹਿਣ ਦਾ ਉਪਕ੍ਰਮ ਕਰਦਾ ਰਹਿੰਦਾ ਹੈ। ਹਰਿਹਾਂ(ਹੇ ਪ੍ਰਭੂ), ਮੈਂ ਤਾਂ ਉਹਨਾਂ ਤੋਂ ਬਲਿਹਾਰੀ ਜਾਂਦਾ ਹਾਂ ਜਿਹੜੇ ਪ੍ਰਭੂ ਦੇ ਦਰਬਾਰ ਵਿਚ ਜਾਣੇ ਮਾਨੇ ਜਾਂਦੇ ਹਨ ॥ ੧੯ ॥ ਅਨੇਕਾਂ ਵਿਕਾਰਾਂ ਵਿਚ ਫਸੇ ਹੋਏ ਮੂਰਖ ਵਿਅਕਤੀ ਕਈ ਤਰ੍ਹਾਂ ਦੇ ਕਰਮ ਕਰਦੇ ਰਹਿੰਦੇ ਹਨ। ਅਜਿਹੇ ਵਿਅਕਤੀਆਂ ਦਾ ਮਹਾਂ ਦੁਰਗੰਧ ਵਿਚ ਵਾਸ ਬਣਿਆ ਰਹਿੰਦਾ ਹੈ ਅਤੇ ਉਹਨਾਂ ਦਾ ਸਰੀਰ ਮਿੱਟੀ ਹੋ ਜਾਂਦਾ ਹੈ। ਵਿਅਕਤੀ ਅਭਿਮਾਨ ਦੇ ਘੋਰ ਹਨੇਰੇ ਵਿਚ ਹੀ ਭਟਕਦਾ ਰਹਿੰਦਾ ਹੈ ਅਤੇ ਆਪਣੇ ਮਰਨ ਦੀ ਹਕੀਕਤ ਨੂੰ ਜਾਣਦਾ ਹੀ ਨਹੀਂ। ਹਰਿਹਾਂ, ਗੰਧਰਵ ਨਗਰੀ ਰੂਪੀ ਇਸ ਸੰਸਾਰ ਨੂੰ ਵੇਖ ਕੇ ਤੂੰ ਇਸ ਨੂੰ ਸਦੀਵੀ ਕਿਉਂ ਮੰਨਦਾ ਹੈਂ ॥ ੨੦ ॥

**ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ ॥ ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ ॥ ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ ॥ ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ ॥੨੧॥ ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ ॥ ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ ॥ ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ ॥ ਹਰਿਹਾਂ ਹਉ ਬਲਿਹਾਰੀ ਤਿੰਨ੍ ਜਿ ਹਰਿ ਰੰਗੁ ਰਾਵਣੇ ॥੨੨॥ ਵੈਦਾ ਸੰਦਾ ਸੰਗੁ ਇਕਠਾ ਹੋਇਆ ॥ ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥ ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ ॥ ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥੨੩॥**

ਜਿਸ ਦੀ ਆਰਜਾ ਪੂਰੀ ਹੋ ਗਈ ਉਸ ਨੂੰ ਭਲਾ ਕੌਣ ਬਚਾ ਸਕਦਾ ਹੈ। ਵੈਦ ਬੇਸ਼ਕ ਅਨੇਕਾਂ ਉਪਾਅ ਕਰ ਲਵੇ ਪਰੰਤੂ ਉਸ ਦਾ ਕਰਿਆ, ਕੀਤਾ, ਕਰਾਇਆ ਬੇਅਰਥ ਹੁੰਦਾ ਹੈ। ਹੇ ਮੂਰਖ, ਤੂੰ ਉਸ ਪ੍ਰਭੂ ਦਾ ਸਿਮਰਨ ਕਰ ਜਿਹੜਾ ਤੇਰੇ ਕੰਮ ਆਉਣ ਵਾਲਾ ਹੈ। ਹਰਿਹਾਂ, ਪ੍ਰਭੂ ਦੇ ਬਿਨਾਂ ਇਹ ਸਰੀਰ ਮਿੱਟੀ ਦੇ ਸਮਾਨ ਹੈ ਅਤੇ ਸਾਰਾ ਕੁਝ ਬੇਅਰਥ ਹੀ ਜਾਣ ਵਾਲਾ ਹੈ ॥ ੨੧ ॥ ਪ੍ਰਭੂ ਨਾਮ ਦੀ ਔਖਧ ਅਪਾਰ ਅਤੇ ਅਮੋਲਕ ਹੈ ਜਿਸ ਦਾ ਸੇਵਨ ਕੀਤਾ ਜਾਣਾ ਚਾਹੀਦਾ ਹੈ। ਸਾਰੇ ਸੰਤਜਨ ਪਰਸਪਰ ਮਿਲ ਕੇ ਉਸ ਨਾਮ ਔਖਧ ਦਾ ਪਾਨ ਕਰਦੇ ਹਨ ਅਤੇ ਸਾਰੇ ਲੋਕਾਂ ਨੂੰ ਦਿੰਦੇ ਵੀ ਹਨ। ਜਿਹੜਾ ਇਸ ਔਖਧ ਨੂੰ ਪ੍ਰਾਪਤ ਕਰਨ ਦੇ ਯੋਗ ਹੁੰਦਾ ਹੈ ਇਹ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ। ਹਰਿਹਾਂ, ਮੈਂ ਤਾਂ ਉਹਨਾਂ ਲੋਕਾਂ ਤੋਂ ਬਲਿਹਾਰੀ ਜਾਂਦਾ ਹੈ ਜਿਹੜੇ ਪ੍ਰਭੂ ਦੇ ਪ੍ਰੇਮ ਵਿਚ ਅਨੰਦ ਲੈਂਦੇ ਰਹਿੰਦੇ ਹਨ ॥ ੨੨ ॥ ਸਤਿਸੰਗਤ ਵੈਦ ਰੂਪ ਵਿਚ ਇਕੱਤਰ ਹੁੰਦੀ ਹੈ ਅਤੇ ਸਤਿਸੰਗਤ ਹੀ ਔਖਧ ਰੂਪ ਵਿਚ ਸਹੀ ਦਾਰੂ ਹੈ ਕਿਉਂਕਿ ਸਤਿਸੰਗਤ ਵਿਚ ਪ੍ਰਭੂ ਆਪ ਬਿਰਾਜਮਾਨ ਰਹਿੰਦਾ ਹੈ। ਸਤਿਸੰਗਤ ਵਿਚ ਪਹੁੰਚੇ ਲੋਕ ਜੋ ਵੀ ਕਰਮ ਕਰਦੇ ਹਨ ਉਹ ਸੁਕਰਮ ਬਣ ਕੇ ਚਾਰੇ ਪਾਸੇ ਪ੍ਰਗਟ ਹੁੰਦਾ ਹੈ। ਹਰਿਹਾਂ, ਦੁਖ-ਰੋਗ ਅਤੇ ਤਨ ਦੇ ਸਾਰੇ ਪਾਪ ਇਸੇ ਤਰ੍ਹਾਂ ਦੂਰ ਹੋ ਜਾਂਦੇ ਹਨ ॥ ੨੩ ॥

**੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫ ॥**

**ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥ ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ ॥ ਬ੍ਯਾਪਤੁ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ ਸਰਬ ਕੀ ਰਖ੍ਯਾ ਕਰੈ ਆਪੇ ਹਰਿ ਪਤਿ ॥ ਅਬਿਨਾਸੀ ਅਬਿਗਤ ਆਪੇ ਆਪਿ ਉਤਪਤਿ ॥ ਏਕੈ ਤੂਹੀ ਏਕੈ ਅਨ ਨਾਹੀ ਤੁਮ ਭਤਿ ॥ ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ ॥ ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੧॥ ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ ਪਰੈ ਹੀ ਤੇ ਪਰੈ ਅਪਰ ਅਪਾਰ ਪਰਿ ॥ ਆਪੁਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥ ਆਨ ਨਾਹੀ**

**ਸਮਸਰਿ ਉਜੀਆਰੋ ਨਿਰਮਰਿ ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ ॥ ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੨॥ ਸਗਲ ਭਵਨ ਧਾਰੇ ਏਕ ਥੇਂ ਕੀਏ ਬਿਸਥਾਰੇ ਪੂਰਿ ਰਹਿਓ ਸ੍ਰਬ ਮਹਿ ਆਪਿ ਹੈ ਨਿਰਾਰੇ ॥ ਹਰਿ ਗੁਨ ਨਾਹੀ ਅੰਤ ਪਾਰੇ ਜੀਅ ਜੰਤ ਸਭਿ ਥਾਰੇ ਸਗਲ ਕੋ ਦਾਤਾ ਏਕੈ ਅਲਖ ਮੁਰਾਰੇ ॥ ਆਪ ਹੀ ਧਾਰਨ ਧਾਰੇ ਕੁਦਰਤਿ ਹੈ ਦੇਖਾਰੇ ਬਰਨੁ ਚਿਹਨੁ ਨਾਹੀ ਮੁਖ ਨ ਮਸਾਰੇ ॥ ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੩॥ ਸਰਬ ਗੁਣ ਨਿਧਾਨੰ ਕੀਮਤਿ ਨ ਗ੍ਯਾਨੰ ਧ੍ਯਾਨੰ ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ ॥ ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤਿ ਹੈ ਜਹਾਨੰ ਕਵਨ ਉਪਮਾ ਦੇਉ ਬਡੇ ਤੇ ਬਡਾਨੰ ॥ ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ ॥ ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੪॥ ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥ ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ ॥ ਗੁਣ ਗਾਵਹਿ ਬੇਅੰਤ ਅੰਤੁ ਇਕੁ ਤਿਲੁ ਨਹੀ ਪਾਸੀ ॥ ਜਾ ਕਉ ਹੋਂਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥ ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥ ਹਰਿ ਗੁਰੁ ਨਾਨਕੁ ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਓ ॥੫॥**

ਪਹਿਲੇ ਨੌਂ ਸਵਈਆਂ ਵਿਚ ਗੁਰੂ ਅਰਜਨ ਦੇਵ ਜੀ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਕਰਦੇ ਹਨ। ਉਹ ਆਦਿ ਕਰਤਾ ਪੁਰਖ ਸਭ ਕੁਝ ਆਪ ਹੀ ਕਰਨ ਕਰਾਉਣ ਵਾਲਾ ਹੈ, ਸਰਬਤ੍ਰ ਓਹੀ ਪ੍ਰਭੂ ਭਰਪੂਰ ਰੂਪ ਵਿਚ ਸਥਿਤ ਹੈ ਅਤੇ ਸਾਰੇ ਸਰੀਰਾਂ ਵਿਚ ਵਿਆਪਤ ਹੈ। ਸਾਰੇ ਸੰਸਾਰ ਵਿਚ ਵਿਆਪਤ ਵੇਖੇ ਜਾਣ ਵਾਲੇ ਪ੍ਰਭੂ ਤੇਰੀ ਗਤਿ ਨੂੰ ਕੌਣ ਜਾਣ ਸਕਦਾ ਹੈ; ਸਾਰਿਆਂ ਦੇ ਸਨਮਾਨ ਦੀ ਰੱਖਿਆ ਪ੍ਰਭੂ ਆਪ ਹੀ ਕਰਦਾ ਹੈ। ਪ੍ਰਭੂ ਅਬਿਨਾਸੀ ਅਤੇ ਗੁਪਤ ਹੈ ਅਤੇ ਉਸਦੀ ਉਤਪਤੀ ਆਪਣੇ ਆਪ ਤੋਂ ਹੀ ਹੋਈ ਹੈ। ਹੇ ਪ੍ਰਭੂ, ਇਕ ਤੂੰ ਹੀ ਤੂੰ ਹੈਂ ਅਤੇ ਹੋਰ ਦੂਸਰਾ ਕੋਈ ਤੇਰੇ ਵਰਗਾ ਨਹੀਂ ਹੈ। ਪ੍ਰਭੂ ਦੀ ਸੀਮਾ ਦਾ ਰਹੱਸ ਨਹੀਂ ਜਾਨਿਆ ਜਾ ਸਕਦਾ ਅਤੇ ਕੌਣ ਹੈ ਜੋ ਉਸਦਾ ਵਿਚਾਰ ਕਰ ਸਕਦਾ ਹੈ। ਸੰਸਾਰ ਦਾ ਪਿਤਾ ਉਹ ਪ੍ਰਭੂ ਹੀ ਸਾਰਿਆਂ ਦੇ ਪ੍ਰਾਣਾਂ ਦਾ ਅਧਾਰ ਹੈ। ਦਾਸ ਨਾਨਕ,

ਆਪਣੀ ਇਕ ਜੀਭ ਨਾਲ ਤੇਰੇ ਉਹਨਾਂ ਭਗਤਾਂ ਦਾ ਕੀ ਬਖਾਨ ਕਰੇ ਜਿਹੜੇ ਤੇਰੇ ਦੁਆਰੇ ਤੇ ਆ ਕੇ ਪ੍ਰਭੂ ਦੇ ਨਾਲ ਹੀ ਇਕ ਰੂਪ ਹੋ ਗਏ ਹਨ। ਹਾਂ, ਮੈਂ ਕੇਵਲ ਇੰਨਾਂ ਹੀ ਕਹਿ ਸਕਦਾ ਹਾਂ ਕਿ ਮੈਂ ਤੇਰੇ ਅਜਿਹੇ ਭਗਤ ਉਤੋਂ ਵਾਰ ਵਾਰ ਬਲਿਹਾਰੀ ਜਾਂਦਾ ਹਾਂ ॥ ੧ ॥ ਤੇਰੇ ਕੋਲ ਅੰਮ੍ਰਿਤ ਦੇ ਪ੍ਰਵਾਹ ਚਲਦੇ ਰਹਿੰਦੇ ਹਨ, ਤੇਰੇ ਅਤੁੱਲ ਭੰਡਾਰ ਭਰੇ ਰਹਿੰਦੇ ਹਨ ਅਤੇ ਤੂੰ ਪਰੇ ਤੋਂ ਪਰੇ ਅਪਰੰ ਪਾਰ ਪ੍ਰਭੂ ਹੈਂ। ਤੂੰ ਆਪਣੀ ਮਨਭਾਵਨ ਹੀ ਕਰਦਾ ਹੈਂ, ਹੋਰ ਕਿਸੇ ਤੋਂ ਸਲਾਹ ਨਹੀਂ ਲੈਂਦਾ ਅਤੇ ਤੇਰੇ ਇਸ ਸੰਸਾਰ ਰੂਪੀ ਘਰ ਵਿਚ ਉਤਪਤੀ ਅਤੇ ਪਰਲਯ ਅੱਖ ਦੇ ਪਲਕਾਰੇ ਅੰਦਰ ਹੀ ਹੋ ਜਾਂਦੇ ਹਨ। ਤੇਰੇ ਵਰਗਾ ਹੋਰ ਕੋਈ ਨਹੀਂ ਹੈ, ਤੇਰਾ ਪ੍ਰਕਾਸ਼ ਨਿਰਮਲ ਹੈ ਅਤੇ ਹੇ ਪ੍ਰਭੂ, ਤੇਰਾ ਨਾਮ ਲੈਣ ਨਾਲ ਕਰੋੜਾਂ ਪਾਪ ਦੂਰ ਹੋ ਜਾਂਦੇ ਹਨ। ਦਾਸ ਨਾਨਕ, ਆਪਣੀ ਇਕ ਜੀਭ ਨਾਲ ਤੇਰੇ ਉਹਨਾਂ ਭਗਤਾਂ ਦਾ ਕੀ ਵਰਨਨ ਕਰੇ ਜੋ ਤੇਰੇ ਦੁਆਰ ਉਤੇ ਆ ਕੇ ਪ੍ਰਭੂ ਦੇ ਨਾਲ ਇਕ ਰੂਪ ਹੋ ਗਏ ਹਨ। ਹਾਂ, ਮੈਂ ਕੇਵਲ ਇਨਾਂ ਹੀ ਕਹਿ ਸਕਦਾ ਹਾਂ ਕਿ ਮੈਂ ਤੇਰੇ ਅਜਿਹੇ ਭਗਤ ਤੋਂ ਵਾਰ ਵਾਰ ਬਲਿਹਾਰੀ ਜਾਂਦਾ ਹਾਂ ॥ ੨ ॥ ਤੂੰ ਸਮਸਤ ਲੋਕਾਂ ਨੂੰ ਧਾਰਨ ਕੀਤਾ ਹੋਇਆ ਹੈ ਅਤੇ ਇਕ ਤੋਂ ਹੀ ਸਾਰਾ ਵਿਸਥਾਰ ਕਰਦੇ ਹੋਏ ਤੂੰ ਆਪ ਅਲਿਪਤ ਬਣਿਆ ਹੋਇਆ ਸਾਰਿਆਂ ਵਿਚ ਭਰਪੂਰ ਵਿਆਪਤ ਹੈਂ। ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ਅਤੇ ਹੇ ਪ੍ਰਭੂ, ਇਹ ਸਾਰੇ ਜੀਵ ਤੇਰੇ ਹੀ ਹਨ। ਉਹ ਅਦ੍ਰਿਸ਼ਟ ਪ੍ਰਭੂ ਹੀ ਸਾਰਿਆਂ ਦਾ ਦਾਤਾ ਹੈ। ਉਸ ਨੇ ਆਪ ਹੀ ਸਾਰਿਆਂ ਨੂੰ ਧਾਰਨ ਕਰਕੇ ਆਪਣੀ ਕੁਦਰਤ ਰੂਪੀ ਸ਼ਕਤੀ ਨੂੰ ਪ੍ਰਗਟ ਕੀਤਾ ਹੈ। ਪਰੰਤੂ ਉਸਦਾ ਆਪਣਾ ਨਾਂ ਤਾਂ ਕੋਈ ਵਰਨ ਚਿੰਨ੍ਹ ਹੈ ਅਤੇ ਨਾ ਹੀ ਕੋਈ ਮੁਖ ਅਥਵਾ ਦਾੜ੍ਹੀ ਮੁੱਛ ਹੈ। ਦਾਸ ਨਾਨਕ, ਆਪਣੀ ਇਕ ਜੀਭ ਨਾਲ ਤੇਰੇ ਉਹਨਾਂ ਭਗਤਾਂ ਦਾ ਕੀ ਵਰਨਨ ਕਰੇ ਜੋ ਤੇਰੇ ਦੁਆਰ ਤੇ ਆ ਕੇ ਪ੍ਰਭੂ ਦੇ ਨਾਲ ਹੀ ਇਕ ਰੂਪ ਹੋ ਜਾਂਦੇ ਹਨ। ਹਾਂ, ਮੈਂ ਕੇਵਲ ਇੰਨਾ ਕਹਿ ਸਕਦਾ ਹਾਂ ਕਿ ਮੈਂ ਤੇਰੇ ਅਜਿਹੇ ਭਗਤ ਤੋਂ ਵਾਰ ਵਾਰ ਬਲਿਹਾਰੀ ਜਾਂਦਾ ਹਾਂ ॥ ੩ ॥ ਸਾਰੇ ਗੁਣਾਂ ਦੇ ਭੰਡਾਰ ਹੇ ਪ੍ਰਭੂ, ਤੇਰੇ ਗਿਆਨ ਧਿਆਨ ਦਾ ਮੁਲ ਕੋਈ ਨਹੀਂ ਪਾ ਸਕਦਾ ਅਤੇ ਤੇਰੀ ਪਦਵੀ ਨੂੰ ਹੀ ਉਚੇ ਤੋਂ ਉੱਚਾ ਜਾਣਿਆ ਮੰਨਿਆ ਜਾਂਦਾ ਹੈ। ਇਹ ਮਨ, ਧਨ ਤਥਾ ਪ੍ਰਾਣ ਤੇਰੇ ਹੀ ਹਨ ਅਤੇ ਸਾਰੇ ਸੰਸਾਰ ਨੂੰ ਤੂੰ ਇਕ ਹੀ ਨੇਮ ਦੇ ਸੂਤਰ ਵਿਚ ਪਰੋਇਆ ਹੋਇਆ ਹੈ। ਮੈਂ ਤੇਰੀ ਵੱਡੀ ਤੋਂ ਵੱਡੀ ਤੁਲਨਾ ਕਿਸ ਦੇ ਨਾਲ ਕਰਾਂ ਅਰਥਾਤ ਤੇਰੇ ਵਰਗਾ ਮਹਾਨ ਕੋਈ ਨਹੀਂ ਹੈ। ਹੇ ਅਦ੍ਰਿਸ਼ਟ ਅਤੇ ਅਪਾਰ ਪ੍ਰਭੂ, ਤੇਰੇ ਰਹੱਸ ਨੂੰ ਕੌਣ ਜਾਣ ਸਕਦਾ ਹੈ। ਤੂੰ ਕਲਾਵਾਂ ਤੋਂ ਪਰੇ ਰਹਿਣ ਦੀ ਕਲਾ ਦਾ ਰੂਪ ਹੈਂ ਅਤੇ ਹੇ ਪ੍ਰਭੂ, ਤੂੰ ਹੀ ਸਾਰਿਆਂ ਦਾ ਆਸਰਾ ਹੈਂ। ਦਾਸ ਨਾਨਕ, ਆਪਣੀ ਇਕ ਜੀਭ ਨਾਲ ਤੇਰੇ ਉਹਨਾਂ ਭਗਤਾਂ ਦਾ ਕੀ ਵਰਨਨ ਕਰੇ ਜੋ ਤੇਰੇ ਦੁਆਰ ਤੇ ਆ ਕੇ ਪ੍ਰਭੂ ਦੇ ਨਾਲ ਹੀ ਇਕ ਰੂਪ ਹੋ ਜਾਂਦੇ ਹਨ। ਹਾਂ, ਮੈਂ ਕੇਵਲ ਇਤਨਾ ਹੀ ਕਹਿ ਸਕਦਾ ਹਾਂ ਕਿ ਮੈਂ ਤੇਰੇ ਅਜਿਹੇ ਭਗਤ ਤੋਂ ਵਾਰ ਵਾਰ ਬਲਿਹਾਰੀ

ਜਾਂਦਾ ਹਾਂ ॥ ੪ ॥ ਹੇ ਪ੍ਰਭੂ, ਤੂੰ ਨਿਰਾਕਾਰ, ਅਛਲ, ਪੂਰਨ ਅਬਿਨਾਸੀ, ਪ੍ਰਸੰਨ ਬਣਿਆ ਰਹਿਣ ਵਾਲਾ, ਅਨੰਤ ਰੂਪਾਂ ਵਾਲਾ, ਨਿਰਮਲ ਅਤੇ ਸਦਾ ਖਿੜਿਆ ਰਹਿਣ ਵਾਲਾ ਹੈਂ। ਅਨੇਕਾਂ ਲੋਕ ਤੇਰੇ ਗੁਣ ਗਾ ਰਹੇ ਹਨ ਪਰੰਤੂ ਉਹਨਾਂ ਦਾ ਇਹ ਗਾਇਨ ਤੇਰੇ ਸੰਦਰਭ ਵਿਚ ਇਕ ਤਿਲ ਮਾਤਰ ਵੀ ਨਹੀਂ ਹੈ। ਹੇ ਪ੍ਰਭੂ, ਜਿਸ ਸੇਵਕ ਤੇ ਤੂੰ ਕਿਰਪਾਲੂ ਹੋ ਜਾਂਦਾ ਹੈ ਉਸੇ ਦਾ ਮਿਲਾਪ ਤੇਰੇ ਨਾਲ ਹੁੰਦਾ ਹੈ। ਉਹ ਸੇਵਕ ਧੰਨ ਹਨ ਜਿਨਾਂ ਉਤੇ ਪ੍ਰਭੂ ਕਿਰਪਾਲੂ ਹੋ ਉਠਿਆਹੈ। ਪ੍ਰਭੂ ਰੂਪ ਗੁਰੂ ਨਾਨਕ ਨਾਲ ਜਿਸਦਾ ਵੀ ਮਿਲਾਪ ਹੋਇਆ ਹੈ ਉਹ ਜਨਮ ਮਰਣ ਦੋਵਾਂ ਤੋਂ ਹੀ ਬਚੇ ਰਹੇ ਹਨ ॥ ੫ ॥

**ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ ॥ ਦੂਸਰ ਆਨ ਨ ਅਵਰੁ ਪੁਰਖੁ ਪਊਰਾਤਨੁ ਸੁਣੀਐ ॥ ਅੰਮ੍ਰਿਤੁ ਹਰਿ ਕੋ ਨਾਮੁ ਲੈਤ ਮਨਿ ਸਭ ਸੁਖ ਪਾਏ ॥ ਜੇਹ ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥ ਜਿਹ ਠਾਕੁਰੁ ਸੁਪ੍ਰਸੰਨੁ ਭਯੌ ਸਤਸੰਗਤਿ ਤਿਹ ਪਿਆਰੁ ॥ ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ ਤਿਨ੍ਹ ਸਭ ਕੁਲ ਕੀਓ ਉਧਾਰੁ ॥੬॥ ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ ॥ ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ ॥ ਸਚਿ ਸਿਰਜਿਉ ਸੰਸਾਰੁ ਆਪਿ ਆਭੁਲੁ ਨ ਭੁਲਉ ॥ ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ ॥ ਜਿਹ ਕ੍ਰਿਪਾਲੁ ਹੋਯਉ ਗੋੁਬਿੰਦੁ ਸਰਬ ਸੁਖ ਤਿਨਹੂ ਪਾਏ ॥ ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥ ਕਵਨੁ ਜੋਗੁ ਕਉਨੁ ਗ੍ਯਾਨੁ ਧ੍ਯਾਨੁ ਕਵਨ ਬਿਧਿ ਉਸ੍ਤਤਿ ਕਰੀਐ ॥ ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ ॥ ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ ॥ ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ ॥ ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ ॥ ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ ਤੇ ਇਤ ਉਤ ਸਦਾ ਮੁਕਤੇ ॥੮॥ ਪ੍ਰਭ ਦਾਤਉ ਦਾਤਾਰ ਪਰਿ੍ਉ ਜਾਚਕੁ ਇਕੁ ਸਰਨਾ ॥ ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ ॥ ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥ ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥ ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥ ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ ॥੯॥**

ਉਹ ਪਰਮਾਤਮਾ ਸਤਿ ਹੈ ਅਤੇ ਵਾਰ ਵਾਰ ਉਸ ਨੂੰ ਸਤਿ ਕਿਹਾ ਜਾਂਦਾ ਹੈ। ਉਸ ਤੋਂ ਵੀ ਪਹਿਲਾਂ ਹੋਣ ਵਾਲਾ ਕੋਈ ਹੋਰ ਪੁਰਖ ਸੁਣਨ ਵਿਚ ਨਹੀਂ ਆਉਂਦਾ ਹੈ। ਪ੍ਰਭੂ ਦਾ ਅੰਮ੍ਰਿਤ ਨਾਮ ਯਾਦ ਕਰਦਿਆਂ ਹੀ ਮਨ ਸਾਰੇ ਸੁਖਾਂ ਨੂੰ ਪ੍ਰਾਪਤ ਕਰਦਾ ਹੈ ਅਤੇ ਜਿਨ੍ਹਾਂ ਨੇ ਪ੍ਰਭੂ ਨਾਮ ਨੂੰ ਆਪਣੀ ਜੀਭ ਨਾਲ ਚੱਖਿਆ ਹੈ ਉਹ ਸੇਵਕ ਤ੍ਰਿਪਤ ਹੋ ਕੇ ਸੰਤੁਸ਼ਟ ਹੋ ਗਏ ਹਨ। ਪਰਮਾਤਮਾ ਜਿਨਾਂ ਉਤੇ ਪ੍ਰਸੰਨ ਹੁੰਦਾ ਹੈ ਉਹਨਾਂ ਦਾ ਪਿਆਰ ਸਤਿਸੰਗਤ ਦੇ ਨਾਲ ਬਣ ਜਾਂਦਾ ਹੈ ਅਤੇ ਪ੍ਰਭੂ ਰੂਪੀ ਗੁਰੂ ਨਾਨਕ ਦਾ ਜਿਨਾਂ ਨਾਲ ਮਿਲਾਪ ਹੋਇਆ ਹੈ ਉਹਨਾਂ ਦੀਆਂ ਸਾਰੀਆਂ ਕੁਲਾਂ ਦਾ ਪਾਰ ਉਤਾਰਾ ਹੋ ਗਿਆ ਹੈ ॥ ੬ ॥ ਪ੍ਰਭੂ ਦੀ ਸੱਚੀ ਸਭਾ ਸਦਾ ਅਟੱਲ ਰਹਿਣ ਵਾਲੀ ਹੈ। ਉਸਦੀ ਕਚਹਿਰੀ ਸੱਚੀ ਹੈ ਅਤੇ ਪ੍ਰਭੂ ਨੇ ਆਪਣੇ ਆਪ ਨੂੰ ਸਦਾ ਸਥਿਰ ਰੂਪ ਗੁਰੂ ਦੇ ਕੋਲ ਸਥਿਤ ਕੀਤਾ ਹੋਇਆ ਹੈ। ਪ੍ਰਭੂ ਦਾ ਸਿੰਘਾਸਨ ਸਦਾ ਅਟੱਲ ਬਣਿਆ ਰਹਿਣ ਵਾਲਾ ਅਤੇ ਇਹ ਸਦਾ ਸੱਚਾ ਨਿਆਂ ਹੀ ਕਰਦਾ ਹੈ। ਸਦਾ ਸਥਿਰ ਸੱਚੇ ਪ੍ਰਭੂ ਨੇ ਸੰਸਾਰ ਦੀ ਰਚਨਾ ਕਰਦੇ ਹੋਏ ਕੁਝ ਵੀ ਭੁਲਾਇਆ ਜਾਂ ਛੱਡਿਆ ਹੋਇਆ ਨਹੀਂ ਹੈ। ਉਸਦਾ ਰਤਨ ਰੂਪੀ ਨਾਮ ਅਨੰਤ ਹੈ ਅਤੇ ਉਸਦਾ ਮੁੱਲ ਨਹੀਂ ਪਾਇਆ ਜਾ ਸਕਦਾ। ਉਹ ਪ੍ਰਭੂ ਜਿਸ ਉਤੇ ਕਿਰਪਾਲੂ ਹੋ ਗਿਆ ਉਸੇ ਨੇ ਹੀ ਸਾਰੇ ਸੁਖ ਪ੍ਰਾਪਤ ਕੀਤੇ ਹਨ ਅਤੇ ਪ੍ਰਭੂ ਦੇ ਰੂਪ ਗੁਰੂ ਨਾਨਕ ਦੇ ਨਾਲ ਜਿਨ੍ਹਾਂ ਦਾ ਮਿਲਾਪ ਹੋਇਆ ਹੈ ਉਹ ਫਿਰ ਜੂਨਾਂ ਵਿਚ ਦੁਬਾਰਾ ਨਹੀਂ ਆਏ ਹਨ ॥ ੭ ॥ ਕਿਸ ਯੋਗ, ਕਿਸ ਗਿਆਨ ਅਤੇ ਕਿਸ ਵਿਧੀ ਨਾਲ ਹੇ ਪ੍ਰਭੂ, ਤੇਰੀ ਉਸਤਤਿ ਕੀਤੀ ਜਾਵੇ। ਸਿੱਧ, ਸਾਧਕ, ਤਥਾ ਕਥਿਤ ੩੩ ਕਰੋੜ ਦੇਵਤੇ ਵੀ ਤੇਰੇ ਮਹੱਤਵ ਦਾ ਤਿਲ ਮਾਤਰ ਮੁੱਲ ਨਹੀਂ ਦੱਸ ਸਕਦੇ। ਬ੍ਰਹਮਾ, ਸਨਕ, ਸਨੰਦਨ, ਸ਼ੇਸ਼ਨਾਗ ਤੇਰੇ ਗੁਣਾਂ ਦੀ ਸੀਮਾਂ ਨਹੀਂ ਜਾਣ ਸਕੇ ਹਨ। ਪਹੁੰਚ ਤੋਂ ਦੂਰ ਹੋਣ ਕਾਰਨ ਤੂੰ ਕਿਸੇ ਦੀ ਪਕੜ ਵਿਚ ਨਹੀਂ ਆਉਂਦਾ ਪਰੰਤੂ ਫਿਰ ਵੀ ਤੂੰ ਸਰਬਤ੍ਰ ਵਿਆਪਤ ਹੈਂ। ਜਿਨਾਂ ਦਾ ਮਾਇਆ ਦਾ ਫੰਦਾ ਦਿਆਲੂ ਪ੍ਰਭੂ ਨੇ ਕੱਟ ਦਿੱਤਾ ਹੈ ਉਹ ਸੇਵਕ ਹੀ ਉਸਦੀ ਭਗਤੀ ਵਿਚ ਲੱਗੇ ਹੋਏ ਹਨ ਅਤੇ ਪ੍ਰਭੂ ਦੇ ਰੂਪ ਨਾਨਕ ਨਾਲ ਜਿਨਾਂ ਦਾ ਮਿਲਾਪ ਹੋਇਆ ਹੈ ਉਹ ਇਸ ਲੋਕ ਅਤੇ ਉਸ ਲੋਕ ਵਿਚ ਸਦਾ ਮੁਕਤ ਬਣੇ ਰਹੇ ਹਨ ॥ ੮ ॥ ਹੇ ਪ੍ਰਭੂ, ਤੂੰ ਦਾਨ ਦੇਣ ਵਾਲਾ ਦਾਤਾ ਹੈ ਅਤੇ ਇਹ ਇਕ ਜਾਚਕ ਤੇਰੀ ਸ਼ਰਨ ਵਿਚ ਆ ਪਿਆ ਹੈ। ਇਸ ਨੂੰ ਸ਼ਾਂਤ ਪੁਰਖਾਂ ਦੀ ਚਰਨ ਧੂੜ ਦਾ ਦਾਨ ਮਿਲ ਜਾਏ ਤਾਂ ਇਹ ਉਸਦੇ ਨਾਲ ਲਗਕੇ ਸੰਸਾਰ ਸਾਗਰ ਤੋਂ ਪਾਰ ਹੋ ਜਾਏਗਾ। ਹੇ ਮੇਰੇ ਠਾਕੁਰ, ਜੇਕਰ ਤੈਨੂੰ ਚੰਗਾ ਲੱਗੇ ਤਾਂ ਮੈਂ ਤੇਰੇ ਸਾਮ੍ਹਣੇ ਇਕ ਬੇਨਤੀ ਅਤੇ ਅਰਦਾਸ ਕਰਦਾ ਹਾਂ। ਮੇਰੇ ਮਨ ਦਾ ਚਾਉ ਹੈ ਕਿ ਤੂੰ ਮੈਨੂੰ

ਆਪਣਾ ਦਰਸ਼ਨ ਦੇਹ ਅਤੇ ਮੇਰਾ ਇਹ ਮਨ ਤੇਰੀ ਭਗਤੀ ਵਿਚ ਟਿਕਿਆ ਰਹੇ। ਹੇ ਪ੍ਰਭੂ, ਤੇਰਾ ਸੇਵਕ ਅਤੇ ਤੇਰਾ ਹੀ ਰੂਪ ਗੁਰੂ ਨਾਨਕ ਹਨੇਰੇ ਵਿਚ ਦੀਪਕ ਵਾਂਗ ਇਸ ਸੰਸਾਰ ਵਿਚ ਪ੍ਰਗਟ ਹੋਇਆ ਹੈ ਅਤੇ ਉਸਦੇ ਦੱਸੇ ਹੋਏ ਪ੍ਰਭੂ ਨਾਮ ਦੀ ਕ੍ਰਿਪਾ ਨਾਲ ਸਾਰੀ ਸ੍ਰਿਸ਼ਟੀ ਪਾਰ ਉਤਰ ਰਹੀ ਹੈ ॥ ੯ ॥

## ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

**ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ ॥ ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥ ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ ॥ ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ ॥ ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ ॥ ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ ॥ ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ ॥੧॥ ਕੀਰਤਿ ਕਰਨ ਸਰਨ ਮਨਮੋਹਨ ਜੋਹਨ ਪਾਪ ਬਿਦਾਰਨ ਕਉ ॥ ਹਰਿ ਤਾਰਨ ਤਰਨ ਸਮਰਥ ਸਭੈ ਬਿਧਿ ਕੁਲਹ ਸਮੂਹ ਉਧਾਰਨ ਸਉ ॥ ਚਿਤ ਚੇਤਿ ਅਚੇਤ ਜਾਨਿ ਸਤਸੰਗਤਿ ਭਰਮ ਅੰਧੇਰ ਮੋਹਿਓ ਕਤ ਧੰਉ ॥ ਮੂਰਤ ਘਰੀ ਚਸਾ ਪਲੁ ਸਿਮਰਨ ਰਾਮ ਨਾਮੁ ਰਸਨਾ ਸੰਗਿ ਲਉ ॥ ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭੰਉ ॥ ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੰਉ ॥੨॥ ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ ॥ ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ ॥ ਮਾਤ ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ ॥ ਬਰਧਮਾਨ ਹੋਵਤ ਦਿਨ ਪ੍ਰਤਿ ਨਿਤ ਆਵਤ ਨਿਕਟਿ ਬਿਖੰਮ ਜਰੀ ॥ ਰੇ ਗੁਨ ਹੀਨ ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ ॥ ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ ਨਾਨਕ ਕਾਟਿ ਭਰੰਮ ਭਰੀ ॥੩॥ ਰੇ ਮਨ ਮੂਸ ਬਿਲਾ ਮਹਿ ਗਰਬਤ ਕਰਤਬ ਕਰਤ ਮਹਾਂ ਮੁਘਨਾਂ ॥ ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ**

**ਘੁਘਨਾ ॥ ਸੁਤ ਬਨਿਤਾ ਸਾਜਨ ਸੁਖ ਬੰਧਪ ਤਾ ਸਿਉ ਮੋਹੁ ਬਢਿਓ ਸੁ ਘਨਾ ॥ ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾਂ ॥ ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੂਖ ਭੁਖਨਾ ॥ ਸਿਮਰਿ ਗੁਪਾਲ ਦਇਆਲ ਸਤਸੰਗਤਿ ਨਾਨਕ ਜਗੁ ਜਾਨਤ ਸੁਪਨਾ ॥੪॥ ਦੇਹ ਨ ਗੇਹ ਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ ॥ ਛਤ੍ਰ ਨ ਪਤ੍ਰ ਨ ਚਉਰ ਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ ॥ ਰਥ ਨ ਅਸ੍ਵ ਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ ॥ ਸੂਰ ਨ ਬੀਰ ਨ ਮੀਰ ਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥ ਕੋਟ ਨ ਓਟ ਨ ਕੋਸ ਨ ਛੋਟਾ ਕਰਤ ਬਿਕਾਰ ਦੋਊ ਕਰ ਝਾਰਹੁ ॥ ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ ਉਲਟਤ ਜਾਤ ਬਿਰਖ ਕੀ ਛਾਂਰਹੁ ॥ ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥ ਸ੍ਰੀਪਤਿ ਨਾਥ ਸਰਣਿ ਨਾਨਕ ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥੫॥**

ਇਕ ਤਾਂ ਮੇਰਾ ਸਰੀਰ ਪਹਿਲਾਂ ਹੀ ਕੱਚਾ ਅਰਥਾਤ ਅਸਥਿਰ ਹੈ ਅਤੇ ਉਤੋਂ ਇਹ ਮੋਹ ਵਿਚ ਬੰਨਿਆਂ ਹੋਇਆ ਹੈ; ਮੈਂ ਮੂਰਖ, ਕਠੋਰ, ਮਲੀਨ ਅਤੇ ਦੁਰਬੁੱਧੀ ਵਾਲਾ ਹਾਂ। ਮੇਰਾ ਮਨ ਦੌੜਦਾ ਭਜਦਾ ਭਟਕਦਾ ਹੋਇਆ ਟਿਕਦਾ ਨਹੀਂ ਅਤੇ ਮੈਂ ਪਾਰਬ੍ਰਹਮ ਦੀ ਗਤੀ ਨੂੰ ਵੀ ਨਹੀਂ ਜਾਣਿਆ ਹੈ। ਮੈਂ ਜੋਬਨ, ਰੂਪ, ਮਾਇਆ ਅਤੇ ਹੰਕਾਰ ਵਿਚ ਹੀ ਮਸਤ ਹਾਂ ਅਤੇ ਵੱਡਾ ਅਭਿਮਾਨੀ ਬਣ ਕੇ ਦੁਖੀ ਹੋ ਕੇ ਫਿਰ ਰਿਹਾ ਹਾਂ। ਪਰਾਇਆ ਧਨ, ਪਰਾਏ ਝਗੜੇ, ਇਸਤਰੀ ਨਿੰਦਿਆ ਆਦਿ ਮੇਰੇ ਮਨ ਨੂੰ ਚੰਗੇ ਲਗਦੇ ਹਨ। ਮੈਂ ਲੁਕ ਛੁਪ ਕੇ ਠੱਗਣ ਦੇ ਉਪਾਅ ਕਰਦਾ ਰਹਿੰਦਾ ਹਾਂ ਹਾਲਾਂਕਿ ਉਹ ਅੰਤਰਜਾਮੀ ਪ੍ਰਭੂ ਸਾਰਾ ਕੁਝ ਵੇਖਦਾ ਸੁਣਦਾ ਰਹਿੰਦਾ ਹੈ। ਸ਼ੀਲ, ਧਰਮ, ਦਇਆ, ਪਵਿਤਰਤਾ ਆਦਿ ਮੇਰੇ ਵਿਚ ਕੁਝ ਵੀ ਨਹੀਂ ਹੈ ਅਤੇ ਹੇ ਜੀਵਨ ਦਾਨ ਦੇਣ ਵਾਲੇ ਪ੍ਰਭੂ, ਮੈਂ ਤੇਰੀ ਸ਼ਰਨ ਵਿਚ ਆ ਗਿਆ ਹਾਂ। ਹੇ ਪ੍ਰਭੂ, ਤੂੰ ਕਰਨ ਕਰਾਉਣ ਵਾਲਾ ਸਮਰੱਥ ਹੈਂ ਅਤੇ ਹੇ ਨਾਨਕ ਦੇ ਸੁਆਮੀ, ਮੈਨੂੰ ਬਚਾ ਲਓ ॥ ੧ ॥ ਪ੍ਰਭੂ ਦੀ ਕੀਰਤ ਦਾ ਗਾਇਨ ਕਰਨਾ ਅਤੇ ਪ੍ਰਭੂ ਦੀ ਸ਼ਰਨ ਵਿਚ ਆ ਜਾਣਾ ਇਹ ਦੋਵੇਂ ਕਰਮ ਹੀ ਪਾਪਾਂ ਨੂੰ ਦੂਰ ਕਰਨ ਵਾਲੇ ਹੁੰਦੇ ਹਨ। ਉਹ ਪ੍ਰਭੂ ਹਰ ਤਰ੍ਹਾਂ ਨਾਲ ਸਾਡੀਆਂ ਕੁਲਾਂ ਦਾ ਪਾਰ ਉਤਾਰਾ ਕਰਨ ਕਰਾਉਣ ਵਾਲਾ ਹੈ। ਹੇ ਅਚੇਤ ਮਨ, ਤੂੰ ਖਬਰਦਾਰ ਹੋ ਜਾ ਅਤੇ ਪ੍ਰਭੂ ਨੂੰ ਸਤਿਸੰਗਤ ਰਾਹੀਂ ਸਮਝਕੇ

ਉਸ ਦਾ ਸਿਮਰਨ ਕਰ। ਭਰਮਾਂ ਦੇ ਹਨੇਰੇ ਵਿਚ ਫਸਿਆ ਹੋਇਆ ਤੂੰ ਕਿਧਰ ਭਟਕ ਰਿਹਾ ਹੈਂ। ਤੂੰ ਉਸ ਪ੍ਰਭੂ ਦਾ ਨਾਮ ਥੋੜੇ ਸਮੇਂ ਲਈ, ਘੜੀ ਭਰ ਲਈ, ਪਲ ਅਤੇ ਛਿਨ ਲਈ ਹੀ ਭਾਵੇਂ ਆਪਣੀ ਜੀਭ ਨਾਲ ਯਾਦ ਕਰ ਲੈ ਪਰ ਉਸਦੀ ਯਾਦ ਨੂੰ ਬਣਾਈ ਰੱਖ। ਮਾਇਆ ਦਾ ਕੰਮ ਕਾਜ ਹੋਛਾ ਹੈ ਅਤੇ ਇਸ ਦੇ ਸੁਖਾਂ ਦੇ ਬੰਧਨਾਂ ਦੇ ਫਲਸਰੂਪ ਤੂੰ ਭਲਾ ਕਰੋੜਾਂ ਜਨਮਾਂ ਤਕ ਦੁੱਖਾਂ ਵਿਚ ਭਟਕਣ ਲਈ ਕਿਉਂ ਤਿਆਰ ਹੈਂ। ਹੇ ਨਾਨਕ, ਸ਼ਾਂਤ ਪੁਰਸ਼ਾਂ ਦੀ ਸਿਖਿਆ ਅਨੁਸਾਰ ਪ੍ਰਭੂ-ਨਾਮ ਦਾ ਭਜਨ ਕਰੋ ਅਤੇ ਪ੍ਰਭੂ ਦੇ ਪ੍ਰੇਮ ਵਿਚ ਆਪਣੀ ਆਤਮਾ ਵਿਚ ਹੀ ਉਸ ਦੇ ਨਾਲ ਅਨੰਦ ਕਰਦੇ ਰਹੋ ॥ ੨ ॥ ਮਾਤਾ ਦੇ ਪੇਟ ਰੂਪੀ ਖੇਤ ਵਿਚ ਰੰਚਕਮਾਤਰ ਰੇਤਸ(ਵੀਰਜ) ਰਖਣ ਨਾਲ ਇਹ ਦੁਰਲੱਭ ਦੇਹੀ ਸੁਆਰ ਕੇ ਬਣਾ ਦਿੱਤੀ ਗਈ ਹੈ। ਖਾਨਪਾਨ ਅਤੇ ਵਧੀਆ ਸੁਖ ਭੋਗਣ ਲਈ ਤੈਨੂੰ ਦਿੱਤੇ ਗਏ ਅਤੇ ਤੇਰੇ ਸੰਕਟਾਂ ਨੂੰ ਕੱਟ ਕੇ ਤੇਰੀਆਂ ਮੁਸੀਬਤਾਂ ਨੂੰ ਦੂਰ ਕੀਤਾ ਗਿਆ। ਮਾਤਾ-ਪਿਤਾ, ਭਾਈ-ਬੰਧੂਆਂ ਨੂੰ ਪਛਾਨਣ ਦੀ ਤੇਰੇ ਵਿਚ ਬੁੱਧੀ ਪਾਈ ਗਈ ਹੈ। ਤੂੰ ਹਰ ਦਿਨ ਵਧਦਾ ਜਾ ਰਿਹਾ ਹੈਂ ਅਤੇ ਹੁਣ ਭਿਆਨਕ ਬੁਢਾਪਾ ਤੇਰੇ ਨਿਕਟ ਆਉਂਦਾ ਜਾ ਰਿਹਾ ਹੈ। ਹੇ ਗੁਣਹੀਨ, ਦੀਨ ਅਤੇ ਮਾਇਆ ਦੇ ਕੀੜੇ, ਉਸ ਮਾਲਿਕ ਦਾ ਵੀ ਘੜੀ ਭਰ ਲਈ ਸਿਮਰਨ ਕਰ ਲੈ। ਹੇ ਨਾਨਕ, ਭਰਮਾਂ ਦੇ ਗੱਠਰ ਨੂੰ ਤੋੜ ਕੇ ਕਿਰਪਾ ਦੇ ਸਮੁੰਦਰ ਕਿਰਪਾਲੂ ਪ੍ਰਭੂ ਦਾ ਹਥ ਫੜ ਲੈ ॥ ੩ ॥ ਹੇ ਮਨ, ਜਿਵੇਂ ਚੂਹਾ ਆਪਣੀ ਖੁਡ ਵਿਚ ਬਹੁਤ ਅਭਿਮਾਨੀ ਬਣਿਆ ਰਹਿੰਦਾ ਹੈ ਅਤੇ ਮੂਰਖਾਂ ਵਾਲੇ ਕੰਮ ਕਰਦਾ ਰਹਿੰਦਾ ਹੈ, ਤੇਰਾ ਵਿਹਾਰ ਵੀ ਅਜਿਹਾ ਹੀ ਹੈ। ਮਾਇਆ ਦੀ ਪੀਂਘ ਮਸਤੀ ਨਾਲ ਝੂਟਦਾ ਹੋਇਆ ਤੂੰ ਮਾਇਆ ਵਿਚ ਲੀਨ ਹੋ ਕੇ ਉੱਲੂ ਵਾਂਗ ਭਟਕਦਾ ਰਹਿੰਦਾ ਹੈਂ। ਪੁੱਤਰ, ਇਸਤਰੀ, ਮਿਤਰਾਂ ਅਤੇ ਬੰਧੂਆਂ ਦੇ ਸੁਖ ਆਦਿ ਨਾਲ ਤੇਰਾ ਬਹੁਤ ਮੋਹ ਵਧ ਗਿਆ ਹੈ। ਹੰਕਾਰ ਦਾ ਬੀਜ ਜਿਹੜਾ ਤੂੰ ਬੀਜਿਆ ਸੀ ਉਹ ਪੁੰਗਰ ਕੇ ਫੁੱਟ ਪਿਆ ਹੈ ਅਤੇ ਤੇਰੀ ਉਮਰ ਪਾਪ ਕਰਦੇ ਕਰਦੇ ਹੀ ਬੀਤ ਰਹੀ ਹੈ। ਮੌਤ ਰੂਪੀ ਬਿੱਲੀ ਤੇਰਾ ਮੂੰਹ ਵੇਖ ਰਹੀ ਹੈ ਅਤੇ ਤੂੰ ਸਵਾਦੀ ਭੋਜਨ ਖਾਂਦਾ ਹੋਇਆ ਵੀ ਭੁੱਖੇ ਦਾ ਭੁੱਖਾ ਹੀ ਬਣਿਆ ਰਹਿੰਦਾ ਹੈਂ ਅਰਥਾਤ ਤੇਰਾ ਢਿਡ ਕਦੇ ਨਹੀਂ ਭਰਦਾ। ਹੇ ਨਾਨਕ, ਸੰਸਾਰ ਨੂੰ ਸੁਪਨੇ ਦੀ ਤਰ੍ਹਾਂ ਜਾਣਦੇ ਹੋਏ ਤੂੰ ਸਤਿਸੰਗਤ ਵਿਚ ਜਾ ਕੇ ਉਸ ਦਿਆਲੂ ਪ੍ਰਭੂ ਦਾ ਸਿਮਰਨ ਕਰਦਾ ਰਹਿ ॥ ੪ ॥ ਇਹ ਸਰੀਰ, ਇਹ ਘਰ, ਇਹ ਸੰਸਾਰਿਕ ਪ੍ਰੇਮ-ਪਿਆਰ ਸਦਾ ਬਣਿਆ ਰਹਿਣ ਵਾਲਾ ਨਹੀਂ ਹੈ ਇਸ ਲਈ ਮਾਇਆ ਵਿਚ ਮਸਤ ਹੋ ਕੇ ਤੂੰ ਕਿਥੋਂ ਤਕ ਆਪਣੇ ਆਪ ਨੂੰ ਗਲਾਉਂਦਾ ਰਹੇਂਗਾ। ਛੱਤਰ, ਪੱਤਰ, ਚੰਵਰ ਅਤੇ ਚੰਵਰ ਡੁਲਾਉਣ ਵਾਲੇ ਵੀ ਨਹੀਂ ਰਹਿਣਗੇ; ਤੇਰੀ ਉਮਰ ਬਤੀਤ ਹੁੰਦੀ ਜਾ ਰਹੀ ਹੈ ਅਤੇ ਤੂੰ ਹਿਰਦੇ ਵਿਚ ਇਸ ਦਾ ਵਿਚਾਰ ਹੀ ਨਹੀਂ

ਕਰਦਾ। ਰਥ, ਘੋੜੇ, ਹਾਥੀ, ਸਿੰਘਾਸਨ ਆਦਿ ਨੂੰ ਛਿਣ ਭਰ ਵਿਚ ਤਿਆਗ ਕੇ ਇਥੋਂ ਨੰਗੇ ਹੀ ਜਾਣਾ ਪਏਗਾ। ਤੂੰ ਆਪਣੀਆਂ ਅੱਖਾਂ ਨਾਲ ਵੇਖ ਲੈ ਕਿ ਕੋਈ ਵੀ ਬਲੀ, ਸੂਰਬੀਰ, ਬਾਦਸ਼ਾਹ ਸਰਦਾਰ ਇਹਨਾਂ ਵਿਚੋਂ ਕੋਈ ਵੀ ਤੇਰੇ ਨਾਲ ਨਹੀਂ ਹੋਵੇਗਾ। ਇਹ ਕਿਲੇ, ਇਹ ਤੇਰੇ ਟਿਕਾਣੇ ਅਤੇ ਤੇਰੇ ਖਜ਼ਾਨਿਆਂ ਨਾਲ ਤੇਰੀ ਮੁਕਤੀ ਨਹੀਂ ਹੋਣੀ। ਤੂੰ ਵਿਕਾਰ ਕਰਦਾ ਰਹੇਂਗਾ ਅਤੇ ਏਥੋਂ ਦੋਵੇਂ ਹਥ ਝਾੜ ਕੇ ਚਲਦਾ ਬਣੇਂਗਾ। ਇਹ ਮਿੱਤਰ, ਪੁੱਤਰ, ਇਸਤਰੀ, ਪਿਆਰੇ ਬੰਧੂ ਸਾਰੇ ਰੁੱਖ ਦੀ ਛਾਂ ਵਾਂਗ ਚਲਾਇਮਾਨ ਹੋ ਕੇ ਪਲਟ ਜਾਣਗੇ। ਉਹ ਪੂਰਨ ਪੁਰਖ ਪ੍ਰਭੂ ਦੀਨ ਦਿਆਲ ਹੈ। ਤੂੰ ਹਰ ਛਿਣ ਉਸ ਅਗੰਮ ਅਪਾਰ ਪ੍ਰਭੂ ਦਾ ਸਿਮਰਨ ਕਰਦਾ ਰਹਿ। ਸੇਵਕ ਨਾਨਕ, ਤੂੰ ਸਾਰੇ ਐਸ਼ਵਰਜਾਂ ਦੇ ਮਾਲਿਕ ਪ੍ਰਭੂ ਦੀ ਸ਼ਰਨ ਵਿਚ ਆ ਪਿਆ ਹੈਂ ਇਸ ਲਈ ਹੇ ਪ੍ਰਭੂ, ਕਿਰਪਾ ਕਰਕੇ ਉਸ ਨੂੰ ਪਾਰ ਉਤਾਰ ਲਉ ॥ ੫ ॥

**ਪ੍ਰਾਨ ਮਾਨ ਦਾਨ ਮਗ ਜੋਹਨ ਹੀਤੁ ਚੀਤੁ ਦੇ ਲੇ ਲੇ ਪਾਰੀ ॥ ਸਾਜਨ ਸੈਨ ਮੀਤ ਸੁਤ ਭਾਈ ਤਾਹੂ ਤੇ ਲੇ ਰਖੀ ਨਿਰਾਰੀ ॥ ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ ਅਉਧ ਤਨ ਜਾਰੀ ॥ ਕਰਮ ਧਰਮ ਸੰਜਮ ਸੁਚ ਨੇਮਾ ਚੰਚਲ ਸੰਗਿ ਸਗਲ ਬਿਧਿ ਹਾਰੀ ॥ ਪਸੁ ਪੰਖੀ ਬਿਰਖ ਅਸਥਾਵਰ ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥ ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ ਦੀਨਾ ਨਾਥ ਪ੍ਰਾਨਪਤਿ ਸਾਰੀ ॥ ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ ਕਤ ਖਾਰੀ ॥ ਨਾਨਕ ਸੰਤ ਚਰਨ ਸੰਗਿ ਉਧਰੇ ਹੋਰਿ ਮਾਇਆ ਮਗਨ ਚਲੇ ਸਭਿ ਡਾਰੀ ॥੬॥ ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ ॥ ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ ॥ ਸਿਧ ਮਨੁਖ੍ਯ ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ ਨ ਪਾਵਤ ॥ ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ ॥ ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ ॥ ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ ॥੭॥ ਮਾਇਆ ਰੰਗ ਬਿਰੰਗ ਕਰਤ ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ ॥ ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ ॥ ਦਹ ਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ ਹਰਿਓ ਹੈ ॥ ਜੋਬਨ ਬੀਤਿ ਜਰਾ ਰੋਗਿ ਗ੍ਰਸਿਓ ਜਮਦੂਤਨ ਡੰਨੁ**

**ਮਿਰਤੁ ਮਰਿਓ ਹੈ ॥ ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ ਗਰਿਓ ਹੈ ॥ ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥੮॥ ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ ॥ ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ ॥ ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥ ਇਸਨਾਨ ਦਾਨ ਤਾਪਨ ਸੁਚਿ ਕਿਰਿਆ ਚਰਣ ਕਮਲ ਹਿਰਦੈ ਪ੍ਰਭ ਧਾਰੀ ॥ ਸਾਜਨ ਮੀਤ ਸਖਾ ਹਰਿ ਬੰਧਪ ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥ ਓਟ ਗਹੀ ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ ॥੯॥ ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ ॥ ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸ ਮਗਿ ॥ ਪਾਵਕ ਜਰਿਓ ਨ ਜਾਤ ਰਹਿਓ ਜਨ ਧੂਰਿ ਲਗਿ ॥ ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ ॥ ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ ॥੧॥੧੦॥ ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥ ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ ॥ ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥ ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥੨॥੧੧॥੨੦॥**

ਪ੍ਰਾਣਾਂ ਦੀ ਅਤੇ ਸਨਮਾਨ ਦੀ ਬਾਜੀ ਲਾ ਕੇ, ਦਾਨ ਮੰਗ ਮੰਗ ਕੇ, ਰਾਹਜਨੀ(ਲੁੱਟ) ਕਰਕੇ, ਅਨੇਕਾਂ ਪ੍ਰਕਾਰ ਨਾਲ ਚਿੱਤ ਨੂੰ ਸਮਝਾਕੇ, ਇਸ ਧਨ ਦੌਲਤ ਨੂੰ ਇਕੱਠਾ ਕੀਤਾ ਗਿਆ ਹੈ। ਸੱਜਣ, ਸੰਬੰਧੀ, ਮਿੱਤਰਾਂ, ਪੁੱਤਰਾਂ, ਭਰਾਵਾਂ ਆਦਿ ਤੋਂ ਇਸ ਨੂੰ ਲੁਕਾ ਲੁਕਾ ਕੇ ਰਖਿਆ ਗਿਆ ਹੈ। ਨੰਗੇ ਪੈਰ ਦੌੜ-ਦੌੜ ਕੇ ਝੂਠ ਦੀ ਕਮਾਈ ਕਰਨ ਦੀਆਂ ਵਿਧੀਆਂ ਨੂੰ ਖੋਜਦੇ ਖੋਜਦੇ ਸਰੀਰ ਦੀ ਸਾਰੀ ਉਮਰ ਹੀ ਤੂੰ ਜਲਾ ਦਿੱਤੀ ਅਰਥਾਤ ਸਮਾਪਤ ਕਰ ਦਿੱਤੀ ਹੈ। ਧਰਮ, ਕਰਮ, ਸੰਜਮ, ਪਵਿਤਰਤਾ, ਨਿਤਨੇਮ ਦੇ ਕਰਮਾਂ ਦੀਆਂ ਵਿਧੀਆਂ ਨੂੰ ਤੂੰ ਚੰਚਲ ਮਾਇਆ ਦੀ ਸੰਗਤ ਵਿਚ ਗੁਆ ਦਿੱਤਾ ਹੈ। ਪਸ਼ੂ, ਪੰਖੀਆਂ, ਰੁੱਖਾਂ ਅਤੇ ਸਥਿਰ ਬਣੇ ਰਹਿਣ ਵਾਲੇ ਪਰਬਤਾਂ ਆਦਿ ਦੀਆਂ ਜੂਨਾਂ ਵਿਚ ਤੂੰ ਅਨੇਕਾਂ ਪ੍ਰਕਾਰ ਨਾਲ ਭਟਕਦਾ ਰਿਹਾ ਹੈਂ। ਤੂੰ ਉਸ ਦੀਨਾ ਨਾਥ, ਪ੍ਰਾਣਪਤੀ ਪ੍ਰਭੂ ਦੇ ਨਾਮ ਦਾ ਛਿਣ ਭਰ ਲਈ ਵੀ ਸਿਮਰਨ ਨਹੀਂ ਕੀਤਾ ਹੈ। ਤੇਰਾ ਖਾਨ-ਪਾਨ, ਮਿੱਠੇ ਰਸਾਂ ਵਾਲਾ ਭੋਜਨ ਅੰਤ ਸਮੇਂ ਸਾਰਾ ਕੁਝ ਹੀ ਕਉੜਾ ਹੋ ਜਾਏਗਾ। ਹੇ ਨਾਨਕ, ਕੇਵਲ ਸੰਤ ਪੁਰਖਾਂ ਦੇ ਚਰਨਾਂ ਦੀ ਸੰਗਤ ਵਿਚ ਹੀ ਤੇਰਾ ਪਾਰ ਉਤਾਰਾ ਹੋਵੇਗਾ ਅਤੇ ਹੋਰ ਜੋ ਤੇਰੇ

ਨਾਲ ਤੇਰੀ ਧਨ-ਸੰਪਤੀ ਦਾ ਮਸਤ ਹੋ ਕੇ ਅਨੰਦ ਭੋਗ ਰਹੇ ਹਨ ਉਹ ਸਾਰਾ ਕੁਝ ਇਥੇ ਹੀ ਸੁੱਟ ਕੇ ਚਲੇ ਜਾਣਗੇ ॥ ੬ ॥ ਬ੍ਰਹਮਾ, ਸ਼ਿਵ ਅਤੇ ਵੇਦ ਤਥਾ ਮੁਨੀ ਆਦਿ ਰਸ ਪੂਰਵਕ ਉਸ ਪ੍ਰਭੂ ਦੇ ਗੁਣ ਗਾਉਂਦੇ ਹਨ। ਇੰਦ੍ਰ, ਵਿਸ਼ਨੂੰ, ਧਰਤੀ ਦੀ ਰਖਿਆ ਕਰਨ ਵਾਲੇ ਉਸ ਪ੍ਰਭੂ ਨੂੰ ਖੋਜਦੇ ਹੋਏ ਕਦੀ ਧਰਤੀ ਤੇ ਆਉਂਦੇ ਹਨ ਅਤੇ ਕਦੀ ਫਿਰ ਅਕਾਸ਼ ਵਲ ਦੌੜ ਉਠਦੇ ਹਨ। ਸਿੱਧ, ਮਨੁੱਖ, ਦੇਵ, ਦਾਨਵ ਸਾਰੇ ਉਸਦੇ ਰਹੱਸ ਦਾ ਇਕ ਤਿਲ ਮਾਤਰ ਵੀ ਨਹੀਂ ਜਾਣ ਸਕੇ ਹਨ। ਜਿਸਦੇ ਹਿਰਦੇ ਵਿਚ ਪ੍ਰੀਤਮ ਪ੍ਰਭੂ ਦੀ ਪ੍ਰੀਤ ਅਤੇ ਪ੍ਰੇਮ ਰਸ ਦੀ ਭਗਤੀ ਹੈ, ਪ੍ਰਭੂ ਦੇ ਸੇਵਕ ਤਾਂ ਉਸ ਦੇ ਦਰਸ਼ਨਾਂ ਵਿਚ ਲੀਨ ਰਹਿੰਦੇ ਹਨ। ਉਸ ਪ੍ਰਭੂ ਨੂੰ ਛੱਡ ਕੇ ਤੂੰ ਹੋਰਾਂ ਤੋਂ ਮੰਗਦਾ ਹੈਂ ਅਤੇ ਮੰਗਦੇ ਮੰਗਦੇ ਹੀ ਤੇਰਾ ਮੂੰਹ, ਦੰਦ ਅਤੇ ਜੀਭ ਆਦਿ ਸਾਰੇ ਘਸ ਜਾਂਦੇ ਹਨ। ਹੇ ਮੂਰਖ ਮਨ, ਦਾਸ ਨਾਨਕ ਤੈਨੂੰ ਸਮਝਾਉਂਦਾ ਹੈ ਕਿ ਤੂੰ ਉਸ ਸੁਖਦਾਤਾ ਪ੍ਰਭੂ ਦਾ ਹੀ ਸਿਮਰਨ ਕਰ ॥ ੭ ॥ ਹੇ ਜੀਵ, ਤੂੰ ਨਹੀਂ ਜਾਣਦਾ ਕਿ ਮਾਇਆ ਦਾ ਰੰਗ ਬਦਰੰਗ ਹੋ ਜਾਂਦਾ ਹੈ ਅਤੇ ਤੂੰ ਫਿਰ ਵੀ ਭਰਮ ਅਤੇ ਮੋਹ ਦੇ ਅੰਨ੍ਹੇ ਖੂਹ ਵਿਚ ਪਿਆ ਹੋਇਆ ਹੈਂ। ਤੇਰਾ ਪੇਟ ਤਾਂ ਵਿਸ਼ਠਾ, ਹੱਡੀਆਂ ਅਤੇ ਕੀੜਿਆਂ ਨਾਲ ਭਰਿਆ ਹੋਇਆ ਹੈ ਪਰੰਤੂ ਤੇਰਾ ਅਭਿਮਾਨ ਇੰਨਾ ਵੱਡਾ ਹੈ ਕਿ ਉਹ ਅਕਾਸ਼ ਵਿਚ ਵੀ ਨਹੀਂ ਸਮਾਉਂਦਾ। ਅਗਿਆਨ ਨੇ ਤੈਨੂੰ ਇਸ ਤਰ੍ਹਾਂ ਠੱਗਿਆ ਹੋਇਆ ਹੈ ਕਿ ਤੂੰ ਪਰਾਏ ਧਨ ਨੂੰ ਖੋਹ ਕੇ ਮਹਾਂ ਪਾਪ ਕਰਨ ਲਈ ਦਸੇ ਦਿਸਾਵਾਂ ਵਿਚ ਦੌੜਦਾ ਫਿਰਦਾ ਹੈਂ। ਤੇਰਾ ਜੋਬਨ ਬੀਤ ਜਾਣ ਨਾਲ ਤੂੰ ਬੁਢਾਪੇ ਦੇ ਰੋਗ ਵਿਚ ਫਸਿਆ ਹੋਇਆ ਹੈਂ ਅਤੇ ਜਮਦੂਤਾਂ ਤੋਂ ਸਜ਼ਾ ਪਾਉਣ ਵਾਲੀ ਮੌਤ ਮਰਿਆ ਹੈਂ। ਤੂੰ ਕਈ ਜੂਨਾਂ ਦੇ ਦੁਖ ਅਤੇ ਨਰਕ ਭੋਗਦਾ ਹੈਂ ਅਤੇ ਜਮ ਦੇ ਨਿਯਮਾਂ ਦੀ ਦੁਖਦਾਈ ਡੂੰਘੀ ਖੱਡ ਵਿਚ ਤੂੰ ਗਲਦਾ ਰਹਿੰਦਾ ਹੈਂ। ਹੇ ਨਾਨਕ, ਉਸ ਪ੍ਰਭੂ ਦੀ ਪ੍ਰੇਮ-ਭਗਤੀ ਨਾਲ ਹੀ ਪਾਰ ਉਤਾਰਾ ਹੁੰਦਾ ਹੈ ਅਤੇ ਉਸ ਭਗਤੀ ਵਾਸਤੇ ਉਹ ਪ੍ਰਭੂ-ਸੰਤ ਆਪ ਹੀ ਕਿਰਪਾ ਕਰਦਾ ਹੈ ॥ ੮ ॥ ਸਾਰੇ ਗੁਣਾਂ ਦੇ ਸਮੂਹ ਦਾ ਫਲ ਅਤੇ ਸਾਡਾ ਉਦੇਸ਼ ਸਾਨੂੰ ਪ੍ਰਾਪਤ ਹੋ ਗਿਆ ਹੈ ਅਤੇ ਸਾਡੀ ਆਸ ਪੂਰੀ ਹੋ ਗਈ ਹੈ। ਸਾਨੂੰ ਪ੍ਰਭੂ-ਨਾਮ ਰੂਪੀ ਔਖਧ ਮਿਲ ਗਈ ਹੈ ਜਿਹੜੀ ਪਰਾਏ ਦੁਖ ਨੂੰ ਦੂਰ ਕਰਨ ਲਈ ਸਾਡੇ ਲਈ ਤੰਤ੍ਰ ਮੰਤ੍ਰ ਦਾ ਹੀ ਰੂਪ ਹੈ ਅਤੇ ਸਾਰੇ ਰੋਗਾਂ ਨੂੰ ਨਸ਼ਟ ਕਰਨ ਲਈ ਗੁਣਕਾਰੀ ਹੈ। ਪ੍ਰਭੂ-ਨਾਮ ਦਾ ਉਚਾਰਨ ਕਰਨ ਨਾਲ ਕਾਮ, ਕ੍ਰੋਧ, ਹੰਕਾਰ, ਈਰਖਾ, ਤ੍ਰਿਸ਼ਨਾ ਆਦਿ ਸਾਰੇ ਨਸ਼ਟ ਹੋ ਜਾਂਦੇ ਹਨ। ਪ੍ਰਭੂ ਦੇ ਚਰਨ ਕਮਲ ਹਿਰਦੇ ਵਿਚ ਧਾਰਨ ਕਰਨ ਨਾਲ ਸਾਰੇ ਇਸ਼ਨਾਨ, ਦਾਨ, ਤਪੱਸਿਆਵਾਂ, ਸ਼ੁੱਧੀਆਂ ਉਸੇ ਵਿਚ ਹੀ ਸ਼ਾਮਿਲ ਹੋ ਜਾਂਦੀਆਂ ਹਨ। ਜੀਵਨ ਦਾ ਭੋਜਨ ਅਤੇ ਪ੍ਰਾਣਾਂ ਦਾ ਅਧਾਰ ਪ੍ਰਭੂ ਸਾਡਾ ਸਜਣ, ਮਿੱਤਰ, ਦੋਸਤ ਅਤੇ ਸੰਬੰਧੀ ਹੈ। ਦਾਸ ਨਾਨਕ ਨੇ ਤਾਂ ਉਸ ਸਮਰੱਥ ਸੁਆਮੀ ਦਾ ਆਸਰਾ ਫੜਿਆ ਹੋਇਆ ਹੈ ਅਤੇ ਉਸੇ ਤੋਂ ਹੀ ਸਦਾ ਬਲਿਹਾਰੀ ਜਾਂਦਾ ਹੈ ॥ ੯ ॥ ਪ੍ਰਭੂ ਦੇ ਚਰਨ ਕਮਲਾਂ ਨਾਲ ਲੱਗਾ ਪ੍ਰੇਮ ਸ਼ਸਤਰਾਂ

ਨਾਲ ਵੀ ਨਹੀਂ ਕੱਟਿਆ ਜਾ ਸਕਦਾ। ਜਿਸ ਦਾ ਮਨ ਪ੍ਰਭੂ-ਦਰਸ਼ਨ ਦੇ ਮਾਰਗ ਉਤੇ ਚਲਣ ਲਈ ਪੂਰਨ ਰੂਪ ਵਿਚ ਆਪਣੇ ਉਦੇਸ਼ ਵਿਚ ਲੀਨ ਹੋ ਗਿਆ ਹੈ ਉਸ ਨੂੰ ਹੁਣ ਰੋਕਣ ਲਈ ਰੱਸੀ ਨਾਲ ਬੰਨ੍ਹ ਕੇ ਵੀ ਨਹੀਂ ਰੋਕਿਆ ਜਾ ਸਕਦਾ। ਜਿਹੜਾ ਪ੍ਰਭੂ ਦੇ ਸੇਵਕਾਂ ਦੀ ਚਰਨ-ਧੂੜ ਵਿਚ ਲੀਨ ਹੋ ਗਿਆ ਹੈ ਉਸ ਨੂੰ ਤਾਂ ਅੱਗ ਵੀ ਨਹੀਂ ਸਾੜ ਸਕਦੀ। ਜਿਹੜੇ ਪੈਰ ਪ੍ਰਭੂ ਦੇ ਮਾਰਗ ਤੇ ਚਲ ਨਿਕਲੇ ਹਨ ਉਹਨਾਂ ਨੂੰ ਪਾਣੀ ਵੀ ਨਹੀਂ ਡੋਬ ਸਕਦਾ। ਹੇ ਨਾਨਕ, ਪ੍ਰਭੂ ਨਾਮ ਦੇ ਤੀਰ ਨਾਲ ਸਾਰੇ ਪ੍ਰਕਾਰ ਦੇ ਰੋਗ, ਦੋਸ਼, ਪਾਪ, ਮੋਹ ਆਦਿ ਨਸ਼ਟ ਹੋ ਜਾਂਦੇ ਹਨ ॥ ੧ ॥ ੧੦ ॥ ਅਨੇਕਾਂ ਪ੍ਰਕਾਰ ਦੇ ਉੱਦਮ ਕਰਦੇ ਹੋਏ ਲੋਕ ਕਈ ਤਰੀਕਿਆਂ ਨਾਲ ਛੇ ਸ਼ਾਸਤ੍ਰਾਂ ਦਾ ਚਿੰਤਨ ਕਰਦੇ ਰਹਿੰਦੇ ਹਨ। ਭਸਮ ਮਲ ਕੇ ਕਈ ਲੋਕ ਅਨੇਕਾਂ ਤੀਰਥਾਂ ਤੇ ਜਾਂਦੇ ਰਹਿੰਦੇ ਹਨ ਅਤੇ ਕਈ ਆਪਣੇ ਸਰੀਰ ਨੂੰ ਕਮਜ਼ੋਰ ਕਰਕੇ ਜਟਾਵਾਂ ਬੰਨ੍ਹੀ ਰਖਦੇ ਹਨ। ਜਿਸ ਤਰ੍ਹਾਂ ਆਪਣੇ ਹੀ ਸੂਤਰ ਦੇ ਜਾਲ ਵਿਚ ਫਸੀ ਹੋਈ ਮਕੜੀ ਉਸ ਜਾਲ ਦੇ ਪ੍ਰੇਮ ਦੇ ਕਾਰਨ ਹੀ ਉਸ ਵਿਚ ਫਸੀ ਰਹਿੰਦੀ ਹੈ ਅਤੇ ਮਰ ਜਾਂਦੀ ਹੈ ਉਸੇ ਹੀ ਤਰ੍ਹਾਂ ਪ੍ਰਭੂ ਦੇ ਸਿਮਰਨ ਬਿਨਾਂ ਮਾਇਆ-ਮੋਹ ਦੇ ਜਾਲ ਵਿਚ ਫਸੇ ਜੀਵ ਦੁਖ ਪਾਉਂਦੇ ਰਹਿੰਦੇ ਹਨ। ਅਜਿਹੇ ਲੋਕ ਪੂਜਾ, ਚਕ੍ਰ ਆਦਿ ਅਪਨਾਉਂਦੇ ਹੋਏ ਆਪਣੇ ਹੱਥੀਂ ਹੀ ਰੋਟੀਆਂ ਪਕਾਉਂਦੇ ਹੋਏ ਅਨੇਕਾਂ ਪ੍ਰਕਾਰ ਦੇ ਬਣਾਉਟੀ ਕਰਮ ਕਾਂਡ ਕਰਦੇ ਰਹਿੰਦੇ ਹਨ ॥ ੨ ॥ ੧੧ ॥

## ਚਉਬੋਲੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥ ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥ ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥ ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥੨॥ ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ ॥ ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ ॥੩॥ ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥ ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥੪॥ ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥ ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥੫॥**

ਹੇ ਸੰਮਨ( ਇਕ ਸਿੱਖ ਦਾ ਨਾਂ) ਜੇਕਰ ਪ੍ਰੇਮ ਨੂੰ ਧਨ ਨਾਲ ਖਰੀਦਿਆ ਜਾ ਸਕਿਆ ਹੁੰਦਾ ਤਾਂ ਰਾਵਣ ਕੋਈ ਕੰਗਾਲ ਨਹੀਂ ਸੀ ਜਿਹੜਾ ਪ੍ਰਭੂ ਪ੍ਰਾਪਤੀ ਲਈ ਆਪਣੇ ਸਿਰ ਕਟ ਕਟ ਕੇ ਅਰਪਨ ਕਰਦਾ ਹੁੰਦਾ ਸੀ ਅਰਥਾਤ ਧਨ ਦੌਲਤ ਨਾਲ ਪ੍ਰੇਮ ਪ੍ਰਾਪਤ

ਨਹੀਂ ਹੁੰਦਾ; ਇਸ ਲਈ ਅਭਿਮਾਨ ਰਹਿਤ ਹੋਣਾ ਜ਼ਰੂਰੀ ਹੈ ॥ ੧ ॥ ਜਦੋਂ ਇਹ ਤਨ ਪ੍ਰੇਮ ਅਤੇ ਸੱਚੇ ਪ੍ਰੇਮ ਵਿਚ ਲੀਨ ਬਣਿਆ ਰਹਿੰਦਾ ਹੈ ਤਾਂ ਪ੍ਰੇਮ ਕਰਨ ਵਾਲੇ ਅਤੇ ਪ੍ਰੇਮ ਦੇ ਪਾਤਰ ਵਿਚ ਰਾਈ ਦੇ ਦਾਣੇ ਜਿੰਨਾਂ ਵੀ ਅੰਤਰ ਨਹੀਂ ਰਹਿ ਜਾਂਦਾ। ਉਸ ਪ੍ਰਭੂ ਦੇ ਚਰਨ ਕਮਲਾਂ ਵਿਚ ਮਨ ਦੇ ਵਿੰਨੇ ਜਾਣ ਦੇ ਬਾਅਦ ਕੁਝ ਅਜਿਹੀ ਵੀ ਦਸ਼ਾ ਹੀ ਹੁੰਦੀ ਹੈ ਪਰੰਤੂ ਇਸ ਦੀ ਸਮਝ ਉਦੋਂ ਹੀ ਪੈਂਦੀ ਹੈ ਜਦੋਂ ਸੁਰਤਿ ਪ੍ਰੇਮ ਵਿਚ ਲੀਨ ਬਣੀ ਹੋਵੇ ॥ ੨ ॥ ਸਾਗਰ, ਪਰਬਤ, ਸੁੰਨਸਾਨ ਥਾਵਾਂ, ਬਨਾਂ ਅਤੇ ਧਰਤੀ ਦੇ ਨੌਂ ਖੰਡਾਂ ਵਿਚ ਪ੍ਰਭੂ ਨੂੰ ਖੋਜਦੇ ਫਿਰਨਾ ਬੇਅਰਥ ਹੈ। ਹੇ ਮੂਸਨ(ਗੁਰੂ ਦਾ ਇਕ ਸਿੱਖ ਜੋ ਸੰਮਨ ਦਾ ਪੁੱਤਰ ਸੀ), ਪ੍ਰੀਤਮ ਪ੍ਰਭੂ ਨਾਲ ਪ੍ਰੇਮ ਕਰਨਾ ਇਹਨਾਂ ਸਾਰੇ ਕਰਮਾਂ ਤੋਂ ਵੱਡਾ ਇਕ ਹੀ ਕਰਮ ਹੈ ॥ ੩ ॥ ਪ੍ਰਭੂ ਦੀ ਪ੍ਰੇਮ ਰੂਪੀ ਚਾਂਦਨੀ ਜਦੋਂ ਹਿਰਦੇ ਰੂਪੀ ਅਕਾਸ਼ ਵਿਚ ਛਾਈ ਰਹਿੰਦੀ ਹੈ ਤਾਂ ਕਮਲ ਵਿਚ ਬੱਝੇ ਭਉਰੇ ਵਾਂਗ ਜੀਵ ਰੂਪੀ ਭਉਰਾ ਉਸ ਪ੍ਰੇਮ ਰੂਪੀ ਚਾਂਦਨੀ ਵਿਚ ਲੀਨ ਬਣਿਆ ਰਹਿੰਦਾ ਹੈ ॥ ੪ ॥ ਜਪ, ਤਪ, ਸੰਜਮ, ਖ਼ੁਸ਼ੀ, ਸੁਖ, ਮਾਨ, ਸਨਮਾਨ ਅਤੇ ਸਾਰੇ ਤਰ੍ਹਾਂ ਦੇ ਅਭਿਮਾਨਾਂ ਨੂੰ ਹੇ ਮੂਸਨ, ਪ੍ਰਭੂ ਦੇ ਛਿਨਭਰ ਦੇ ਪ੍ਰੇਮ ਉਤੇ ਮੈਂ ਪੂਰੀ ਤਰ੍ਹਾਂ ਕੁਰਬਾਨ ਕਰ ਦਿੰਦਾ ਹਾਂ ॥ ੫ ॥

**ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥ ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥੬॥ ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥ ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥੭॥ ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥ ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥੮॥ ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ ॥ ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥੯॥ ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ ॥ ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ ॥੧੦॥ ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥ ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥੧੧॥**

ਹੇ ਮੂਸਨ, ਇਹ ਸੰਸਾਰ ਮਰਦਾ ਹੋਇਆ ਅਤੇ ਠਗਿਆ ਜਾਂਦਾ ਵੀ ਉਸ ਪ੍ਰਭੂ ਦੇ ਰਹੱਸ ਨੂੰ ਇਸ ਲਈ ਨਹੀਂ ਜਾਣ ਪਾਉਂਦਾ ਕਿਉਂਕਿ ਇਹ ਪ੍ਰੀਤਮ ਪ੍ਰਭੂ ਦੇ ਪ੍ਰੇਮ ਵਿਚ ਵਿੰਨਿਆ ਹੋਇਆ ਨਹੀਂ ਹੈ ਅਤੇ ਝੂਠੇ ਕਾਰ-ਵਿਹਾਰ ਵਿਚ ਹੀ ਉਲਝਿਆ ਹੋਇਆ ਹੈ ॥ ੬ ॥ ਜਦੋਂ ਜੀਵ ਦੇ ਘਰ ਅਤੇ ਧਨ-ਦੌਲਤ ਨੂੰ ਅੱਗ ਲਗ ਜਾਏ ਤਾਂ ਇਹਨਾਂ ਦੇ ਵਿਛੋੜੇ ਵਿਚ ਜੀਵ ਬੇਹਾਲ ਹੋ ਜਾਂਦਾ ਹੈ, ਪਰੰਤੂ ਸੱਚੇ ਅਰਥਾਂ ਵਿਚ ਲੁੱਟਿਆ ਜਾਣ ਵਾਲਾ

ਤਾਂ ਉਹ ਹੈ ਜੋ ਦਿਆਲੂ ਪ੍ਰਭੂ ਦੇ ਪ੍ਰੇਮ ਤੋਂ ਵਿਹੀਨ ਹੋ ਜਾਂਦਾਹੈ ॥ ੭ ॥ ਜਿਨ੍ਹਾਂ ਨੂੰ ਪ੍ਰੇਮ ਦਾ ਸੁਆਦ ਲੱਗ ਗਿਆ ਅਤੇ ਜਿਹੜੇ ਮਨ ਵਿਚ ਪ੍ਰਭੂ ਚਰਨਾਂ ਦਾ ਸਿਮਰਨ ਕਰਦੇ ਰਹਿੰਦੇ ਹਨ, ਹੇ ਨਾਨਕ, ਪ੍ਰਭੂ ਦੇ ਅਜਿਹੇ ਵਿਜੋਗੀ ਅਤੇ ਬਿਰਹੋਂ ਵਿਚ ਦੁਖੀ ਲੋਕ ਉਸ ਪ੍ਰਭੂ ਦੇ ਬਿਨਾਂ ਹੋਰ ਕਿਸੇ ਦੇ ਨੇੜੇ ਨਹੀਂ ਜਾਂਦੇ ॥ ੮ ॥ ਜਿਹੜਾ ਚੰਚਲ ਚਿੱਤ ਹੈ ਉਹ ਲੱਖਾਂ ਉੱਚੀਆਂ ਨੀਵੀਆਂ ਘਾਟੀਆਂ ਤੇ ਚੜ੍ਹਦਾ ਹੀ ਰਹਿੰਦਾ ਹੈ ਅਰਥਾਤ ਹੰਕਾਰੀ ਬਣ ਕੇ ਦੁਖੀ ਹੁੰਦਾ ਰਹਿੰਦਾ ਹੈ। ਚਿੱਕੜ ਨੂੰ ਬਹੁਤ ਨੀਚ ਸਮਝਿਆ ਜਾਂਦਾ ਹੈ ਪਰੰਤੂ ਇਸ ਅਦਭੁੱਤ ਤੱਥ ਨੂੰ ਵੇਖੋ ਕਿ ਇਸ ਨਿਮਰ ਚਿੱਕੜ ਵਿਚੋਂ ਹੀ ਕਮਲ ਦਾ ਫੁੱਲ ਖਿੜਦਾ ਹੈ ॥ ੯ ॥ ਉਸ ਪ੍ਰਭੂ ਦੇ ਕਮਲਨੈਨ ਹਨ ਜਿਹੜੇ ਕਾਲੇ ਅੰਜਨ ਨੂੰ ਧਾਰਨ ਕਰੀ ਰਖਦੇ ਹਨ ਅਤੇ ਉਸ ਦਾ ਸੁੰਦਰ ਮੁਖ ਸੁੰਦਰਤਾ ਦੀ ਪ੍ਰਤੀਮੂਰਤੀ ਹੈ। ਹੇ ਮੂਸਨ, ਉਸ ਨੂੰ ਮਿਲਣ ਲਈ ਤਾਂ ਮੈਂ ਦੂਰੀ ਬਣਾਉਣ ਵਾਲੇ ਗਲ ਵਿਚ ਪਾਏ ਹਾਰ ਨੂੰ ਵੀ ਟੁਕੜੇ ਟੁਕੜੇ ਕਰਨ ਲਈ ਤਿਆਰ ਹਾਂ ਤਾਂ ਕਿ ਮੇਰੇ ਅਤੇ ਪ੍ਰੀਤਮ ਵਿਚ ਜਰਾ ਜਿੰਨੀ ਵੀ ਦੂਰੀ ਨ ਰਹੇ ॥ ੧੦ ॥ ਉਸ ਪ੍ਰਭੂ ਦਾ ਸਿਮਰਨ ਕਰਨ ਨਾਲ ਮੈਨੂੰ ਤਾਂ ਸਰੀਰ ਦੇ ਅੰਗਾਂ ਦੀ ਹੋਸ਼ ਨਹੀਂ ਰਹੀ। ਹੇ ਨਾਨਕ, ਪਤੰਗਾ ਵੀ ਦੀਪਕ ਦੀ ਜੋਤ ਨੂੰ ਨਹੀਂ ਛਡਦਾ ਅਤੇ ਆਪਣੇ ਆਪ ਨੂੰ ਸਾੜ ਛਡਦਾ ਹੈ ਅਤੇ ਉਸ ਪ੍ਰੇਮੀ ਦਾ ਨਾਂ ਏਸੇ ਕਾਰਨ ਹੀ ਸੰਸਾਰ ਵਿਚ ਪ੍ਰਗਟ ਅਤੇ ਪ੍ਰਸਿੱਧ ਹੈ ॥ ੧੧ ॥

## ਸਲੋਕ ਵਾਰਾਂ ਤੇ ਵਧੀਕ ॥

### ਸਲੋਕ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

**ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ ॥ ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ ॥੧॥ ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥ ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥ ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥ ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥੩॥ ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ ॥ ਬਾਮਣੁ ਬਿਰਥਾ ਗਇਓ ਜਨੰਮੁ ਜਿਨਿ ਕੀਤੋ ਸੋ ਵਿਸਰੇ ॥੪॥ ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ॥ ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ ॥੫॥**

ਉਸ ਪ੍ਰਭੂ ਦੇ ਰੰਗ ਵਿਚ ਉਹ ਹੀ ਰੰਗੇ ਹੋਏ ਹਨ ਜਿਨ੍ਹਾਂ ਨੇ ਉਸ ਮਾਲਿਕ ਨੂੰ ਪਛਾਣ ਲਿਆ ਹੈ ਅਤੇ ਉਸ ਤੋਂ ਕਦੀ ਵੀ ਮੁਖ ਨਹੀਂ ਮੋੜਦੇ। ਕੱਚੇ ਪਿਆਰ ਵਾਲੇ ਤਾਂ

ਮਰਦੇ ਖਪਦੇ ਰਹਿੰਦੇ ਹਨ ਕਿਉਂਕਿ ਉਹਨਾਂ ਨੂੰ ਅਸਲ ਵਿਚ ਪ੍ਰੇਮ ਦੀ ਵਿਧੀ ਹੀ ਸਮਝ ਨਹੀਂ ਆ ਸਕੀ ਹੈ ॥ ੧ ॥ ਉਸ ਮਾਲਿਕ ਪ੍ਰਭੂ ਤੋਂ ਹੀਨ ਹੋ ਕੇ ਤਾਂ ਰੇਸ਼ਮੀ ਬਸਤਰਾਂ ਨੂੰ ਅੱਗ ਲਾ ਕੇ ਸੁਟਣਾ ਚਾਹੀਦਾ ਹੈ। ਹੇ ਨਾਨਕ, ਜੇਕਰ ਮੇਰਾ ਮਾਲਿਕ ਮੇਰੇ ਨਾਲ ਹੋਵੇ ਤਾਂ ਮੈਂ ਧੂੜ ਵਿਚ ਲੋਟਦੀ ਹੋਈ ਵੀ ਸ਼ੋਭਾਵਾਨ ਬਣੀ ਰਹਾਂਗੀ ॥ ੨ ॥ ਸ਼ਬਦ-ਗੁਰੂ ਰਾਹੀਂ ਉਸ ਦੀ ਅਰਾਧਨਾ ਕੀਤੀ ਜਾਂਦੀ ਹੈ ਅਤੇ ਪ੍ਰਭੂ-ਨਾਮ ਦੇ ਪਿਆਰ ਵਿਚ ਸੱਚਾ ਵੈਰਾਗ ਪ੍ਰਾਪਤ ਹੁੰਦਾ ਹੈ। ਹੇ ਨਾਨਕ, ਇਹ ਮਾਰੂ ਰਾਗ ਸਫ਼ਲ ਹੈ ਜਿਸ ਰਾਹੀਂ ਪੰਜਾਂ ਵਿਕਾਰਾਂ ਦੇ ਰੂਪ ਸ਼ਤਰੂਆਂ ਨੂੰ ਜਿੱਤ ਲਿਆ ਗਿਆ ਹੈ ॥ ੩ ॥ ਹੇ ਬ੍ਰਾਹਮਣ, ਮੈਨੂੰ ਤਾਂ ਇਕ ਪ੍ਰਭੂ ਹੀ ਲੱਖਾਂ ਵਰਗਾ ਹੈ ਜਿਸ ਦੇ ਦੁਆਰ ਤੇ ਤੇਰੇ ਵਰਗੇ ਲੱਖਾਂ ਹੀ ਮੰਗਣ ਵਾਲੇ ਹਨ। ਹੇ ਬ੍ਰਾਹਮਣ, ਤੇਰਾ ਜੀਵਨ ਤਾਂ ਬੇਅਰਥ ਹੀ ਚਲਾ ਗਿਆ ਕਿਉਂਕਿ ਜਿਸ ਨੇ ਤੈਨੂੰ ਬਣਾਇਆ ਸੀ ਤੂੰ ਉਸੇ ਨੂੰ ਭੁਲਾ ਦਿੱਤਾ ਹੈ ॥ ੪ ॥ ਸੋਰਠਿ ਰਾਹੀਂ ਉਸ ਨਾਮ ਰਸ ਨੂੰ ਪੀਣਾ ਚਾਹੀਦਾ ਹੈ ਜਿਹੜਾ ਕਦੀ ਵੀ ਫਿੱਕਾ ਨਹੀਂ ਪੈਂਦਾ। ਹੇ ਨਾਨਕ, ਪ੍ਰਭੂ ਨਾਮ ਦੇ ਹੀ ਗੁਣਾਂ ਦਾ ਜੇਕਰ ਗਾਇਨ ਕੀਤਾ ਜਾਏ ਤਾਂ ਪ੍ਰਭੂ ਦੇ ਦਰਬਾਰ ਵਿਚ ਨਿਰਮਲ ਸੋਭਾ ਪ੍ਰਾਪਤ ਹੁੰਦੀ ਹੈ ॥ ੫ ॥

**ਜੋ ਪ੍ਰਭਿ ਰਖੇ ਆਪਿ ਤਿਨ ਕੋਇ ਨ ਮਾਰਈ ॥ ਅੰਦਰਿ ਨਾਮੁ ਨਿਧਾਨੁ ਸਦਾ ਗੁਣ ਸਾਰਈ ॥ ਏਕਾ ਟੇਕ ਅਗੰਮ ਮਨਿ ਤਨਿ ਪ੍ਰਭੁ ਧਾਰਈ ॥ ਲਗਾ ਰੰਗੁ ਅਪਾਰੁ ਕੋ ਨ ਉਤਾਰਈ ॥ ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖੁ ਸਾਰਈ ॥ ਨਾਨਕ ਨਾਮੁ ਨਿਧਾਨੁ ਰਿਦੈ ਉਰਿ ਹਾਰਈ ॥੬॥ ਕਰੇ ਸੁ ਚੰਗਾ ਮਾਨਿ ਦੁਯੀ ਗਣਤ ਲਾਹਿ ॥ ਅਪਣੀ ਨਦਰਿ ਨਿਹਾਲਿ ਆਪੇ ਲੈਹੁ ਲਾਇ ॥ ਜਨ ਦੇਹੁ ਮਤੀ ਉਪਦੇਸੁ ਵਿਚਹੁ ਭਰਮੁ ਜਾਇ ॥ ਜੋ ਧੁਰਿ ਲਿਖਿਆ ਲੇਖੁ ਸੋਈ ਸਭ ਕਮਾਇ ॥ ਸਭੁ ਕਛੁ ਤਿਸ ਦੈ ਵਸਿ ਦੂਜੀ ਨਾਹਿ ਜਾਇ ॥ ਨਾਨਕ ਸੁਖ ਅਨਦ ਭਏ ਪ੍ਰਭ ਕੀ ਮੰਨਿ ਰਜਾਇ ॥੭॥ ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ ॥ ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ ॥੮॥ ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥ ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ ॥੯॥ ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥ ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ੧੦॥**

ਜਿਨ੍ਹਾਂ ਨੂੰ ਪ੍ਰਭੂ ਆਪ ਬਚਾ ਲੈਂਦਾ ਹੈ ਉਹਨਾਂ ਨੂੰ ਕੋਈ ਵੀ ਨਹੀਂ ਮਾਰ ਸਕਦਾ। ਅਜਿਹੇ ਵਿਅਕਤੀਆਂ ਦੇ ਮਨ ਵਿਚ ਪ੍ਰਭੂ ਨਾਮ ਦਾ ਭੰਡਾਰ ਹੁੰਦਾ ਹੈ ਅਤੇ ਉਹ ਸਦਾ ਗੁਣਾਂ ਦੀ ਸੰਭਾਲ ਕਰਦੇ ਹਨ। ਉਹਨਾਂ ਦਾ ਆਸਰਾ ਉਹ ਇਕ ਅਗੰਮ ਪ੍ਰਭੂ ਹੁੰਦਾ ਹੈ ਜਿਸ ਨੂੰ ਉਹਨਾਂ ਨੇ ਤਨ-ਮਨ ਵਿਚ ਧਾਰਨ ਕੀਤਾ ਹੁੰਦਾ ਹੈ। ਉਹਨਾਂ ਨੂੰ ਪ੍ਰੇਮ ਦਾ ਅਪਾਰ ਰੰਗ ਲਗਿਆ ਹੁੰਦਾ ਹੈ ਜਿਸ ਨੂੰ ਕੋਈ ਨਹੀਂ ਉਤਾਰ ਸਕਦਾ। ਗੁਰਮੁਖ ਵਿਅਕਤੀ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਕੇ ਸਹਜ ਭਾਵ ਰਾਹੀਂ ਸੁਖ ਨੂੰ ਆਪਣੇ ਅੰਦਰ ਸੰਭਾਲੀ ਰਖਦੇ ਹਨ। ਹੇ ਨਾਨਕ, ਪ੍ਰਭੂ ਨਾਮ ਦੇ ਭੰਡਾਰ ਨੂੰ ਉਹ ਹਿਰਦੇ ਵਿਚ ਅਤੇ ਗਲੇ ਵਿਚ ਮਾਲਾ ਦੇ ਰੂਪ ਵਿਚ ਧਾਰਨ ਕਰੀ ਰਖਦੇ ਹਨ ॥ ੬ ॥ ਪ੍ਰਭੂ ਜੋ ਕਰਦਾ ਹੈ ਉਸ ਨੂੰ ਭਲਾ ਕਰਕੇ ਜਾਣੋ ਅਤੇ ਦਵੈਤਵਾਦ ਦੀਆਂ ਗਿਣਤੀਆਂ ਨੂੰ ਤਿਆਗ ਦਿਓ। ਹੇ ਪ੍ਰਭੂ, ਤੂੰ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਸਾਨੂੰ ਨਿਹਾਲ ਕਰ ਦੇ ਅਤੇ ਸਾਨੂੰ ਆਪਣੇ ਨਾਲ ਲਾ ਲੈ। ਆਪਣੇ ਸੇਵਕਾਂ ਨੂੰ ਉਪਦੇਸ਼ ਅਤੇ ਮਤਿ ਪ੍ਰਦਾਨ ਕਰੋ ਤਾਂ ਕਿ ਉਹਨਾਂ ਦੇ ਅੰਦਰਲਾ ਭਰਮ ਸਮਾਪਤ ਹੋ ਜਾਏ। ਜਿਹੜੇ ਲੇਖ ਧੁਰ ਤੋਂ ਹੀ ਲਿਖੇ ਹਨ ਸਾਰੇ ਉਸੇ ਦੇ ਅਨੁਸਾਰ ਆਚਰਨ ਕਰਦੇ ਹਨ। ਸਭ ਕੁਝ ਤਾਂ ਉਸ ਪ੍ਰਭੂ ਦੇ ਹੀ ਹੱਥ ਵਿਚ ਹੈ ਅਤੇ ਜੀਵ ਦੇ ਵਾਸਤੇ ਤਾਂ ਹੋਰ ਕੋਈ ਟਿਕਾਣਾ ਨਹੀਂ ਹੈ। ਹੇ ਨਾਨਕ, ਸੁਖ ਅਤੇ ਅਨੰਦ ਉਦੋਂ ਹੁੰਦਾ ਹੈ, ਜਦੋਂ ਪ੍ਰਭੂ ਦੀ ਰਜ਼ਾ ਮੰਨ ਲਈ ਜਾਂਦੀ ਹੈ ॥ ੭ ॥ ਜਿਨ੍ਹਾਂ ਨੇ ਪੂਰਨ ਗੁਰੂ(ਪ੍ਰਭੂ) ਦਾ ਸਿਮਰਨ ਕੀਤਾ ਹੈ ਉਹ ਹੀ ਨਿਹਾਲ ਹੋ ਸਕੇ ਹਨ। ਹੇ ਨਾਨਕ, ਪ੍ਰਭੂ ਦੇ ਨਾਮ ਦੀ ਅਰਾਧਨਾ ਕਰਨੀ ਚਾਹੀਦੀ ਹੈ ਜਿਸ ਨਾਲ ਕੀਤਾ ਹੋਇਆ ਕੰਮ ਸਫ਼ਲ ਹੁੰਦਾ ਹੈ ॥ ੮ ॥ ਪਾਪੀ ਲੋਕ ਧੰਦਿਆਂ ਵਿਚ ਲੱਗੇ ਰਹਿੰਦੇ ਹਨ ਅਤੇ ਹਾਏ ਹਾਏ ਕਰਦੇ ਰਹਿੰਦੇ ਹਨ। ਹੇ ਨਾਨਕ, ਜਿਵੇਂ ਮਧਾਣੀ ਦਹੀਂ ਨੂੰ ਰਿੜਕਦੀ ਹੈ ਉਸੇ ਤਰ੍ਹਾਂ ਹੀ ਧਰਮਰਾਜ ਵੀ ਉਹਨਾਂ ਪਾਪੀਆਂ ਨੂੰ ਰਿੜਕ ਦਿੰਦਾ ਹੈ ਅਰਥਾਤ ਨਸ਼ਟ ਕਰ ਦਿੰਦਾ ਹੈ ॥ ੯ ॥ ਜਿਹੜੇ ਸੱਜਣ ਪ੍ਰਭੂ ਨਾਮ ਦਾ ਸਿਮਰਨ ਕਰਦੇ ਰਹਿੰਦੇ ਹਨ ਉਹਨਾਂ ਨੇ ਇਸ ਜੀਵਨ ਰੂਪੀ ਪਦਾਰਥ ਨੂੰ ਜਿੱਤ ਲਿਆ ਹੁੰਦਾ ਹੈ।ਹੇ ਨਾਨਕ, ਉਹ ਧਰਮਾਂ ਦੀ ਗੱਲਬਾਤ ਇਸ ਤਰ੍ਹਾਂ ਕਰਦੇ ਹਨ ਕਿ ਸਾਰੇ ਸੰਸਾਰ ਨੂੰ ਪਵਿੱਤਰ ਕਰ ਦਿੰਦੇ ਹਨ ॥ ੧੦ ॥

**ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ ॥ ਨਾਨਕ ਸੇਈ ਉਬਰੇ ਜਿਨਾ ਭਾਗੁ ਮਥਾਹਿ ॥੧੧॥ ਸੁਤੜੇ ਸੁਖੀ ਸਵੰਨ੍ਹਿ ਜੋ ਰਤੇ ਸਹ ਆਪਣੈ ॥ ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨ੍ਹਿ ॥੧੨॥ ਸੁਤੜੇ ਅਸੰਖ ਮਾਇਆ ਝੂਠੀ ਕਾਰਣੇ ॥**

**ਨਾਨਕ ਸੇ ਜਾਗੰਨ੍ਹਿ ਜਿ ਰਸਨਾ ਨਾਮੁ ਉਚਾਰਣੇ ॥੧੩॥ ਮ੍ਰਿਗ ਤਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ ॥ ਜਿਨੀ ਸਚੁ ਅਰਾਧਿਆ ਨਾਨਕ ਮਨਿ ਤਨਿ ਫਬ ॥੧੪॥ ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ ॥ ਜਿਸਹਿ ਉਧਾਰੇ ਨਾਨਕਾ ਸੋ ਸਿਮਰੇ ਸਿਰਜਣਹਾਰੁ ॥੧੫॥**

ਮੈਂ ਤਾਂ ਬੁਰੀ ਸਲਾਹ ਦੇਣ ਵਾਲਿਆਂ ਦੀਆਂ ਗੱਲਾਂ ਨੂੰ ਮਿੱਠੀਆਂ ਗੱਲਾਂ ਜਾਣ ਕੇ ਬਹੁਤ ਬੁਰੇ ਥਾਂ ਫਸ ਗਈ ਹਾਂ। ਹੇ ਨਾਨਕ, ਪਾਰ ਉਤਾਰਾ ਉਹਨਾਂ ਦਾ ਹੀ ਹੁੰਦਾ ਹੈ ਜਿਨਾਂ ਦੇ ਮੱਥੇ ਤੇ ਭਾਗ ਦੇ ਲੇਖ ਲਿਖੇ ਹੁੰਦੇ ਹਨ ॥ ੧੧ ॥ ਜਿਹੜੇ ਆਪਣੇ ਮਾਲਕ ਦੇ ਪ੍ਰੇਮ ਵਿਚ ਰੰਗੇ ਹੋਏ ਹਨ ਉਹ ਹੀ ਸੁਖਪੂਰਬਕ ਸੌਂਦੇ ਹਨ। ਆਪਣੇ ਮਾਲਕ ਦੇ ਪ੍ਰੇਮ ਵਿਚ ਵਿਛੜੇ ਹੋਏ ਲੋਕ ਅੱਠੇ ਪਹਿਰ ਚੀਕ ਪੁਕਾਰ ਲਾਈ ਰੱਖਦੇ ਹਨ ॥ ੧੨ ॥ ਅਨੇਕਾਂ ਲੋਕ ਤਾਂ ਅਗਿਆਨ ਰੂਪੀ ਝੂਠੀ ਮਾਇਆ ਦੀ ਨੀਂਦ ਵਿਚ ਹੀ ਸੁੱਤੇ ਹੋਏ ਹਨ। ਹੇ ਨਾਨਕ, ਜਿਹੜੇ ਆਪਣੀ ਜੀਭ ਨਾਲ ਪ੍ਰਭੂ-ਨਾਮ ਦਾ ਉਚਾਰਨ ਕਰਦੇ ਹਨ ਉਹ ਹੀ ਅਸਲ ਵਿਚ ਜਾਗੇ ਹੋਏ ਹੁੰਦੇ ਹਨ ॥ ੧੩ ॥ ਝੂਠੀ ਗੰਧਰਵ ਨਗਰੀ ਨੂੰ ਦੇਖ ਕੇ ਅਤੇ ਉਸ ਦੀ ਮ੍ਰਿਗ ਤ੍ਰਿਸ਼ਨਾ ਵਿਚ ਪਏ ਹੋਏ ਲੋਕ ਭਟਕ ਰਹੇ ਹਨ। ਜਿਨ੍ਹਾਂ ਨੇ ਸੱਚ ਦੀ ਅਰਾਧਨਾ ਕੀਤੀ ਹੈ ਹੇ ਨਾਨਕ, ਉਹ ਹੀ ਤਨੋ ਮਨੋ ਸੁੰਦਰ ਲਗਦੇ ਹਨ ॥ ੧੪ ॥ ਪਤਿਤਾਂ ਦਾ ਉਧਾਰ ਕਰਨ ਵਾਲਾ ਉਹ ਪਾਰਬ੍ਰਹਮ ਅਪਾਰ ਅਤੇ ਸਮਰੱਥ ਸਰਬ-ਵਿਆਪਕ ਪ੍ਰਭੂ ਹੈ। ਹੇ ਨਾਨਕ, ਉਹ ਜਿਸਦਾ ਪਾਰ ਉਤਾਰਾ ਕਰ ਦਿੰਦਾ ਹੈ ਉਹ ਹੀ ਉਸ ਸਿਰਜਨਹਾਰ ਦਾ ਸਿਮਰਨ ਕਰਦਾ ਰਹਿੰਦਾਹੈ ॥ ੧੫ ॥

**ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ ॥ ਦੂਜੈ ਭਾਵੀਂ ਨਾਨਕਾ ਵਹਣਿ ਲੁੜ੍ਹੰਦੜੀ ਜਾਇ ॥੧੬॥ ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ ॥ ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ ॥੧੭॥ ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥ ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ ॥੧੮॥ ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥ ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥੧੯॥ ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲੁ ॥ ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥੨੦॥**

ਹੇ ਜੀਵ, ਤੂੰ ਦਵੈਤਵਾਦ ਦੇ ਰਾਹ ਨੂੰ ਛੱਡ ਦੇ ਅਤੇ ਉਸ ਇਕ ਪ੍ਰਭੂ ਵਿਚ ਹੀ ਆਪਣਾ ਚਿੱਤ ਲਗਾ। ਹੇ ਨਾਨਕ, ਜਿਹੜੀ ਦਵੈਤਭਾਵ ਵਿਚ ਪਈ ਹੈ ਉਹ ਤਾਂ ਮਾਨੋਂ ਸੰਸਾਰ ਰੂਪੀ ਨਦੀ ਵਿਚ ਹੀ ਰੁੜ੍ਹਦੀ ਜਾ ਰਹੀ ਹੈ ॥ ੧੬ ॥ ਇਹ ਵਪਾਰੀ ਜੀਵ ਬਜਾਰ ਵਿਚ ਸੌਦਾ ਲੈਂਦਾ ਫਿਰ ਰਿਹਾ ਹੈ ਅਰਥਾਤ ਮਾਇਆ ਵਿਚ ਲੀਨ ਜੀਵਨ ਦਾ ਕਾਰ ਵਿਹਾਰ ਚਲਾ ਰਿਹਾ ਹੈ, ਪਰੰਤੂ ਸੱਚੇ ਪੰਸਾਰੀ ਅਥਵਾ ਵਪਾਰੀ ਉਹ ਹੀ ਹਨ ਜਿਨ੍ਹਾਂ ਨੇ ਸੱਚ ਰੂਪੀ ਮਾਲ ਨੂੰ ਇਥੋਂ ਲੱਦ ਲਿਆ ਹੈ ॥ ੧੭ ॥ ਜਿਹੜੀ ਪ੍ਰੇਮ ਦਾ ਮਾਰਗ ਨਹੀਂ ਜਾਣਦੀ ਉਹ ਗਵਾਰ, ਭੁਲੀ ਭਟਕਦੀ ਫਿਰ ਰਹੀ ਹੈ। ਹੇ ਨਾਨਕ, ਪ੍ਰਭੂ ਨੂੰ ਭੁਲਾਅ ਕੇ ਜੀਵ ਹਨੇਰੇ ਨਰਕ ਨੂੰ ਹੀ ਪ੍ਰਾਪਤ ਕਰਦੇ ਹਨ ॥ ੧੮ ॥ ਜੀਵ ਦੇ ਮਨ ਵਿਚੋਂ ਧਨ ਦੌਲਤ ਕਦੀ ਵੀ ਨਹੀਂ ਭੁੱਲਦੀ ਅਤੇ ਉਹ ਹਰ ਸਵਾਸ ਦੇ ਨਾਲ ਧਨ ਹੀ ਧਨ ਮੰਗਦਾ ਜਾਂਦਾ ਹੈ। ਪ੍ਰਭੂ ਉਹਨੂੰ ਯਾਦ ਨਹੀਂ ਆਉਂਦਾ ਪਰੰਤੂ ਹੇ ਨਾਨਕ, ਇਹ ਸ਼ਾਇਦ ਉਸਦੇ ਭਾਗ ਵਿਚ ਹੀ ਨਹੀਂ ਹੈ ॥ ੧੯ ॥ ਜਦੋਂ ਤਕ ਪ੍ਰਭੂ ਆਪ ਕਿਰਪਾਲੂ ਹੈ ਉਦੋਂ ਤਕ ਜੀਵਨ ਵਿਚ ਜ਼ਰਾ ਜਿੰਨੀ ਵੀ ਕਮੀ ਨਹੀਂ ਆਉਂਦੀ। ਹੇ ਬਾਬਾ ਨਾਨਕ, ਇਹ ਸ਼ਬਦ ਅਜਿਹਾ ਸਦੀਵੀ ਬਣਿਆ ਰਹਿਣ ਵਾਲਾ ਭੰਡਾਰ ਹੈ ਜਿਸ ਵਿਚੋਂ ਧਨ ਮਾਲ ਲੈ ਕੇ ਜੀਵ ਖਾਂਦਾ ਖਰਚਦਾ ਰਹਿ ਸਕਦਾ ਹੈ ॥ ੨੦ ॥

**ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥ ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥੨੧॥ ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥ ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ ॥੨੨॥**

ਜੇਕਰ ਪ੍ਰਭੂ ਤਕ ਲੈ ਜਾਣ ਵਾਲੇ ਖੰਭ ਵਿਕਦੇ ਹੋਏ ਮਿਲ ਜਾਣ ਤਾਂ ਮੈਂ ਆਪਣੇ ਸਾਰੇ ਸਰੀਰ ਨੂੰ ਉਹਨਾਂ ਖੰਭਾਂ ਦੇ ਬਰਾਬਰ ਮੰਨ ਕੇ ਅਤੇ ਅਰਪਨ ਕਰਕੇ ਉਹਨਾਂ ਨੂੰ ਲੈ ਲਵਾਂ। ਮੈਂ ਉਹਨਾਂ ਖੰਭਾਂ ਨੂੰ ਆਪਣੇ ਸਰੀਰ ਤੇ ਜੜ ਕੇ ਉਡਦੀ ਹੋਈ ਉਸ ਸੱਜਣ ਪ੍ਰਭੂ ਨੂੰ ਖੋਜਦੇ ਖੋਜਦੇ ਲੱਭ ਲਵਾਂ ਅਰਥਾਤ ਉਸ ਸੱਜਣ ਪ੍ਰਭੂ ਦਾ ਮਿਲਾਪ ਹਾਸਲ ਕਰ ਲਵਾਂ ॥ ੨੧ ॥ ਹੇ ਭਾਈ, ਅਸਲੀ ਮਿੱਤਰ ਉਹ ਸਦਾ ਸਤਿ ਰੂਪ ਵਿਚ ਸਥਿਰ ਬਣਿਆ ਰਹਿਣ ਵਾਲਾ ਸਾਰਿਆਂ ਤੋਂ ਉਤਮ ਪ੍ਰਭੂ ਬਾਦਸ਼ਾਹ ਹੈ। ਉਹ ਪ੍ਰਭੂ ਪਾਤਸ਼ਾਹ ਹੀ ਸਾਰੇ ਜੀਵਾਂ ਦਾ ਆਸਰਾ ਹੈ ਅਤੇ ਉਸ ਦੇ ਨਾਲ ਬੈਠਕੇ ਹੀ ਸ਼ੋਭਾ ਪ੍ਰਾਪਤ ਹੁੰਦੀ ਹੈ ॥ ੨੨ ॥

## ਮੁੰਦਾਵਣੀ(ਬੁਝਾਰਤ–ਅਧਿਆਤਮਿਕ ਅਨੰਦ ਦੇਣ ਵਾਲੀ ਪ੍ਰਮਾਣੀਕ ਬੁਝਾਰਤ)

### ਮਹਲਾ ॥ ੫ ॥

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥ ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥ ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥ ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥ ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥੧॥**

(ਗੁਰੂ ਗ੍ਰੰਥ ਸਾਹਿਬ ਰੂਪੀ) ਥਾਲ ਵਿਚ ਸਤਿ, ਸੰਤੋਖ ਅਤੇ ਵਿਚਾਰ ਨਾਮਕ ਤਿੰਨ ਵਸਤਾਂ ਪਰੋਸੀਆਂ ਗਈਆਂ ਹਨ। ਇਹਨਾਂ ਤਿੰਨਾਂ ਦੇ ਅਧਾਰ ਵਿਚ ਸਾਰਿਆਂ ਦਾ ਆਸਰਾ ਪ੍ਰਭੂ ਦਾ ਅੰਮ੍ਰਿਤ ਨਾਮ ਸਥਿਤ ਕੀਤਾ ਗਿਆ ਹੈ। ਇਹਨਾਂ ਤਿੰਨਾਂ ਨੂੰ ਜਿਹੜਾ ਵੀ ਚਖਦਾ ਹੈ ਅਤੇ ਅਨੰਦਪੂਰਬਕ ਖਾਂਦਾ ਹੈ ਉਸ ਦਾ ਉਧਾਰ ਹੋ ਜਾਂਦਾ ਹੈ। ਇਹਨਾਂ ਵਸਤਾਂ ਨੂੰ ਤਿਆਗਿਆ ਹੀ ਨਹੀਂ ਜਾ ਸਕਦਾ ਅਤੇ ਇਹਨਾਂ ਨੂੰ ਸਦਾ ਹਿਰਦੇ ਵਿਚ ਸੰਭਾਲਿਆ ਜਾਣਾ ਚਾਹੀਦਾ ਹੈ। ਹੇ ਨਾਨਕ, ਪ੍ਰਭੂ ਦੇ ਚਰਨਾਂ ਵਿਚ ਲਗ ਕੇ ਘੋਰ ਹਨੇਰੇ ਵਾਲਾ ਇਹ ਸੰਸਾਰ ਸਾਗਰ ਤਰਿਆ ਜਾ ਸਕਦਾ ਹੈ ਅਤੇ ਸਾਰੇ ਪਾਸੇ ਪਰਮਾਤਮਾ ਦਾ ਹੀ ਪਸਾਰਾ ਦ੍ਰਿਸ਼ਟਮਾਨ ਤੋ ਉਠਦਾ ਹੈ ॥ ੧ ॥

### ਸਲੋਕ ਮਹਲਾ ੫ ॥

**ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥ ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥ ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥ ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥**

ਤੇਰੇ ਕੀਤੇ ਉਪਕਾਰਾਂ ਨੂੰ ਮੈਂ ਨਹੀਂ ਜਾਣਿਆ ਪਰੰਤੂ ਮੈਨੂੰ ਤੂੰ ਹੀ ਸਭ ਕਾਸੇ ਦੇ ਯੋਗ ਬਣਾਇਆ ਹੈ। ਮੇਰੇ ਗੁਣਹੀਨ ਵਿਚ ਕੋਈ ਵੀ ਗੁਣ ਨਹੀਂ ਹੈ ਪਰੰਤੂ ਫਿਰ ਵੀ ਤੂੰ ਆਪ ਹੀ ਮੇਰੇ ਤੇ ਦਇਆ ਕੀਤੀ ਹੈ। ਤੂੰ ਦਇਆ ਵਿਖਾਈ ਅਤੇ ਮੇਰੇ ਤੇ ਤੇਰੀ ਕਿਰਪਾ ਹੋ ਗਈ; ਤਾਂ ਹੀ ਮੈਨੂੰ ਮੇਰਾ ਮਿੱਤਰ ਸੱਚਾ ਗੁਰੂ ਮਿਲ ਗਿਆ ਹੈ। ਹੇ ਨਾਨਕ, ਜਦੋਂ ਸੱਚੇ ਗੁਰੂ ਤੋਂ ਮੈਨੂੰ ਪ੍ਰਭੂ–ਨਾਮ ਪ੍ਰਾਪਤ ਹੁੰਦਾ ਹੈ ਤਾਂ ਮੈਂ ਅਧਿਆਤਮਿਕ ਤੌਰ ਤੇ ਜੀਵਿਤ

ਬਣਿਆਰਹਿੰਦਾ ਹਾਂ ਅਤੇ ਮੇਰਾ ਤਨ ਅਤੇ ਮਨ ਹਰਿਆ ਭਰਿਆ ਬਣ ਕੇ ਖਿੜਿਆ ਰਹਿੰਦਾ ਹੈ ॥ ੧ ॥

## ਗੁਰੂ ਅਰਜਨ ਦੇਵ ਸਮਕਾਲੀ ਭੱਟਾਂ ਦੀ ਦ੍ਰਿਸ਼ਟੀ ਵਿਚ

### ਸਵਈਏ ਮਹਲੇ ਪੰਜਵੇ ਕੇ ੫ ੴ ਸਤਿਗੁਰ ਪ੍ਰਸਾਦਿ ॥

ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥ ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥ ਸਤਿਗੁਰ ਚਰਣ ਕਵਲ ਰਿਦਿ ਧਾਰੰ ॥ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥ ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ ॥ ਸਗਲ ਮਨੋਰਥ ਪੂਰੀ ਆਸਾ ॥ ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥ ਕਲ੍ਯ ਜੋੜਿ ਕਰ ਸੁਜਸੁ ਵਖਾਣਿਓ ॥ ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥ ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ ॥ ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥ ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥੧॥ ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ ॥ ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਯਉ ॥ ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥ ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਨਭਉ ਠਹਰਾਯਉ ॥੨॥ ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥ ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥ ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥ ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥੩॥ ਖੇਲੁ ਗੂੜ੍ਹਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਯਿਓ ਬਿਮਲ ਬੁਧਿ ਸਤਿਗੁਰਿ ਸਮਾਣਉ ॥ ਆਜੋਨੀ ਸੰਭਵਿਅਉ ਸੁਜਸੁ ਕਲ੍ਯ ਕਵੀਅਣਿ ਬਖਾਣਿਅਉ ॥ ਗੁਰਿ ਨਾਨਕਿ ਅੰਗਦੁ ਵਰ੍ਯਉ ਗੁਰਿ ਅੰਗਦਿ ਅਮਰ ਨਿਧਾਨੁ ॥ ਗੁਰਿ ਰਾਮਦਾਸ ਅਰਜੁਨੁ ਵਰ੍ਯਉ ਪਾਰਸੁ ਪਰਸੁ ਪ੍ਰਮਾਣੁ ॥੪॥ ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥ ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥ ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ ॥ ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥ ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥ ਧਨੁ ਧੰਨੁ ਗੁਰੂ ਰਾਮਦਾਸ ਗੁਰੁ ਜਿਨਿ ਪਾਰਸੁ ਪਰਸਿ ਮਿਲਾਇਅਉ ॥੫॥

ਮੈਂ ਉਸ ਅਚਲ ਅਤੇ ਅਬਿਨਾਸੀ ਪ੍ਰਭੂ ਦਾ ਸਿਮਰਨ ਕਰਦਾ ਹਾਂ ਜਿਸ ਦਾ ਸਿਮਰਨ ਕਰਨ ਨਾਲ ਦੁਰਮਤ ਦੀ ਮੈਲ ਦੂਰ ਹੋ ਜਾਂਦੀ ਹੈ। ਮੈਂ ਸੱਚੇ ਗੁਰੂ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਧਾਰਨ ਕਰਦਾ ਹਾਂ ਅਤੇ ਪ੍ਰੇਮ ਪੂਰਬਕ ਗੁਰੂ ਅਰਜਨ ਦੇ ਗੁਣਾਂ ਦਾ ਸਹਿਜ ਸੁਭਾਵਿਕ ਰੂਪ ਵਿਚ ਵਿਚਾਰ ਕਰਦਾ ਹਾਂ। ਗੁਰੂ ਰਾਮਦਾਸ ਜੀ ਦੇ ਘਰ ਵਿਚ ਤੁਸਾਂ ਜਨਮ ਲਿਆ ਹੈ ਅਤੇ ਸਾਰੇ ਉਦੇਸ਼ਾਂ ਅਤੇ ਆਸਾਂ ਨੂੰ ਪੂਰਾ ਕਰ ਦਿੱਤਾ ਹੈ। ਜਨਮ ਦੇ ਨਾਲ ਹੀ ਤੁਸਾਂ ਗੁਰੂ ਦੀ ਮਤਿ (ਗੁਰਮਤਿ) ਅਤੇ ਪ੍ਰਭੂ ਨੂੰ ਪਛਾਣ ਲਿਆ ਹੈ। ਕਵੀ ਕਲ੍ਹ ਹੱਥ ਜੋੜ ਕੇ ਤੇਰੇ ਜਸ ਦਾ ਬਖਾਨ ਕਰਦਾ ਹੈ। ਤੂੰ ਭਗਤੀਯੋਗ ਨੂੰ ਜਿੱਤਣ ਵਾਲਾ ਹੈਂ ਅਤੇ ਪ੍ਰਭੂ ਨੇ ਤੁਹਾਨੂੰ ਜਨਕ ਰੂਪ ਵਿਚ ਪੈਦਾ ਕੀਤਾ ਹੈ। ਤੁਸਾਂ ਹੀ ਸ਼ਬਦ-ਗੁਰੂ ਨੂੰ ਪ੍ਰਗਟ ਕੀਤਾ ਹੈ ਅਤੇ ਪ੍ਰਭੂ ਨੂੰ ਆਪਣੀ ਜੀਭ ਤੇ ਵਸਾਈ ਰੱਖਿਆ ਹੈ। ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ ਦੇ ਚਰਨਾਂ ਨਾਲ ਲੱਗ ਕੇ ਤੁਸਾਂ ਉਤਮ ਪਦਵੀ ਪ੍ਰਾਪਤ ਕੀਤੀ ਹੈ। ਗੁਰੂ ਰਾਮਦਾਸ ਜੀ ਦੇ ਘਰ ਵਿਚ ਗੁਰੂ ਅਰਜਨ ਦੇਵ ਭਗਤ ਰੂਪ ਵਿਚ ਪੈਦਾ ਹੋ ਗਿਆ ਹੈ ॥ ੧ ॥ ਸ਼ਬਦ ਨੂੰ ਹਿਰਦੇ ਵਿਚ ਵਸਾ ਕੇ ਗੁਰੂ ਅਰਜਨ ਵੱਡੇ ਭਾਗ ਵਾਲਾ ਅਤੇ ਪੂਰੀ ਤਰ੍ਹਾਂ ਖਿੜਿਆ ਰਹਿਣ ਵਾਲਾ ਹੈ। ਇਸ ਨੇ ਆਪਣੇ ਮਾਣਿਕ ਰੂਪੀ ਮਨ ਵਿਚ ਸੰਤੋਖ ਧਾਰਨ ਕੀਤਾ ਹੈ ਅਤੇ ਗੁਰੂ ਰਾਮਦਾਸ ਜੀ ਨੇ ਇਹਨਾਂ ਕੋਲੋਂ ਪ੍ਰਭੂ ਦਾ ਸਿਮਰਨ ਕਰਵਾਇਆ ਹੈ। ਸੱਚੇ ਗੁਰੂ ਨੇ ਤੁਹਾਨੂੰ ਅਗਮ, ਅਗੋਚਰ, ਪਾਰਬ੍ਰਹਮ ਦਾ ਦਰਸ਼ਨ ਕਰਵਾ ਦਿੱਤਾ ਹੈ। ਗੁਰੂ ਰਾਮਦਾਸ ਜੀ ਦੇ ਘਰ ਵਿਚ ਪਰਮਾਤਮਾ ਨੇ ਗੁਰੂ ਅਰਜਨ ਜੀ ਨੂੰ ਗਿਆਨ ਦੇ ਅਨੁਭਵ ਦੇ ਰੂਪ ਵਿਚ ਸਥਾਪਿਤ ਕੀਤਾ ਹੈ ॥ ੨ ॥ ਜਨਕ ਦੇ ਰਾਜ ਦੀ ਤਰ੍ਹਾਂ ਗੁਰੂ ਅਰਜਨ ਨੇ ਗਿਆਨ ਦਾ ਰਾਜ ਸਥਾਪਿਤ ਕਰ ਦਿੱਤਾ ਹੈ ਅਤੇ ਹੁਣ ਤਾਂ ਚਾਰੇ ਪਾਸੇ ਸਤਿਜੁਗ ਹੀ ਸਮਾਇਆ ਹੋਇਆ ਹੈ। ਕਦੀ ਵੀ ਸੰਤੁਸ਼ਟ ਨਾ ਹੋਣ ਵਾਲਾ ਮਨ ਹੁਣ ਸ਼ਬਦ-ਗੁਰੂ ਰਾਹੀਂ ਸੰਤੁਸ਼ਟ ਹੋ ਗਿਆ ਹੈ। ਉਹ ਸੱਚਾ ਗੁਰੂ ਨਾਨਕ ਸੱਚ ਦੀ ਨੀਂਹ ਨੂੰ ਸਥਾਪਿਤ ਕਰਕੇ ਗੁਰੂ ਅਰਜਨ ਦੇਵ ਵਿਚ ਲੀਨ ਹੋ ਗਿਆ ਹੈ। ਗੁਰੂ ਰਾਮਦਾਸ ਦੇ ਘਰ ਵਿਚ ਗੁਰੂ ਅਰਜਨ ਦੇਵ ਅਪਰੰਪਾਰ ਰੂਪ ਵਿਚ ਵਿੱਦਮਾਨ ਬਣਿਆ ਹੋਇਆ ਹੈ ॥ ੩ ॥ ਪਰਮਾਤਮਾ ਨੇ ਇਹ ਅਸਚਰਜਜਨਕ ਖੇਡ ਬਣਾਈ ਹੈ ਕਿ ਸੱਚਾ ਗੁਰੂ ਆਪਣੀ ਨਿਰਮਲ ਬੁੱਧ ਨਾਲ ਸੰਤੋਖ ਵਿਚ ਕਾਰਜਸ਼ੀਲ ਬਣਿਆ ਹੋਇਆ ਹੈ। ਕਲ੍ਹ ਵਰਗੇ ਕਵੀਆਂ ਨੇ ਤੁਹਾਡੇ ਪ੍ਰਤੀ ਸੁੰਦਰ ਰੂਪ ਵਿਚ ਤੁਹਾਡੇ ਸੁੰਦਰ ਜਸ ਦਾ ਉਚਾਰਨ ਕੀਤਾ ਹੈ ਅਤੇ ਦੱਸਿਆ ਹੈ ਕਿ ਤੁਸੀਂ ਜੂਨਾਂ ਤੋਂ ਰਹਿਤ ਆਪ ਹੀ ਪ੍ਰਕਾਸ਼ਿਤ ਹੋ। ਗੁਰੂ ਨਾਨਕ ਨੇ, ਗੁਰੂ ਅੰਗਦ ਉਤੇ ਕਿਰਪਾ ਦੀ ਵਰਖਾ ਕੀਤੀ ਅਤੇ ਗੁਰੂ ਅੰਗਦ ਦੇਵ ਜੀ ਨੇ ਆਪਣਾ ਸਾਰਾ ਖਜਾਨਾ ਗੁਰੂ ਅਮਰਦਾਸ ਜੀ ਨੂੰ ਦੇ ਦਿੱਤਾ। ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਉਤੇ ਪ੍ਰੇਮ ਦੀ ਵਰਖਾ ਕੀਤੀ ਅਤੇ ਉਹਨਾਂ ਦੇ ਛੂਹਣ ਨਾਲ ਗੁਰੂ ਅਰਜਨ ਪਾਰਸ ਵਰਗੇ ਹੋ ਗਏ ਹਨ ॥ ੪ ॥ ਅਜੂਨੀ, ਸੈਭੰ ਅਤੇ ਅਮੋਲਕ ਗੁਰੂ ਅਰਜਨ

ਅਧਿਆਤਮਕ ਤੌਰ ਤੇ ਚਿਰੰਜੀਵ ਬਣੇ ਰਹਿਣ ਵਾਲੇ ਹਨ। ਇਹ ਭੈਅ-ਭੰਜਨ, ਪਰਦੁੱਖ ਨਿਵਾਰਨ, ਅਨੰਤ ਅਤੇ ਗਿਆਨ ਸਰੂਪ ਹਨ। ਉਸ ਅਗੰਮ ਨੂੰ ਪਕੜ ਵਿਚ ਲੈ ਆਉਣ ਦੀ ਸ਼ਕਤੀ ਗੁਰੂ ਅਰਜਨ ਵਿਚ ਹੈ ਅਤੇ ਇਹ ਸੀਤਲ ਸੁਖ ਦਾਤਾ ਭਰਮਾਂ ਅਤੇ ਵਹਿਮਾਂ ਨੂੰ ਦੂਰ ਕਰ ਦੇਣ ਵਾਲਾ ਹੈ। ਉਤਪੱਤੀ ਤੋਂ ਪਰਾਂ ਇਹ ਪੂਰਨ ਸਰਬਵਿਆਪਕ ਵਿਧਾਤਾ ਗੁਰੂ ਰੂਪ ਵਿਚ ਪ੍ਰਗਟ ਹੋਇਆ ਹੈ। ਗੁਰੂ ਨਾਨਕ, ਗੁਰੂ ਅੰਗਦ ਅਤੇ ਗੁਰੂ ਅਮਰਦਾਸ ਜੀ ਦੀ ਕਿਰਪਾ ਨਾਲ ਗੁਰੂ ਅਰਜਨ ਦੇਵ ਸੱਚੇ ਗੁਰੂ ਸ਼ਬਦ ਵਿਚ ਲੀਨ ਹਨ। ਗੁਰੂ ਰਾਮਦਾਸ ਜੀ ਧੰਨ ਹਨ ਜਿਨ੍ਹਾਂ ਨੇ ਗੁਰੂ ਅਰਜਨ ਦੇਵ ਨੂੰ ਛੂਹ ਕੇ ਪਾਰਸ ਬਣਾ ਕੇ ਆਪਣੇ ਵਰਗਾ ਕਰ ਲਿਆ ਹੈ ॥ ੫ ॥

**ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥ ਗੁਰੁ ਪੂਰਾ ਪਾਯਉ ਬਡ ਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ ॥ ਭਯ ਭੰਜਨੁ ਪਰ ਪੀਰ ਨਿਵਾਰਨੁ ਕਲ੍ਯ ਸਹਾਰੁ ਤੋਹਿ ਜਸੁ ਬਕਤਾ ॥ ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ ॥੬॥ ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥ ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥ ਮਹਾ ਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥ ਸਤਿਵੰਤੁ ਹਰਿ ਨਾਮੁ ਮੰਤ੍ਰੁ ਨਵ ਨਿਧਿ ਨ ਨਿਖੁਟੈ ॥ ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ ॥ ਗੁਰ ਅਰਜੁਨ ਕਲ੍ਯੁਚਰੈ ਤੈ ਰਾਜ ਜੋਗ ਰਸੁ ਜਾਣਿਅਉ ॥੭॥ ਭੈ ਨਿਰਭਉ ਮਾਣਿਅਉ ਲਾਖ ਮਹਿ ਅਲਖੁ ਲਖਾਯਉ ॥ ਅਗਮੁ ਅਗੋਚਰ ਗਤਿ ਗਭੀਰੁ ਸਤਿਗੁਰਿ ਪਰਚਾਯਉ ॥ ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ ਕਮਾਯਉ ॥ ਧੰਨਿ ਧੰਨਿ ਗੁਰੁ ਧੰਨਿ ਅਭਰ ਸਰ ਸੁਭਰ ਭਰਾਯਉ ॥ ਗੁਰ ਗਮ ਪ੍ਰਮਾਣਿ ਅਜਰੁ ਜਰਿਓ ਸਰਿ ਸੰਤੋਖ ਸਮਾਇਯਉ ॥ ਗੁਰ ਅਰਜੁਨ ਕਲ੍ਯੁਚਰੈ ਤੈ ਸਹਜਿ ਜੋਗੁ ਨਿਜੁ ਪਾਇਯਉ ॥੮॥ ਅਮਿਉ ਰਸਨਾ ਬਦਨਿ ਬਰ ਦਾਤਿ ਅਲਖ ਅਪਾਰ ਗੁਰ ਸੂਰ ਸਬਦਿ ਹਉਮੈ ਨਿਵਾਰ੍ਯਉ ॥ ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰ੍ਯਉ ॥ ਹਰਿ ਨਾਮਿ ਲਾਗਿ ਜਗ ਉਧਰ੍ਯਉ ਸਤਿਗੁਰੁ ਰਿਦੈ ਬਸਾਇਅਉ ॥ ਗੁਰ ਅਰਜੁਨ ਕਲ੍ਯੁਚਰੈ ਤੈ ਜਨਕਹ ਕਲਸੁ ਦੀਪਾਇਅਉ ॥੯॥**

ਜਿਸ ਗੁਰੂ ਦੀ ਮਹਿਮਾ ਅਤੇ ਜੈ ਜੈ ਕਾਰ ਇਸ ਸੰਸਾਰ ਵਿਚ ਹੋ ਰਹੀ ਹੈ, ਜੋ ਭਾਗਸ਼ਾਲੀ ਹੈ ਅਤੇ ਜਿਹੜਾ ਪੂਰੀ ਜੁਗਤ ਨਾਲ ਪ੍ਰਭੂ ਨਾਲ ਜੁੜਿਆ ਹੋਇਆ ਹੈ, ਵੱਡੇ

ਭਾਗਾਂ ਨਾਲ ਜਿਸ ਨੇ ਪੂਰਨ ਗੁਰੂ ਨੂੰ ਪ੍ਰਾਪਤ ਕਰ ਲਿਆ ਹੈ ਅਤੇ ਜਿਸਦੀ ਸੁਰਤਿ ਪ੍ਰਭੂ ਵਿਚ ਲੱਗੀ ਰਹਿੰਦੀ ਹੈ ਤਥਾ ਜਿਹੜਾ ਧਰਤੀ ਦੇ ਬੋਝ ਨੂੰ ਸਹਿ ਰਿਹਾ ਹੈ ਓਹੀ ਗੁਰੂ ਅਰਜਨ ਦੇਵ ਭੈਅ ਨੂੰ ਦੂਰ ਕਰਨ ਵਾਲਾ, ਪਰਾਈ ਪੀੜ ਦਾ ਨਿਵਾਰਨ ਕਰਨ ਵਾਲਾ ਹੈ ਅਤੇ ਕਵੀ ਕਲਸਹਾਰ ਤੇਰੇ ਹੀ ਜਸ ਦਾ ਬਖਾਨ ਕਰ ਰਿਹਾ ਹੈ। ਗੁਰੂ ਅਰਜਨ, ਗੁਰੂ ਰਾਮਦਾਸ ਦਾ ਪੁੱਤਰ ਸੋਢੀ ਬੰਸ ਵਿਚ ਧਰਮ ਦੇ ਝੰਡੇ ਨੂੰ ਲਹਿਰਾਉਣ ਵਾਲਾ ਪ੍ਰਭੂ ਦਾ ਭਗਤ ਹੈ ॥ ੬ ॥ ਗੁਰੂ ਅਰਜਨ ਦੇਵ ਜੀ ਨੇ ਧੀਰਜ ਨੂੰ ਆਪਣਾ ਧਰਮ ਬਣਾਇਆ ਹੈ। ਇਹ ਗੁਰਮਤਿ ਵਿਚ ਗੰਭੀਰ ਹੈ ਅਤੇ ਪਰਾਏ ਦੁੱਖ ਨੂੰ ਦੂਰ ਕਰਨ ਵਾਲਾ ਹੈ। ਇਹੀ ਸ਼ਬਦ ਦਾ ਸਾਰ ਤੱਤ ਰੂਪ ਹੈ; ਇਹ ਪ੍ਰਭੂ ਵਾਂਗ ਉਦਾਰ ਚਿੱਤ ਹੈ ਤਥਾ ਹੰਕਾਰ ਦਾ ਨਿਵਾਰਨ ਕਰਨ ਵਾਲਾ ਹੈ। ਸੱਚੇ ਗੁਰੂ ਦੇ ਗਿਆਨ ਵਾਲਾ ਇਹ ਮਹਾਂਦਾਨੀ ਹੈ ਅਤੇ ਇਸ ਦੇ ਮਨ ਵਿਚ ਉਤਸ਼ਾਹ ਕਦੀ ਵੀ ਘੱਟ ਨਹੀਂ ਹੁੰਦਾ। ਇਹ ਸੱਚ ਤੇ ਚਲਣ ਵਾਲਾ ਹੈ ਅਤੇ ਪ੍ਰਭੂ ਨਾਮ ਰੂਪੀ(ਮੰਤ੍ਰ ਦਾ ਨੌਂ ਨਿਧੀਆਂ ਵਰਗਾ ਖਜਾਨਾ ਇਸ ਦੇ ਕੋਲੋਂ ਕਦੀ ਵੀ ਸਮਾਪਤ ਨਹੀਂ ਹੁੰਦਾ। ਗੁਰੂ ਰਾਮਦਾਸ ਦਾ ਸੁਪੁੱਤਰ ਸਰਬਵਿਆਪਕ ਹੈ ਅਤੇ ਇਸ ਨੇ ਸਹਿਜ ਸੁਭਾਅ ਦਾ (ਚੰਦੋਆ) ਆਪਣੇ ਉਪਰ ਧਾਰਨ ਕੀਤਾ ਹੋਇਆ ਹੈ। ਕਲ੍ਯ ਕਵੀ ਕਹਿੰਦਾ ਹੈ ਕਿ ਹੇ ਗੁਰੂ ਅਰਜਨ ਦੇਵ, ਤੁਸੀਂ ਰਾਜ ਅਤੇ ਯੋਗ ਦੇ ਰਹੱਸ ਨੂੰ ਜਾਣ ਲਿਆ ਹੈ ॥ ੭ ॥ ਉਸ ਨਿਰਭੈ ਪ੍ਰਭੂ ਦਾ ਅਨੰਦ ਗੁਰੂ ਅਰਜਨ ਦੇਵ ਨੇ ਪ੍ਰਾਪਤ ਕੀਤਾ ਹੈ ਜਿਹੜਾ ਲੱਖਾਂ ਵਿਚ ਅਦ੍ਰਿਸ਼ਟ ਹੋ ਕੇ ਵਿਚਰ ਰਿਹਾ ਹੈ। ਗੁਰੂ ਰਾਮਦਾਸ ਜੀ ਨੇ ਉਸ ਪ੍ਰਭੂ ਦਾ ਉਪਦੇਸ਼ ਦਿੱਤਾ ਹੈ, ਜਿਹੜਾ ਅੱਤ ਗੰਭੀਰ ਅਤੇ ਅਗੋਚਰ ਹੈ। ਗੁਰੂ ਦੇ ਉਪਦੇਸ਼ ਰਾਹੀਂ ਸਫ਼ਲ ਹੋ ਕੇ ਤੁਸਾਂ ਰਾਜ ਵਿਚ ਹੀ ਜੋਗੀ ਵਰਗਾ ਆਚਰਨ ਅਪਣਾਇਆ ਹੈ। ਹੇ ਗੁਰੂ ਅਰਜਨ ਦੇਵ, ਤੁਸੀਂ ਧੰਨ ਹੋ ਕਿਉਂਕਿ ਤੁਸਾਂ ਖਾਲੀ ਹਿਰਦਿਆਂ ਨੂੰ ਪ੍ਰਭੂ ਨਾਮ ਰੂਪੀ ਅੰਮ੍ਰਿਤ ਨਾਲ ਪੂਰੀ ਤਰ੍ਹਾਂ ਭਰ ਦਿੱਤਾ ਹੈ। ਗੁਰੂ ਦੀ ਪਦਵੀ ਨੂੰ ਪਰਮਾਣਿਕ ਰੂਪ ਵਿਚ ਪ੍ਰਾਪਤ ਕਰਕੇ ਤੁਸਾਂ ਅਜਰ ਅਵਸਥਾ ਵਿਚ ਵੀ ਸਥਿਰਤਾ ਬਣਾਈ ਰੱਖੀ ਹੈ ਅਤੇ ਸੰਤੋਖ ਦੇ ਸਰੋਵਰ ਵਿਚ ਆਪ ਲੀਨ ਬਣੇ ਰਹੇ ਹੋ। ਕਵੀ ਕਲ੍ਯ(ਕਲਸਹਾਰ) ਕਹਿੰਦਾ ਹੈ ਕਿ ਹੇ ਗੁਰੂ ਅਰਜਨ ਦੇਵ, ਤੁਸਾਂ ਸੁਭਾਵਿਕ ਰੂਪ ਵਿਚ ਹੀ ਪ੍ਰਭੂ ਦਾ ਮਿਲਾਪ ਪ੍ਰਾਪਤ ਕਰ ਲਿਆ ਹੈ ॥ ੮ ॥ ਹੇ ਅਦ੍ਰਿਸ਼ਟ, ਅਪਾਰ, ਸੂਰਬੀਰ ਗੁਰੂ, ਤੁਸੀਂ ਆਪਣੀ ਜੀਭ ਨਾਲ ਅੰਮ੍ਰਿਤ ਦੀ ਵਰਖਾ ਕਰਦੇ ਹੋ ਅਤੇ ਮੁਖ ਤੋਂ ਅਸ਼ੀਰਵਾਦ ਦਿੰਦੇ ਹੋਏ ਸ਼ਬਦ ਦੇ ਰਾਹੀਂ ਹੰਕਾਰ ਦਾ ਨਿਵਾਰਨ ਕਰਦੇ ਹੋ। ਪੰਜਾਂ ਇੰਦ੍ਰੀਆਂ ਦੇ ਅਗਿਆਨ ਦਾ ਨਾਸ ਕਰਨ ਵਾਲੇ ਹੇ ਗੁਰੂ, ਤੁਸੀਂ ਅਧਿਆਤਮਿਕ ਸਮਰਸਤਾ ਦੇ

ਕਾਰਨ ਉਸ ਸਥਿਰ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਧਾਰਨ ਕੀਤਾ ਹੋਇਆ ਹੈ। ਹੇ ਗੁਰੂ ਅਰਜਨ, ਤੁਸੀਂ ਪ੍ਰਭੂ ਨਾਮ ਵਿਚ ਜੋੜ ਕੇ ਸੰਸਾਰ ਦਾ ਪਾਰ ਉਤਾਰਾ ਕਰ ਦਿੱਤਾ ਹੈ ਅਤੇ ਸੱਚੇ ਗੁਰੂ ਨੂੰ ਹਿਰਦੇ ਵਿਚ ਵਸਾਇਆ ਹੋਇਆ ਹੈ। ਕਲ੍ਹ ਕਵੀ ਕਹਿੰਦਾ ਹੈ ਕਿ ਹੇ ਗੁਰੂ, ਤੁਸਾਂ ਜਨਕ ਅਰਥਾਤ ਗਿਆਨ ਰੂਪੀ ਕਲਸ ਨੂੰ ਚਮਕਾ ਕੇ ਰੱਖਿਆ ਹੋਇਆ ਹੈ ॥ ੯ ॥

**ਸੋਰਠੇ ॥ ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥ ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥੧॥ ਭਵਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ ॥ ਤੁਅ ਸਤਿਗੁਰ ਸੰ ਹੇਤੁ ਨਾਮਿ ਲਾਗਿ ਜਗੁ ਉਧਰ੍ਹਉ ॥੨॥ ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥ ਅਬ ਨਾਹਿ ਅਵਰ ਸਰਿ ਕਾਮੁ ਬਾਰੰਤਰਿ ਪੂਰੀ ਪੜੀ ॥੩॥੧੨॥**

ਗੁਰੂ ਅਰਜਨ ਉਹ ਸਰਬਵਿਆਪਕ ਪ੍ਰਮਾਣਿਕ ਪੁਰਖ ਹੈ ਜਿਹੜਾ ਪਾਰਥ-ਅਰਜੁਨ ਦੀ ਤਰ੍ਹਾਂ ਨਾ ਹੋ ਕੇ ਕਦੀ ਵੀ ਘਬਰਾਉਣ ਵਾਲਾ ਨਹੀਂ ਹੈ। ਪ੍ਰਭੂ-ਨਾਮ ਰੂਪੀ ਚਿੰਨ੍ਹ ਤੁਹਾਡਾ ਭਲਾ ਹੈ ਅਤੇ ਸ਼ਬਦ-ਗੁਰੂ ਨੇ ਤੁਹਾਨੂੰ ਸੁੰਦਰ ਬਣਾਇਆ ਹੋਇਆ ਹੈ ॥ ੧ ॥ ਸੰਸਾਰ ਸਮੁੰਦਰ ਹੈ, ਪ੍ਰਭੂ ਦਾ ਨਾਮ ਪੁਲ ਹੈ ਅਤੇ ਪ੍ਰਭੂ ਹੀ ਜਹਾਜ਼ ਹੈ। ਸੱਚੇ ਗੁਰੂ ਪ੍ਰਭੂ ਦੇ ਨਾਲ ਤੁਹਾਡਾ ਪ੍ਰੇਮ ਹੈ ਅਤੇ ਪ੍ਰਭੂ ਨਾਮ ਵਿਚ ਲੀਨ ਹੋ ਕੇ ਤੁਸਾਂ ਸੰਸਾਰ ਨੂੰ ਬਚਾ ਲਿਆ ਹੈ ॥ ੨ ॥ ਸੱਚੇ ਗੁਰੂ ਦੇ ਪ੍ਰਸੰਨ ਹੋਣ ਨਾਲ ਤੁਸਾਂ ਸੰਸਾਰ ਨੂੰ ਪਾਰ ਉਤਾਰਨ ਵਾਲਾ ਪ੍ਰਭੂ ਨਾਮ ਪ੍ਰਾਪਤ ਕਰ ਲਿਆ ਹੈ ਅਤੇ ਹੁਣ ਸਾਨੂੰ ਹੋਰ ਕਿਸੇ ਤੋਂ ਵੀ ਕੁਝ ਲੈਣਾ ਦੇਣਾ ਨਹੀਂ ਹੈ ਕਿਉਂਕਿ ਗੁਰੂ ਅਰਜਨ ਦੇ ਦੁਆਰੇ ਸਾਡਾ ਕੰਮ ਪੂਰਾ ਹੋ ਗਿਆ ਹੈ ॥ ੩ ॥ ੧੨ ॥

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥ ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥ ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥ ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥ ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥ ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥ ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖੁ ਧਰਿਓ ਉਰਿ ॥ ਆਦਿ ਪੁਰਖਿ ਪਰਤਖਿ ਲਿਖ੍ਹਉ ਅਛਰੁ ਮਸਤਕਿ ਧੁਰਿ ॥ ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ ਛਾਯਉ ॥ ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ**

**॥ ਭਨਿ ਮਥੁਰਾ ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ ॥ ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥੨॥ ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ ਬਾਸੁਰ ਰਯਨਿ ਬਾਸੁ ਜਾ ਕੋ ਹਿਤੁ ਨਾਮ ਸਿਉ ॥ ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗ੍ਯ੍ਯ੍ਯੌ ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ ॥ ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗ੍ਯ੍ਯ੍ਯੌ ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥ ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜੁਨ ਗੁਰੁ ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ ॥੩॥ ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥ ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਯ੍ਯਿਉ ਏਕ ਘਰੀ ॥ ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥ ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥ ਜਗ ਅਉਰੁ ਨ ਯਾਹਿ ਮਹਾ ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥ ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ਹ੍ਹ ਅੰਮ੍ਰਿਤ ਨਾਮੁ ਪੀਅਉ ॥ ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ ॥ ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥੫॥**

ਜੋਤ ਸਰੂਪ ਪ੍ਰਭੂ ਨੇ ਆਪਣੇ ਆਪ ਨੂੰ ਗੁਰੂ ਨਾਨਕ ਕਹਾਇਆ, ਉਸੇ ਗੁਰੂ ਨਾਨਕ ਤੋਂ ਗੁਰੂ ਅੰਗਦ ਪ੍ਰਗਟ ਹੋਇਆ ਅਤੇ ਗੁਰੂ ਨਾਨਕ ਦੀ ਜੋਤ ਗੁਰੂ ਅੰਗਦ ਦੀ ਜੋਤ ਦੇ ਨਾਲ ਮਿਲ ਗਈ। ਗੁਰੂ ਅੰਗਦ ਨੇ ਕ੍ਰਿਪਾ ਧਾਰਨ ਕਰਕੇ ਅਮਰਦਾਸ ਨੂੰ ਸੱਚੇ ਗੁਰੂ ਦੇ ਰੂਪ ਵਿਚ ਸਥਾਪਿਤ ਕੀਤਾ ਅਤੇ ਸਦਾ ਬਣਿਆ ਰਹਿਣ ਵਾਲਾ ਛਤਰ ਗੁਰੂ ਅਮਰਦਾਸ ਨੇ ਗੁਰੂ ਰਾਮਦਾਸ ਨੂੰ ਪ੍ਰਦਾਨ ਕੀਤਾ। ਮਥਰਾ ਭੱਟ ਕਹਿੰਦਾ ਹੈ ਕਿ ਗੁਰੂ ਰਾਮਦਾਸ ਜੀ ਦੇ ਦਰਸ਼ਨ ਕਰਕੇ ਗੁਰੂ ਅਰਜਨ ਦੇਵ ਜੀ ਦੇ ਬਚਨ ਅੰਮ੍ਰਿਤ ਸਮਾਨ ਹੋ ਗਏ ਹਨ। ਪੰਜਵੇਂ ਸਰੂਪ ਪ੍ਰਮਾਣਿਕ ਪੁਰਖ ਗੁਰੂ ਅਰਜਨ ਦੇਵ ਨੂੰ ਆਪਣੀਆਂ(ਗਿਆਨ ਦੀਆਂ) ਅੱਖਾਂ ਨਾਲ ਵੇਖੋ ॥ ੧ ॥ ਸਤਿ ਅਤੇ ਸੰਤੋਖ ਤਥਾ ਸੱਚੇ ਨਾਮ ਦਾ ਸਤਿ ਸਰੂਪ ਗੁਰੂ ਅਰਜਨ ਦੇਵ ਨੇ ਆਪਣੇ ਹਿਰਦੇ ਵਿਚ ਧਾਰਨ ਕੀਤਾ ਹੋਇਆ ਹੈ। ਪ੍ਰਭੂ ਨੇ ਪ੍ਰਤੱਖ ਰੂਪ ਵਿਚ ਧੁਰ ਤੋਂ ਹੀ ਆਪ ਦੇ ਮਸਤਕ ਉਤੇ ਲੇਖ ਲਿਖ ਦਿੱਤਾ ਹੈ। ਪ੍ਰਗਟ ਤੌਰ ਤੇ ਪ੍ਰਭੂ ਦੀ ਜੋਤ ਆਪ ਦੇ ਹਿਰਦੇ ਵਿਚ ਜਗਮਗਾ ਰਹੀ ਹੈ ਅਤੇ ਸਾਰੇ ਭੂ-ਮੰਡਲ ਵਿਚ ਆਪ ਜੀ ਦਾ ਤੇਜ ਪ੍ਰਤਾਪ ਛਾਇਆ ਹੋਇਆ ਹੈ। ਪਾਰਸ ਰੂਪੀ ਸਪਰਸ਼ ਕਰਨ ਯੋਗ ਗੁਰੂ ਦੀ ਛੋਹ ਨਾਲ ਆਪ ਗੁਰੂ ਦੇ ਰਾਹੀਂ ਹੀ ਗੁਰੂ ਕਹਾਏ ਹੋ। ਹੇ ਮਥੁਰਾ, ਤੂੰ ਦੱਸ ਦੇ

ਕਿ ਗੁਰੂ ਅਰਜਨ ਦੇਵ ਜੀ ਦੇ ਸਰੂਪ ਵਿਚ ਮਨ ਭਲੀ ਪ੍ਰਕਾਰ ਲੀਨ ਹੋ ਕੇ ਉਹਨਾਂ ਦੇ ਸਨਮੁਖ ਬਣਿਆ ਰਹੇ। ਹੇ ਲੋਕੋ, ਗੁਰੂ ਅਰਜਨ ਦੇਵ ਹੀ ਕਲਜੁਗ ਵਿਚ ਜਹਾਜ ਹੈ; ਤੁਸੀਂ ਸਾਰੇ ਉਸਦੇ ਚਰਨਾਂ ਵਿਚ ਵਸ ਕੇ ਸੰਸਾਰ ਸਾਗਰ ਤੋਂ ਸਹੀ ਸਲਾਮਤ ਪਾਰ ਉਤਰ ਜਾਓ ॥ ੨ ॥ ਹੇ ਲੋਕੋ, ਉਸ ਗੁਰੂ ਤੋਂ ਮੰਗੋ ਜਿਹੜਾ ਸਾਰੇ ਸੰਸਾਰ ਵਿਚ ਪ੍ਰਗਟ ਰੂਪ ਵਿਚ ਜਾਣਿਆ ਜਾਂਦਾ ਹੈ ਅਤੇ ਦਿਨ ਰਾਤ ਜਿਸਦਾ ਪ੍ਰੇਮ ਅਤੇ ਨਿਵਾਸ ਪ੍ਰਭੂ ਨਾਮ ਦੇ ਨਾਲ ਹੀ ਹੈ। ਉਹ ਪੂਰਨ ਵੈਰਾਗਵਾਨ ਹੈ, ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਹੈ, ਵਾਸਨਾਵਾਂ ਤੋਂ ਪਰੇ ਹੈ ਪਰੰਤੂ ਉਂਝ ਉਸ ਨੂੰ ਗ੍ਰਹਿਸਥ ਜੀਵਨ ਵਿਚ ਹੀ ਵੇਖਿਆ ਜਾਂਦਾ ਹੈ। ਉਸਦਾ ਪ੍ਰੇਮ ਅਨੰਤ ਪ੍ਰਭੂ ਦੇ ਨਾਲ ਲੱਗਾ ਹੋਇਆ ਹੈ ਅਤੇ ਪ੍ਰਭੂ ਦੇ ਬਿਨਾਂ ਹੋਰ ਕਿਸੇ ਨਾਲ ਵੀ ਉਸ ਨੂੰ ਕੋਈ ਕੰਮ ਨਹੀਂ ਹੈ। ਉਹ ਗੁਰੂ ਅਰਜਨ ਦੇਵ ਜੀ ਮਥੁਰਾ ਭੱਟ ਦਾ ਸਰਬਵਿਆਪਕ ਪ੍ਰਭੂ ਹੈ ਅਤੇ ਉਹ ਭਗਤੀ ਲਈ ਹੀ ਪ੍ਰਭੂ ਵਿਚ ਲੀਨ ਬਣਿਆ ਹੋਇਆ ਹੈ ॥ ੩ ॥ ਇੰਦ੍ਰ ਅਤੇ ਸ਼ਿਵ ਨੇ ਮਹਾਂਯੋਗ ਸਾਧਨਾ ਕੀਤੀ, ਬ੍ਰਹਮਾਂ ਵੇਦਾਂ ਦਾ ਵਿਚਾਰ ਕਰਕੇ ਥੱਕ ਗਿਆ ਅਤੇ ਉਸਨੇ ਘੜੀ ਭਰ ਲਈ ਪ੍ਰਭੂ ਦੇ ਜਪ ਨੂੰ ਨਹੀਂ ਛੱਡਿਆ; ਇਹ ਸਾਰੇ ਦੇਵਤਾ ਅਤੇ ਮੁਨੀਜਨ ਗੁਰੂ ਅਰਜਨ ਦੇਵ ਦੇ ਰਹੱਸ ਨੂੰ ਨਹੀਂ ਜਾਣ ਸਕੇ ਹਨ। ਦਾਸ ਮਥੁਰਾ ਦਾ ਪ੍ਰਭੂ ਗੁਰੂ ਅਰਜਨ ਦੀਨਾਂ ਉਤੇ ਦਇਆ ਕਰਨ ਵਾਲਾ ਹੈ ਅਤੇ ਇਸ ਨੇ ਸਾਰੀ ਸੰਗਤ ਅਤੇ ਸ੍ਰਿਸ਼ਟੀ ਨੂੰ ਨਿਹਾਲ ਕਰ ਦਿੱਤਾ ਹੈ। ਸੰਸਾਰ ਨੂੰ ਪਾਰ ਉਤਾਰਨ ਲਈ ਗੁਰੂ-ਜੋਤ ਨੂੰ ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਦੇਵ ਵਿਚ ਟਿਕਾ ਦਿੱਤਾ ਹੈ ॥ ੪ ॥ ਸੰਸਾਰ ਦੇ ਇੰਨੇ ਘੋਰ ਹਨੇਰੇ ਵਿਚ ਗੁਰੂ ਅਰਜਨ ਦੇ ਬਿਨਾਂ ਪ੍ਰਕਾਸ਼ ਦੇਣ ਵਾਲਾ ਹੋਰ ਕੋਈ ਨਹੀਂ; ਇਸ ਲਈ ਉਹਨਾਂ ਨੂੰ ਭੇਜ ਕੇ ਪ੍ਰਭੂ ਨੇ ਸੰਸਾਰ ਨੂੰ ਪ੍ਰਕਾਸ਼ਿਤ ਕੀਤਾ ਹੈ। ਹੇ ਮਥੁਰਾ, ਜਿਨ੍ਹਾਂ ਨੇ ਪ੍ਰਭੂ ਦੇ ਅੰਮ੍ਰਿਤ ਨਾਮ ਦਾ ਪਾਨ ਕਰ ਲਿਆ ਹੈ ਉਹਨਾਂ ਦੇ ਕਰੋੜਾਂ ਪਾਪ ਦੂਰ ਹੋ ਗਏ ਹਨ। ਹੇ ਮਨ, ਤੂੰ ਗੁਰੂ ਦੇ ਦੱਸੇ ਹੋਏ ਮਾਰਗ ਤੋਂ ਭਟਕਣਾ ਨਹੀਂ ਅਤੇ ਗੁਰੂ ਤਥਾ ਪਰਮਾਤਮਾ ਵਿਚ ਕੋਈ ਅੰਤਰ ਨਾ ਸਮਝਣਾ। ਗੁਰੂ ਅਰਜਨ ਦੇਵ ਦੇ ਹਿਰਦੇ ਵਿਚ ਪੂਰਨ ਬ੍ਰਹਮ ਨੇ ਆਪਣਾ ਨਿਵਾਸ ਬਣਾਇਆ ਹੋਇਆ ਹੈ ॥ ੫ ॥

**ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥ ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥ ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥ ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥ ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥ ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ ਨਿਵਾਰਨੁ ॥**

**ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥ ਮਨ ਬਚ ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ ॥ ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥ ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥੭॥੧੯॥**

ਜਦੋਂ ਤਕ ਮਸਤਕ ਉਤੇ ਸਾਡਾ ਭਾਗ ਨਹੀਂ ਚਮਕਿਆ ਉਦੋਂ ਤਕ ਅਸੀਂ ਭਟਕਦੇ ਹੋਏ ਅਨੇਕਾਂ ਪ੍ਰਕਾਰ ਨਾਲ ਫਿਰ ਰਹੇ ਸੀ। ਕਲਯੁਗ ਦੇ ਘੋਰ ਸਮੁੰਦਰ ਵਿਚ ਅਸੀਂ ਡੁੱਬੇ ਹੋਏ ਸਾਂ ਅਤੇ ਕਦੋਂ ਇਹ ਸਮੁੰਦਰ ਸਮਾਪਤ ਹੋਵੇਗਾ ਇਸ ਗੱਲ ਦੀ ਚਿੰਤਾ ਅਤੇ ਪਛਤਾਵਾ ਕਦੀ ਵੀ ਖਤਮ ਨਹੀਂ ਹੁੰਦਾ ਸੀ। ਹੇ ਮਥੁਰਾ, ਸਾਰੇ ਵਿਚਾਰ ਦਾ ਸਾਰ-ਤੱਤ ਇਹੀ ਹੈ ਕਿ ਸਾਰੇ ਸੰਸਾਰ ਨੂੰ ਪਾਰ ਉਤਾਰਨ ਲਈ ਗੁਰੂ ਅਰਜਨ ਦੇਵ ਨੇ ਆਪਣਾ ਇਹ ਰੂਪ ਬਣਾਇਆ ਹੈ। ਜਿਸਨੇ ਗੁਰੂ ਅਰਜਨ ਦੇਵ ਦਾ ਸਿਮਰਨ ਕੀਤਾ ਹੈ ਉਹ ਫਿਰ ਕਦੀ ਵੀ ਗਰਭ ਜੂਨ ਦੇ ਸੰਕਟ ਵਿਚ ਨਹੀਂ ਫਸਿਆ ॥ ੬ ॥ ਕਲਜੁਗ ਰੂਪੀ ਸਮੁੰਦਰ ਵਿਚ ਲੋਕਾਂ ਦਾ ਉਧਾਰ ਕਰਨ ਲਈ ਗੁਰੂ ਅਰਜਨ ਦੇਵ ਪ੍ਰਭੂ-ਨਾਮ ਰੂਪ ਹੋ ਕੇ ਪੈਦਾ ਹੋਏ ਹਨ। ਇਹ ਦੁੱਖਾਂ, ਦਲਿੱਦਰਾਂ ਦਾ ਨਿਵਾਰਨ ਕਰਨ ਵਾਲੇ ਹਨ ਅਤੇ ਸ਼ਾਂਤ ਪੁਰਖਾਂ ਦਾ ਨਿਵਾਸ ਇਹਨਾਂ ਦੇ ਹਿਰਦੇ ਵਿਚ ਬਣਿਆ ਰਹਿੰਦਾ ਹੈ। ਇਹ ਪ੍ਰਭੂ ਦਾ ਹੀ ਨਿਰਮਲ ਰੂਪ ਹਨ ਅਤੇ ਪ੍ਰਭੂ ਦੇ ਬਿਨਾਂ ਹੋਰ ਕੋਈ ਨਹੀਂ ਹਨ। ਮਨ, ਬਚਨ ਨਾਲ ਜਿਸ ਨੇ ਪ੍ਰਭੂ ਨੂੰ ਜਾਣਿਆ ਹੈ ਉਹ ਉਸ ਪ੍ਰਭੂ ਦੇ ਸਮਾਨ ਹੀ ਹੋ ਜਾਂਦਾ ਹੈ। ਧਰਤੀ, ਅਕਾਸ਼, ਨੌਂ ਖੰਡਾਂ ਵਿਚ ਇਹ ਪ੍ਰਭੂ ਦੀ ਜੋਤ ਰੂਪ ਵਿਚ ਹੀ ਭਰਪੂਰ ਰੂਪ ਵਿਚ ਸਥਿਤ ਹਨ ਅਤੇ ਹੇ ਮਥੁਰਾ, ਤੂੰ ਲੋਕਾਂ ਨੂੰ ਦੱਸ ਦੇ ਕਿ ਗੁਰੂ ਅਰਜਨ ਦੇਵ ਅਤੇ ਪ੍ਰਤੱਖ ਪ੍ਰਭੂ ਵਿਚ ਕੋਈ ਵੀ ਅੰਤਰ ਨਹੀਂ ਹੈ ॥ ੭ ॥ ੧੯ ॥

**ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥ ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥ ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ ॥ ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥ ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥ ਹਰਿਬੰਸ ਜਗਤਿ ਜਸੁ ਸੰਚਰ੍ਯ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥੧॥ ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥ ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥ ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ ॥ ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ ॥ ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥ ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥੨॥੨੧॥੯॥੧੧॥੧੦॥੧੦॥੨੨॥੬੦॥੧੪੩॥**

ਗੁਰੂ ਅਰਜਨ ਦੇ ਸਾਮ੍ਹਣੇ ਪ੍ਰਭੂ ਦਾ ਨਾਮ ਰੂਪੀ ਗੰਗਾ ਦਾ ਅਟੱਲ ਜਲ ਵਗਦਾ ਰਹਿੰਦਾ ਹੈ ਜਿਸ ਵਿਚ ਸਾਰੀ ਸਿੱਖ ਸੰਗਤ ਇਸ਼ਨਾਨ ਕਰਦੀ ਹੈ। ਗੁਰੂ ਦੇ ਦਰਬਾਰ ਵਿਚ ਜਿਸ ਪ੍ਰਭੂ ਦੀ ਬਾਣੀ, ਨਾਮ ਅਤੇ ਪ੍ਰਭੂ ਦੀ ਕੀਰਤੀ ਗਾਇਨ ਦਾ ਅਭਿਆਸ ਹੁੰਦਾ ਹੈ, ਪੁਰਾਣਾਂ ਦਾ ਪੜਨਾ ਅਤੇ ਬ੍ਰਹਮਾ ਦਾ ਮੁੱਖ ਤੋਂ ਵੇਦਾਂ ਦਾ ਉਚਾਰਨ ਕਰਨਾ ਉਸੇ ਵਿਚ ਹੀ ਆ ਜਾਂਦੇ ਹਨ। ਗੁਰੂ ਅਰਜਨ ਦੇਵ ਦੇ ਸਿਰ ਉਤੇ ਸਦੀਵੀ ਜਿੱਤ ਦਾ ਚੌਰ ਝੁਲਾਇਆ ਜਾਂਦਾ ਹੈ ਅਤੇ ਉਸ ਦੇ ਮੁੱਖ ਵਿਚ ਪ੍ਰਭੂ ਦਾ ਅੰਮ੍ਰਿਤ ਨਾਮ ਨਿਵਾਸ ਕਰਦਾ ਹੈ। ਆਪ ਪਰਮੇਸ਼ਰ ਨੇ ਇਹ ਛਤਰ ਗੁਰੂ ਅਰਜਨ ਦੇ ਸਿਰ ਉਤੇ ਧਾਰਨ ਕਰਾਇਆ ਹੈ। ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ ਅਤੇ ਗੁਰੂ ਰਾਮਦਾਸ ਸਾਰੇ ਮਿਲਕੇ ਪ੍ਰਭੂ ਵਿਚ ਲੀਨ ਹੋਏ ਹਨ। ਭੱਟ ਹਰਿਬੰਸ ਕਹਿੰਦਾ ਹੈ ਕਿ ਗੁਰੂ ਅਰਜਨ ਰਾਹੀਂ ਸਾਰੇ ਸੰਸਾਰ ਵਿਚ ਉਹਨਾਂ ਸਾਰਿਆਂ ਦਾ ਜਸ ਫੈਲ ਰਿਹਾ ਹੈ ਇਸ ਲਈ ਕੌਣ ਕਹਿ ਸਕਦਾ ਹੈ ਕਿ ਉਹਨਾਂ ਵਿਚੋਂ ਕਿਸੇ ਵੀ ਗੁਰੂ ਦੀ ਮ੍ਰਿਤੂ ਹੋਈ ਹੈ ॥ ੧ ॥ ਗੁਰੂ ਰਾਮਦਾਸ ਪ੍ਰਭੂ ਦੀ ਆਗਿਆ ਵਿਚ ਪ੍ਰਭੂ ਦੇ ਲੋਕ ਵਿਚ ਹੀ ਪਹੁੰਚੇ ਹਨ ਅਤੇ ਪ੍ਰਭੂ ਨੇ ਉਹਨਾਂ ਨੂੰ ਸਿੰਘਾਸਣ ਦੇ ਕੇ ਸਨਮਾਨਪੂਰਵਕ ਉਸ ਉਤੇ ਬਿਠਾਇਆ ਹੈ। ਦੇਵਤਿਆਂ ਨੇ ਇਸ ਗੱਲ ਤੇ ਪ੍ਰਸੰਨਤਾ ਪ੍ਰਗਟ ਕੀਤੀ ਹੈ ਅਤੇ ਉਹ ਤੇਰੀ ਕੀਰਤੀ ਦੀ ਜੈ ਜੈ ਕਾਰ ਕਰ ਰਹੇ ਹਨ। ਰਾਖਸ਼ਸੀ ਬ੍ਰਿਤੀ ਵਾਲੇ ਲੋਕ ਉਥੋਂ ਭੱਜ ਖਲੋਤੇ ਹਨ ਅਤੇ ਉਹਨਾਂ ਦੇ ਹਿਰਦੇ ਦੇ ਪਾਪ ਕੰਬਣ ਲਗ ਗਏ ਹਨ। ਦਰਅਸਲ ਜਿਨਾਂ ਨੇ ਗੁਰੂ ਰਾਮਦਾਸ ਪ੍ਰਾਪਤ ਕਰ ਲਿਆ ਹੈ ਉਹਨਾਂ ਵਿਅਕਤੀਆਂ ਦੇ ਸਾਰੇ ਪਾਪ ਕੱਟ ਗਏ ਹਨ। ਗੁਰੂ ਰਾਮਦਾਸ ਹੀ ਧਰਤੀ ਦਾ ਛਤਰ ਅਤੇ ਸਿੰਘਾਸਣ ਗੁਰੂ ਅਰਜਨ ਨੂੰ ਦੇ ਕੇ ਆਏ ਹਨ ॥ ੨ ॥ ੨੧ ॥ ੯ ॥ ੧੧ ॥ ੧੦ ॥ ੧੦ ॥ ੨੨ ॥ ੬੦ ॥ ੧੪੩ ॥